ਤੇਗ ਖ਼ਾਲਸਾ
ਭਾਈ ਕਰਤਾਰ ਸਿੰਘ ਜੀ ਗਯਾਨੀ ਕਲਾਸਵਾਲੀਏ



ਸਿਲਸਿਲਾ ਜੌਹਿਰ ਖ਼ਾਲਸਾ ਨੰਬਰ ੩

- ਅਰਥਾਤ -

# ਤੇਗ ਖ਼ਾਲਸਾ




ਰਚਿਤ

ਭਾਈ ਕਰਤਾਰ ਸਿੰਘ ਜੀ ਗਯਾਨੀ ਕਲਾਸਵਾਲੀਏ



ਪ੍ਰਕਾਸ਼ਕ-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

ਸਿਲਸਿਲਾ ਜੌਹਿਰ ਖ਼ਾਲਸਾ ਨੰਬਰ ੩

† ਅਰਥਾਤ †

# ਤੇਗ਼ ਖ਼ਾਲਸਾ

ਜਿਸ ਵਿਚ

(੧)

ਪੰਜਾਬ ਦੇ ਤੁਰਕ ਹਾਕਮਾਂ ਦੀ ਬੇਇਨਸਾਫ਼ੀ, ਹਿੰਦੂਪ੍ਰਜਾ ਨੂੰ ਦੁਖ, ਸਿੰਘਾਂ ਦੇ ਸਿਰਾਂ ਤੇ ਸਖਤੀਆਂ, ਲੱਖੂ ਇਮਨਾ-ਬਾਦੀਏ ਤੇ ਸਿੰਘਾਂਦਾ ਘੱਲੂਘਾਰਾ ਅਹਿਮਦਸ਼ਾਹ ਅਬਦਾਲੀ ਤੇ ਪੰਜਾਬ ਹਿੰਦ ਤੇ ਯਾਰਾਂ ਧਾਵੇ ਤੈਮੂਰ ਤੇ ਜ਼ਮਾਨਸ਼ਾਹਦੀਆਂ ਭਾਜੜਾਂ ਦੇ ਹਾਲ ਸਿੰਘਾਂਤੇ ਕਾਬਲੀ




(੨)

ਬਾਦਸ਼ਾਹ ਦੇ ਬੜੇ ੨ ਜੰਗ ਖ਼ਾਲਸੇ ਜੀ ਦੀ ਤੇਗ ਦੀ ਧਾਂਗ, ਦਿਲੀ ਤੇ ਕਾਬਲਦੇ ਬਾਦਸ਼ਾਹਾਂ ਦਾ ਸਿੰਘਾਂ ਤੋਂ ਹਾਰਨਾ, ਬਾਰਾਂ ਮਿਸਲਾਂ ਦਾ ਪੰਜਾਬ ਵਿਚ ਰਾਜ ਪ੍ਰਤਾਪ ਸਿੱਖ ਰਾਜ ਦਾ ਅਰੰਭ ਅਤੇ ਹੋਰ ਭੀ ਅਨੇਕ ਪ੍ਰਕਾਰ ਦੇ ਬੜੇ ਦਿਲ ਖਿਚਵੇਂ ਪ੍ਰਸੰਗ ਤੇ ਜੰਗ ਵਰਨਣ ਹਨ।

ਰਚਿਤ

## ਭਾਈ ਕਰਤਾਰ ਸਿੰਘ ਜੀ ਗਿਆਨੀ ਕਲਾਸਵਾਲੀਏ

ਗ੍ਰੰਥੀ ੪੭ ਸਿੱਖ ਨੇ

## ਬੜੀ ਮੇਹਨਤ ਨਾਲ ਤਿਆਰ ਕੀਤਾ



## ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਦਸਵੀਂ ਵਾਰ  ਭੇਟਾ 100/-ਰੁਪਏ



ੴ ਸਤਿਗੁਰ ਪ੍ਰਸਾਦਿ ॥



## ਅਥ ਜੌਹਿਰ ਖਾਲਸਾ ਦਾ ਤੀਸਰਾ ਹਿਸਾ

# ਤੇਗ਼ ਖ਼ਾਲਸਾ

### ਬੇਨਤੀ ਅਕਾਲ ਪੁਰਖ ਅਗੇ

ਆਦਿ ਪੁਰਖ ਅਕਾਲ ਦਯਾਲ ਕਰਤਾ ਮੇਰੀ ਤੁਧ ਤਾਈਂ ਨਮਸਕਾਰ ਹੋਵੈ
ਤੂੰ ਦੀਨ ਦਯਾਲ ਕ੍ਰਿਪਾਲ ਸਵਾਮੀ ਜਪੇ ਨਾਮ ਸੋ ਭਵਜਲੋਂ ਪਾਰ ਹੋਵੇ
ਤੇਰੀ ਆਸ ਤੋੜੇ ਜਾਮ ਫਾਸ ਤਾਈਂ ਤੇ ਨਿਵਾਸ ਬੈਕੁੰਠ ਵਿਚਯਾਰ ਹੋਵੇ
ਤੇਰੀ ਓਟ ਵਿਚ ਜਮਾਂ ਦੀ ਚੋਟ ਨਾਹੀਂ ਕੋਟ ਪਾਪੀਆਂ ਤੁਰਤ ਉਧਾਰ ਹੋਵੇ
ਕਲਪ ਬ੍ਰਿਛ ਚਿੰਤਾਮਣੀ ਨਾਮ ਤੇਰਾ ਰਿਦੇ ਸ਼ੁਧ ਇਕ ਵਾਰ ਉਚਾਰ ਹੋਵੇ
ਪਾਪ ਦੂਰ ਹੋਣ ਜਨਮਾਂਤ੍ਰਾਂ ਦੇ ਜਨਮ ਮਰਨ ਵਲੋਂ ਛੁਟਕਾਰ ਹੋਵੇ
ਤੂੰ ਅਗਮ ਅਪਾਰ, ਬੇਅੰਤ ਕਰਤਾ ਤੇਰੀ ਸਿਫਤ ਦਾ ਕਿਵੇਂ ਸ਼ੁਮਾਰ ਹੋਵੇ
ਤੇਰੇ ਜਿਹਾ ਤੂਹੇਂ ਦੂਜਾ ਕੋਈ ਨਾਹੀਂ ਨਮਸਕਾਰ ਤੈਨੂੰ ਬਾਰ ਬਾਰ ਹੋਵੇ
ਕਰਾਂ ਅਰਜ਼ ਮੈਂ ਲਰਜ਼ ਕੇ ਗਰਜ਼ ਸੇਤੀ ਮੇਰੇ ਵਲ ਧਿਆਨ ਕਰਤਾਰ ਹੋਵੇ
ਮੇਰੀ ਕਰੀਂ ਅੰਹਿਲਾਦ ਮੁਰਾਦ ਪੂਰੀ ਹਿਸਾ ਤੀਸਰਾ ਜਲਦ ਤਯਾਰ ਹੋਵੇ
ਤਾਕਤ ਬਖਸ਼ ਦੇਵੀਂ ਮੇਰੀ ਕਲਮ ਅੰਦਰ ਤੇਸ਼ ਅਗੇ ਥੀਂ ਗੁਣੇ ਹਜ਼ਾਰ ਹੋਵੇ
ਸ਼ਿਅਰ ਲਿਖਦਿਆਂ ਦਿਲ ਨ ਤੰਗ ਹੋਵੇ ਬੁਧ ਸ਼ੁਧ ਹੋਕੇ ਹੁਸ਼ਿਆਰ ਹੋਵੇ
ਜੇੜ੍ਹੀ ਦਿਲੋਂ ਮੁਰਾਦ ਮੈਂ ਧਾਰ ਬੈਠਾ ਮੇਰੇ ਜੀਉਂਦਿਆਂ ਪੂਰੀ ਦਾਤਾਰ ਹੋਵੇ
ਹੋਵੇ ਸ਼ਿਅਰ ਜਹਾਨ ਦੇ ਵਿਚ ਰੋਸ਼ਨ ਪੜ੍ਹਨ ਵਾਲਿਆਂ ਦਿਲੋਂ ਪਿਆਰ ਹੋਵੇ
ਤੇਰੇ ਘਰ ਘਾਟਾ ਕਿਸੇ ਗਲ ਦਾ ਨਹੀਂ ਨਜਰ ਮੇਹਰ ਦੀ ਜੇ ਇਕ ਵਾਰ ਹੋਵੇ
ਰਹਿਨ ਮੁਸਕਲਾਂ ਕਿਵੇਂ ਕਰਤਾਰ ਸਿੰਘਾ ਜਿਥੇ ਨਾਮ ਤੇਰਾ ਦੁਖਟਾਰ ਹੋਵੇ

## ਗੁਰ ਉਸਤਤਿ

ਨਮਸਕਾਰ ਮੇਰੀ ਦਸਾਂ ਗੁਰਾਂ ਤਾਂਈਂ ਰੂਪ ਧਰ ਜੋ ਵਿਚ ਜਹਾਨ ਆਏ
ਪਿਆ ਪਾਪ ਅੰਧੇਰ ਚੁਫੇਰ ਹੈਸੀ ਭਾਨ ਵਾਂਗ ਗਿਆਨ ਚਮਕਾਨ ਆਏ
ਭੁਲੇ ਰਬ ਦੇ ਰਾਹ ਤੋਂ ਲੋਕ ਸਾਰੇ ਸਿਧੇ ਰਾਸਤੇ ਜਗ ਨੂੰ ਪਾਨ ਆਏ
ਕਲ ਕਾਤੀ ਰਾਜੇ ਕਸਾਈ ਹੈਸਨ ਜਬਰ ਜੁਲਮ ਦੇ ਤਈਂ ਮਟਾਨ ਆਏ
ਨਾਮ ਦਾਨ ਤੇ ਧਰਮ ਦਾ ਪਿਆ ਘਾਟਾ ਸਚਾ ਖੋਲ੍ਹ ਭੰਡਾਰ ਵਰਤਾਨ ਆਏ
ਸੀਲ, ਸੌਚ ਤੇ ਮੈਤਰੀ ਨਸ਼ਟ ਹੋਈ ਮੁੜ ਨਵੇਂ ਸਿਰੇ ਸਿਖਲਾਨ ਆਏ
ਦਯਾ, ਧਰਮ, ਧੀਰਜ ਸੰਤੋਖ ਵਲੇ, ਕਾਮ ਕ੍ਰੋਧ ਛੁਡਾ ਕੇ ਲਾਨ ਆਏ
ਰਾਤ ਪਈ ਕੁਕਰਮ ਦੀ ਜਗ ਤੇ ਸੀ ਤਮ ਵਿਸ਼ੇ ਵਿਕਾਰ ਨਸਾਨ ਆਏ
ਭਰਮ ਈਰਕਾ ਦਵੇਖ ਦੇ ਕਟਣੇ ਨੂੰ ਲੈਕੇ ਸਤਿ ਸੰਤੋਖ ਦਾ ਬਾਨ ਆਏ
ਭੈਰੋਂ, ਭੂਤ ਤੇ ਸੀਤਲਾ, ਗੋਰ, ਮੜ੍ਹੀ ਪੂਜਾ ਪੱਥਰਾਂ ਕਰਨ ਹਟਾਨ ਆਏ
ਝੂਠੇ ਵਹਿਮ, ਟੂਣੇ, ਟੰਜਰ ਜੜੇ ਜੰਤਰ ਕਰਮ ਕਾਂਡ ਦੀ ਫਾਹੀ ਤੁੜਾਨ ਆਏ
ਦੇਵੀ ਦੇਵਤਿਆਂ ਦੇ ਮਗਰ ਲੋਕ ਲਗੇ ਰੁੜ੍ਹੇ ਜਾਂਦਿਆਂ ਤਈਂ ਤਰਾਨ ਆਏ
ਕੀਤੇ ਰਬ ਦਿਆਂ ਨੂੰ ਰਬ ਮੰਨ ਬੈਠੇ ਖਾਸ ਰਬ ਦਾ ਰੂਪ ਦਖਾਨ ਆਏ
ਦੁਨੀਆਂ ਡੋਬੀ ਮੁਲਾਣਿਆਂ ਪੰਡਤਾਂ ਨੇ ਤਰਸ ਖਾਕੇ ਗੁਰੂ ਬਚਾਨ ਆਏ
ਮੇਟੀ ਧੁੰਦ ਪ੍ਰਕਾਸ਼ ਜਹਾਨ ਕੀਤਾ ਲੈ ਕੇ ਸਚ ਦਾ ਹਥ ਨਸ਼ਾਨ ਆਏ
ਹੋਰ ਜਾਪ ਛੁਡਾ ਦ੍ਵੈਵ ਵਾਲ ਇਕ ਵਾਹਿਗੁਰੂ ਨਾਮ ਜਪਾਨ ਆਏ
ਭੁਲੀ ਰਬ ਤੋਂ ਪਾਵੰਦੀ ਦੁਖ ਦੁਨੀਆਂ ਦੁਖ ਮੇਟਕੇ ਸੁਖ ਵਰਤਾਨ ਆਏ
ਦੁਨੀਆਂ ਵਿਚ ਭੁਲੇਖਿਆਂ ਭਟਕਦੀ ਨੂੰ ਪਲਾ ਇਕ ਕਰਤਾਰ ਫੜਾਨ ਆਏ
ਸਚੇ ਵਾਹਿਗੁਰੂ "ਦੇ ਸਚ ਹੁਕਮ ਲੈਕੇ ਸਾਰੀ ਦੁਨੀਆਂ ਦੇ ਤਈਂ ਸੁਨਾਨ ਆਏ
ਲੋਕ ਵਿਚ ਚੁਰਾਸੀਆਂ ਡੁਬ ਰਹੇ ਲੈ ਕੇ ਨਾਮ ਜਹਾਜ਼ ਚੜ੍ਹਾਨ ਆਏ
"ਇਕੋ ਪਿਤਾ ਏਕਸ ਕੇ ਹਮ ਬਾਰਿਕ" ਆਪੋ ਵਿਚ ਪਿਆਰ ਵਧਾਨ ਆਏ
ਬੀਜ ਏਕਤਾ ਦਾ ਬੀਜ ਸ੍ਰਿਸ਼ਟ ਅੰਦਰ ਪੜਦਾ ਦੂਈ ਦਾ ਪਾੜ ਉਠਾਨ ਆਏ
ਮਹਿਮਾ ਕੌਣ ਕਥੇ ਗੁਰਾਂ ਪੂਰਿਆਂ ਦੀ ਗੁਰ ਰੂਪ ਧਰ ਆਪ ਭਗਵਾਨ ਆਏ
"ਗੁਰ ਪਰਮੇਸ਼ਰ ਏਕੋ ਜਾਨ" ਗੁਰੂ ਗਰੰਥ ਦੇ ਵਿਚ ਫੁਰਮਾਨ ਆਏ

ਚਾਰ ਫਲ ਪਾ ਲਏ ਕਰਤਾਰ ਸਿੰਘਾ ਨਿਹਚਾਧਾਰ ਜੋ ਸ਼ਰਨ ਇਨਸਾਨ ਆਏ

## ਵਾਕ ਕਵੀ

ਕਿਰਪਾ ਕਰੀਂ ਅਕਾਲ ਦਿਆਲ ਹੋ ਕੇ ਮਨ ਵਸ ਹੋ ਬ੍ਰਿਤੀ ਇਕਾਂਤ ਹੋ ਜਾਏ
ਜਿਵੇਂ ਦੋ ਹਿਸੇ ਪਿਛੇ ਹੋਏ ਪੂਰੇ ਪੂਰਾ ਤੀਸਰਾ ਭੀ ਓਸੇ ਭਾਂਤ ਹੋ ਜਾਏ
ਮੇਰੀ ਬੁਧ ਨੂੰ ਸੁਧ ਕਰ ਸ਼ਕਤ ਬਖਸ਼ੀਂ ਪੂਰਨ ਖਾਲਸੇ ਦਾ ਬ੍ਰਿਤਾਂਤ ਹੋ ਜਾਏ
ਬਖਸ਼ੀਂ ਨਾਮ ਦੀ ਸਾਮ ਕਰਤਾਰ ਸਿੰਘ ਨੂੰ ਦੂਈ ਦੂਰ ਹੋਕੇ ਚਿਤ ਸ਼ਾਂਤ ਹੋ ਜਾਏ

## ਦੁਨੀਆਂ ਨਾਸ਼ਵੰਤ

ਸਦਾ ਰਹੀ ਨ ਕਿਸੇ ਦੀ ਬਾਦਸ਼ਾਹੀ ਬਣਯਾ ਸਦਾ ਨ ਕਿਸੇ ਦਾ ਸ਼ਾਨ ਰਿਹਾ
ਰਾਵਨ ਰਿਹਾ ਨ ਰਿਹਾ ਕੁਬੇਰ ਜਿੰਦਾ ਮੇਘਨਾਥ ਨਾਹੀਂ ਕੁੰਬਕਾਨ ਰਿਹਾ
ਬਾਲੀ ਰਿਹਾ ਨ ਰਿਹਾ ਸੁਗ੍ਰੀਵ ਰਾਜਾ ਮਹਾਂਬੀਰ ਨਾਹੀਂ ਹਨੂੰਮਾਨ ਰਿਹਾ
ਰਾਮ ਰਿਹਾ ਨਰਿਹਾ ਹੈ ਕ੍ਰਿਸ਼ਨ ਰਾਜਾਅਰਜੁਨ ਭੀਮਨ ਕਰਨ ਬਲਵਾਨ ਰਿਹਾ
ਪ੍ਰਿਥੂ ਰਿਹਾ ਨ ਰਿਹਾ ਸਹੰਸਰ ਬਾਹੂ ਪਰਸਰਾਮ ਨ ਸਣੇ ਗੁਮਾਨ ਰਿਹਾ
ਕਾਰੂੰ ਰਿਹਾ ਨ ਰਿਹਾ ਫਰੌਨ ਕਾਫਰ ਨ ਸ਼ਦਾਦ ਨਮਰੂਦ ਸ਼ੈਤਾਨ ਰਿਹਾ
ਈਸਾ ਮੂਸਾ, ਮੁਹੰਮਦ, ਹਜਰਤ ਅਲੀ ਸ਼ਾਹ ਪਰੀਆਂ ਦਾ ਨ ਸੁਲੇਮਾਨ ਰਿਹਾ
ਲਦ ਗਏ ਮਹਮੂਦ ਸਕੰਦਰ ਵਰਗੇ ਨ ਯਜ਼ੀਦ ਨ ਦਾਰਾ ਸੁਲਤਾਨ ਰਿਹਾ
ਬੜੇ ਬੜੇ ਜਹਾਨ ਤੇ ਹੋ ਗੁਜਰੇ ਅੰਤ ਕਿਸੇ ਦਾ ਨਹੀਂ ਨਸ਼ਾਨ ਰਿਹਾ
ਜੇਹੜੇ ਰਬ ਦੇ ਬਣ ਕੇ ਪੁਤ ਆਏ ਦਸੋ ਉਨ੍ਹਾਂ ਦਾ ਕੀਹ ਗੁਮਾਨ ਰਿਹਾ
ਜਿਨ੍ਹਾਂ ਮਾਰੀਆਂ ਜਫੀਆਂ ਕਾਲ ਨੂੰ ਸਨ ਰਾਵਨ ਜਿਹਾਂ ਦਾ ਕੀ ਤਰਾਨ ਰਿਹਾ
ਜੇਹੜੇ ਖੁਦ ਖੁਦਾ ਕਹਾ ਗਏ, ਗਏ ਰੋਂਵਦੇ ਕੁਝ ਨਾ ਮਾਨ ਰਿਹਾ
ਕਈ ਹੋ ਗੁਜਰੇ ਏਸ ਧਰਤ ਉਪਰ ਨ ਅਟਲ ਕੋਈ ਏਥੇ ਆਨ ਰਿਹਾ
ਨ ਰਿਹਾ ਫਕੀਰ ਨ ਸ਼ਾਹ ਕੋਈ ਜ਼ਾਲਮ ਰਿਹਾ ਨ ਕੋਈ ਦਯਾਵਾਨ ਰਿਹਾ
ਜਦ ਪੀਰ ਔਤਾਰ ਨ ਬਲੀ ਰਹੇ ਮਨਾਂ ਤੂੰ ਕਦ ਵਿਚ ਜਹਾਨ ਰਿਹਾ
ਗੁਡੀ ਚੜ੍ਹੀ ਅਸਮਾਨ ਵਿਚ ਟੁਟ ਪੈਸੀ ਕਦਮੁਗਲਾਂ ਦਾ ਏਹ ਜੋਰਜਾਨ ਰਿਹਾ
ਸਦਾ ਬਾਦਸ਼ਾਹੀ ਰਹੀ ਕਿਸ ਦੀ ਨ ਸਮਾਂ ਕਦੇ ਨ ਇਕ ਸਮਾਨ ਰਿਹਾ
ਰਿਹਾ ਸਦਾ ਨ ਕੋਈ ਕਰਤਾਰ ਸਿੰਘਾ ਹੈ ਰਿਹਾ ਤੇ ਇਕ ਭਗਵਾਨ ਰਿਹਾ

## ਵਾਕ ਕਵੀ

ਦਿਲੀ ਵਿਚ ਢਿਲੀ ਹੋਈ ਬਾਦਸ਼ਾਹੀ ਪਰ ਜ਼ੁਲਮ ਦਾ ਗਰਮ ਬਜ਼ਾਰ ਓਵੇਂ
ਦਿਨੋਂ ਦਿਨ ਜਾਂਦਾ ਪਿਆ ਤੇਜ ਘਟਦਾ ਖੜੀ ਸ਼ਰ੍ਹਾ ਦੀਰਹੀ ਤਲਵਾਰ ਓਵੇਂ
ਫਿਕਾ ਰਾਜ ਪ੍ਰਤਾਪ ਦਾ ਪਿਆ ਸੂਰਜ ਮਜ਼ਬੀ ਰਹੀ ਲਗੀ ਦਿਲੀ ਖਾਰ ਓਵੇਂ
ਭੈੜੇ ਮਜ਼ਬੀਂ ਵੈਰ ਪਵਾਨ ਵਾਲੇ ਰਹੇ ਭੌਂਕਦੇ ਮੂੰਹ ਪਸਾਰ ਓਵੇਂ
ਬਾਦਸ਼ਾਹੀ ਝੰਡਾ ਵਿਚ ਝੁਕਾ ਹੋਯਾ ਰਿਹਾ ਹਿੰਦੂਆਂ ਦੇ ਸਿਰ ਭਾਰ ਓਵੇਂ
ਹਾਕਮ ਅਦਲ ਇਨਸਾਫ ਨੂੰ ਛਡਕੇ ਤੇ ਰਹੇ ਪਰਜਾ ਤੇ ਜ਼ੁਲਮ ਗੁਜ਼ਾਰ ਓਵੇਂ
ਸਿੰਘਾਂ ਨਾਲ ਪੰਜਾਬ ਦੇ ਕੁਲ ਹਾਕਮ ਵੈਰੀ ਜਾਨ ਦੇ ਰਹੇ ਤਯਾਰ ਓਵੇਂ
ਘਾਟੇ ਵਲ ਨ ਵੈਰ ਨੇ ਸ਼ਕਲ ਬਦਲੀ ਰਿਹਾ ਅਗੇ ਨੂੰ ਪੈਰ ਪਸਾਰ ਓਵੇਂ
ਹਾਕਮ ਖਾਲਸੇ ਦਾ ਪਿਛਾ ਛਡਦੇ ਨ ਸਿੰਘਾ ਰਹੇ ਖੜਕਾ ਤਲਵਾਰ ਓਵੇਂ
ਬੇਸ਼ੁਮਾਰ ਕੁਰਬਾਨੀਆਂ ਹੋ ਗਈਆਂ ਅਗੋਂ ਹੋ ਰਹੀਆਂ ਲਗਾਤਾਰ ਓਵੇਂ
ਸ਼ਰ੍ਹਾ ਛਡਦੀ ਨਪਿਛਾ ਖਾਲਸੇ ਦਾ ਰੈਹਨ ਨਿਕਲੇ ਨਿਤ ਇਸ਼ਤਿਆਰ ਓਵੇਂ
ਹਾਕਮ ਤੁਰਕ ਨ ਲੈਣ ਆਰਾਮ ਦੇਂਦੇ ਦੁਖ ਕਟਦੇ ਸਿੰਘ ਦੁਖਯਾਰ ਓਵੇਂ
ਆਖਰ ਸਭ ਦਾ ਅੰਤ ਨੂੰ ਰਬ ਵਾਲੀ ਸੁਣੀ ਸਿੰਘਾਂ ਦੀ ਓਸ ਪੁਕਾਰ ਓਵੇਂ
ਪਾਈ ਲਾਂਭਿਓਂ ਦਿਲੀ ਤੇ ਬਿਜ ਭਾਰੀ ਜਿਵੇਂ ਨੀਤ ਮੁਰਾਦ ਵਿਚਾਰ ਓਵੇਂ
ਹਾਕਮ ਹੋਕੇ ਪਰਜਾ ਤੇ ਜ਼ੁਲਮ ਕਰੇ ਦੇਵੇ ਬਦਲਾ ਅੰਤ ਕਰਤਾਰ ਓਵੇਂ
ਜਿਵੇਂ ਕਰੀਦੇ ਅਮਲ ਕਰਤਾਰ ਸਿੰਘਾ ਪਾ ਲਈਦੇ ਵਿਚ ਸੰਸਾਰ ਓਵੇਂ

### ੧੮੦੪ ਵਿਚ ਅਹਿਮਦ ਸ਼ਾਹ ਅਬਦਾਲੀ ਦਾ ਪੰਜਾਬ ਹਿੰਦ ਤੇ ਪਹਿਲਾ ਹਲਾ

ਜਦੋਂ ਵਿਚ ਪੰਜਾਦ ਦੇ ਖਾਲਸੇ ਤੇ ਤੁਰਕ ਹਾਕਮਾਂ ਜ਼ੁਲਮ ਕਮਾਏ ਬਹੁਤੇ
ਲਖੂ ਵਰਗਿਆਂ ਹਿਦੂਆਂ ਪਾਪੀਆਂ ਨੇ ਮਾਰ ਮਾਰ ਜਦ ਸਿੰਘ ਖਪਾਏ ਬਹੁਤੇ
ਰਾਤ ਦਿਨ ਅਰਾਮ ਨ ਲੈਣ ਦੇਂਦੇ ਪਾਪੀ ਸੂਬੇ ਨੇ ਸਿੰਘ ਸਤਾਏ ਬਹੁਤੇ
੦ਮਣੀ ਸਿੰਘ ਜੈਸੇ ਧਰਮੀ ਮਾਰ ਸੁਟੇ ਆਨ ਸ਼ਰ੍ਹਾ ਨੇ ਲੋਕ ਦੁਖਾਏ ਬਹੁਤੇ
ਦੁਖ ਪਾ ਪਰਜਾ ਰੁੰਨੀ ਅਗੇ ਮੰਦੇ ਆਪਣੇ ਹਾਲ ਸੁਣਾਏ ਬਹੁਤੇ
ਰਬ ਸ਼ਾਹ ਅਬਦਾਲੀ ਨੂੰ ਪ੍ਰੇਰਯਾ ਜਾ ਦਿਲ ਓਸਦੇ ਖਿਆਲ ਸਮਾਏ ਬਹੁਤੇ

---

੦ਦੇਖੋ ਜੌਹਰ ਖਾਲਸਾ ਦਾ ਦੂਜਾ ਹਿਸਾ ਸਿਦਕ ਖਾਲਸਾ।
੦ਇਕ ਤਰਾਂ ਦੇ ਤੀਰ ਹੁੰਦੇ ਸਨ ਜੋ ਬਾਰਦ ਦੇ ਜੋਰ ਚਲਦੇ ਸਨ।

ਭਾਰੀ ਫੌਜ ਪਠਾਣਾਂ ਦੀ ਕਾਬਲੋਂ ਲੈ ਗਿਲਜੇ ਓਸਨੇ ਨਾਲ ਰਲਾਏ ਬਹੁਤੇ
ਦਿਲੀ ਵਲ ਸਿਧਾ ਮੱਥਾ ਰਖ ਤੁਰਿਆ ਜੋਰ ਆਪਣੇ ਓਸ ਜਤਾਏ ਬਹੁਤੇ
ਲੁਟ ਮਾਰ ਕਰਦਾ ਸਿਧਾ ਚਲ ਆਯਾ ਹਾਕਮ ਤੇਗ ਦੀ ਧਾਰ ਲੰਘਾਏ ਬਹੁਤੇ
ਮੁਲਕ ਸਿੰਧ ਕਰ ਫਤੇ ਕਰਤਾਰ ਸਿੰਘਾ ਦਿਲ ਫੌਜ ਦੇ ਓਸ ਵਧਾਏ ਬਹੁਤੇ

ਅਹਿਮਦ ਸ਼ਾਹ ਨੇ ਲਾਹੌਰ ਫਤੇ ਕਰਨਾ

ਫਤ੍ਹਾ ਕਰ ਮੁਲਤਾਨ ਤੇ ਮਿੰਟਗੁਮਰੀ ਸਿਧੀ ਵਲ ਲਾਹੌਰ ਚੜ੍ਹਾਈ ਕੀਤੀ
ਮਾਰੋ ਮਾਰ ਕਰਦਾ ਝਟ ਆਣ ਪਹੁੰਚਾ ਬਿਜੇਖਾਨ ਨੇ ਕੁਝ ਲੜਾਈ ਕੀਤੀ
ਝਾਲ ਝਲ ਨ ਸਕਿਆ ਗਿਲਜਿਆਂ ਦੀ ਕੁਝ ਫੌਜਾਨੇ ਜ਼ੋਰ ਆਜ਼ਮਾਈ ਕੀਤੀ
ਆਖਰ ਮੰਨਕੇ ਹਾਰ ਜਾ ਪਿਆ ਪੈਰੀਂ ਛਡ ਹੌਸਲਾ ਸੀਸ ਝੁਕਾਈ ਕੀਤੀ
ਅਕਵਿੰਜਾ ਕਿਸ਼ਤੀਆਂ, ਦੇ ਜਵਾਹਿਰਾਤਾਂ ਹਥ ਜੋੜਕੇ ਜਾਨ ਬਖਸ਼ਾਈ ਕੀਤੀ
ਗਈਆਂ ਆਕੜਾਂ ਘੁਸੜ ਕਰਤਾਰਸਿੰਘਾ ਐਹਮਦਸਾਹਨੇ ਖੂਬਸਫਾਈ ਕੀਤੀ

ਬਾਦਸ਼ਾਹ ਨੇ ਕਿਲ੍ਹਾ ਦੇਖਣਾ ਤੇ ਕੋਹਕਬਾਣ ਲੈ ਲੈਣੇ

ਅਹਿਮਦਸ਼ਾਹ ਕਿਲੇ ਵਿਚ ਜਾ ਵੜਿਆ ਅਖੀਂ ਆਪਣੀ ਸਭ ਮਕਾਨ ਡਿਠੇ
ਸੂਬਾ ਆਖ ਦਖਾਲਦਾ ਨਾਲ ਹੋਕੇ ਖੋਹਲ ਜੰਦਰੇ ਸਭ ਸਾਮਾਨ ਡਿਠੇ
ਲਈਆਂ ਕਈ ਚੀਜ਼ਾਂ ਜੋ ਪਸੰਦ ਆਈਆਂ ਸਭੇਥਾਂ ਉਸ ਨਾਲ ਧਿਆਨ ਡਿਠੇ
ਗਡੇ ਲਦ ਲਏ ਨਾਲ ਕਰਤਾਰਸਿੰਘਾ ਜਦੋਂ ਬਾਦਸ਼ਾਹ ਨੇ ()ਕੋਹਬਾਨ ਡਿਠੇ

ਅਹਿਮਦਸ਼ਾਹ ਦੀ ਦਿਲੀ ਨੂੰ ਚੜ੍ਹਾਈ

ਗਿਲਜੇ ਚੜੇ ਲਾਹੌਰ ਥੀਂ ਕਰ ਹਲਾ ਸਭੇ ਜੰਗ ਵਿਚ ਧੂੜ ਧੁਮਾਨ ਵਾਲੇ
ਵਡੇ ਕਦ ਬੇਹਦ ਬੇਹੋਸ਼ ਜਹੇ ਕਲੇ ਕਲੇ ਦੁੰਬੇ ਮਾਰ ਖਾਨ ਵਾਲੇ
ਵਾਂਗ ਰਾਖਸ਼ਾਂ ਦੇ ਡੀਲ ਡੌਲ ਸਾਰੀ ਕਚੇ ਖਾਕੇ ਮਾਸ ਪਚਾਨ ਵਾਲੇ
ਤਰਸ, ਰਹਿਮ ਦਾ ਜਾਣਦੇ ਨਾਮ ਨਾਹੀਂ ਰਾਤ ਦਿਨੇ ਓਹ ਪਾਪਕਮਾਨ ਵਾਲੇ
ਲਗੇ ਧੁਪ ਨ ਪਾਲਾ ਸਰੀਰ ਪੋਹੇ ਭੁਖੇ ਕਈ ਕਈ ਦਿਨ ਲੰਘਾਨ ਵਾਲੇ
ਬੇਰਹਿਮ ਬੇਤਰਸ ਕਰਤਾਰ ਸਿੰਘਾ ਮਾਰ ਜੀਵਾਂ ਨੂੰ ਜੀਵ ਮੁਕਾਨ ਵਾਲੇ

ਗਿਲਜਿਆਂ ਦੀ ਪੰਜਾਬ ਵਿਚ ਲੁੱਟ

ਬਾਦਸ਼ਾਹ ਲਾਹੌਰ ਤੇ ਫਤ੍ਹਾ ਪਾਕੇ ਦਿਲੀ ਵਲ ਰਵਾਨ ਜਵਾਨ ਕੀਤੇ

ਢੋਲ ਮਾਰ ਪਠਾਨਾਂ ਦੀ ਫੌਜ ਚਲੀ ਉਚੇ ਝੂਲਦੇ ਅਗੇ ਨਸ਼ਾਨ ਕੀਤੇ
ਸ਼ਾਮਤ ਦੇਸ ਪੰਜਾਬ ਦੀ ਆ ਗਈ ਪਿੰਡ ਗਿਲਜਿਆਂ ਮਾਰ ਵੈਰਾਨ ਕੀਤੇ
ਲੁਟ ਪੁਟ ਲਿਆ ਜੇਹੜੇ ਰਾਹ ਲੰਘੇ ਪਈਆਂ ਭਾਜੜਾਂ ਬਹੁਤ ਨੁਕਸਾਨ ਕੀਤੇ
ਕਰਨ ਬਹੁਤ ਖਰਾਬੀਆਂ ਵਿਚ ਪਿੰਡਾਂ ਢਾਹ ਸਾੜਕੇ ਪਿੰਡ ਮੈਦਾਨ ਕੀਤੇ
ਦੁੰਬੇ ਬਕਰੇ ਗਊਆਂ ਨ ਛਡੀਓਂ ਨੇ ਡਾਢੇ ਫੌਜ ਨੇ ਲੋਕ ਹੈਰਾਨ ਕੀਤੇ
ਪਿੰਡਾਂ ਵਿਚ ਫਿਰਦੇ ਵਾਂਗ ਰਾਕਸ਼ਾਂ ਦੇ ਬੇ ਨਸ਼ਾਨ ਕਈ ਖਾਨਦਾਨ ਕੀਤੇ
ਬੁਰੀ ਹੋਂਵਦੀ ਨਿਤ ਕਰਤਾਰ ਸਿੰਘਾ ਏਸ ਦੇਸ ਨੇ ਪਾਪ ਮਹਾਨ ਕੀਤੇ

## ਦਿਲੀਓਂ ਫੌਜ ਦੀ ਚੜ੍ਹਾਈ

ਪਹੁੰਚੀ ਦਿਲੀ ਦੇ ਵਿਚ ਏਹ ਖਬਰ ਸਾਰੀ ਭਖ ਬਾਦਸ਼ਾਹਵਾਂਗ ਅੰਗਾਰ ਹੋਯਾ
ਓਸੇ ਵਕਤ ਹੀ ਹੁਕਮ ਸੁਨਾਏ ਗਏ ਬਾਦਸ਼ਾਹੀ ਲਸ਼ਕਰ ਸਭ ਤਯਾਰ ਹੋਯਾ
ਚੜ੍ਹਯਾ ਰਾਜਾ ਅਡੀਤ ਸਿੰਘ ਜੋਧ ਪੁਰੀਆ ਕਮਰਦੀਨ ਵਜ਼ੀਰ ਸ੍ਰਦਾਰ ਹੋਯਾ
ਤੀਜਾ ਮੀਰ ਮੁਨਯਮ ਖਾਂ ਨਾਲ ਰਲਿਆ ਜੰਗੀ ਸਾਜ ਰਵਾਂ ਬੇਸ਼ੁਮਾਰ ਹੋਯਾ
ਮਾਰੋਮਾਰ ਕਰਦਾ ਚੜ੍ਹਯਾ ਸ਼ਾਹੀ ਲਸ਼ਕਰ ਧੂੜਾਂ ਉੱਡੀਆਂਅੰਧਗੁਬਾਰ ਹੋਯਾ
ਦੋਹਾਂ ਦਲਾਂ ਦਾ ਮੇਲ ਕਰਤਾਰ ਸਿੰਘਾ ਆ ਸਿਰੰਦ ਦੇ ਸੀ ਆਰ ਪਾਰ ਹੋਯਾ

## ਦੋਹਾਂ ਦਲਾਂ ਦਾ ਮੁਕਾਬਲਾ

ਦੋਹਾਂ ਦਲਾਂ ਦਾ ਮੇਲ ਸਰੰਦ ਹੋਯਾ ਆਣ ਸੂਰਮੇ ਵਿਚ ਮੈਦਾਨ ਲਥੇ
ਦੋਹਾਂ ਪਾਸਿਆਂ ਤੋਂ ਜੰਗ ਮਚ ਪਿਆ ਤੇਗਾਂ ਫੜ ਮੈਦਾਨ ਜਵਾਨ ਲਥੇ
ਗੋਲੇ, ਤੀਰ, ਬੰਦੂਕ ਦੀ ਹੋਈ ਬਰਖਾ ਘਟਾਂ ਬੰਨ੍ਹ ਬਦਲ ਜਿਵੇਂ ਆਨ ਲਥੇ
ਕਟਾ ਵਢ ਚੰਗੀ ਹੋਈ ਦੁਹੀਂ ਵੱਲੀਂ ਬੁਰੇ ਵਿਚ ਮੈਦਾਨ ਦੇ ਘਾਨ ਲਥੇ
ਆਣ ਲੋਥਾਂ ਉਤੇ ਲੋਥਾਂ ਚੜ੍ਹ ਗਈਆਂ ਘਾਟ ਮੌਤ ਦੇ ਮੁਗਲ ਪਠਾਨ ਲਥੇ
ਚੰਗੇ ਖੋਹਕੇ ਲੜੇ ਕਰਤਾਰ ਸਿੰਘਾ ਨਿਮਕ ਆਪਣੇ ਤੇ ਹੋ ਕੁਰਬਾਨ ਲਥੇ

## ਅਹਿਮਦ ਸ਼ਾਹ ਨੇ ਹਾਰ ਖਾਕੇ ਭਜ ਜਾਣਾ

ਦੋਹਾਂ ਪਾਸਿਆਂ ਤੋਂ ਜੰਗ ਭੜਕਿਆ ਜਾਂ ਨਾ ਛਡਿਆ ਕਿਸੇ ਮੈਦਾਨ ਸੁਣੋਂ
ਜ਼ੋਰ ਲਾਂਵਦੀ ਫੌਜ ਦੁਰਾਨੀਆਂ ਦੀ ਅਗੋਂ ਘਟ ਨਹੀਂ ਸਨ ਮੁਸਲਮਾਨ ਸੁਣੋਂ
ਰਾਜਪੂਤ ਚੰਗੇ ਲੜੇ ਗਠ ਕਰਕੇ ਤੰਗ ਪਏ ਗਿਲਜ਼ੇ ਤੇ ਪਠਾਨ ਸੁਣੋਂ

ਆਖਰਕਾਰ ਪਠਾਣਾਂ ਨੇ ਜੜ ਦਿਤੇ ਓਹ ਲਾਹੌਰ ਵਾਲੇ ਕੋਹਕਰਾਨ ਸੁਣੋਂ
ਪਰ ਜੜ ਦਿਤੇ ਪੁਠੇ ਮੂਰਖਾਂ ਨੇ ਨ ਸੀ ਜਾਣਦੇ ਭੇਤ ਅੰਞਾਨ ਸੁਣੋਂ
ਮੂੰਹ ਆਪਣੇ ਵਲ ਕਰ ਅਗ ਲਾਈ ਹੋਣਹਾਰ ਹੋਣੀ ਬਲਵਾਨ ਸੁਣੋਂ
ਮੌਤ ਆਪਣੀ ਆਪ ਸਹੇੜੀਓ ਨੇ ਫੌਜ ਫੂਕ ਘਤੀ ਵਿਚ ਆਨ ਸੁਣੋਂ
ਤੋਬਾ ਤੋਬ ਕਰਦੇ ਗਿਲਜੇ ਉੱਠ ਨਠੇ ਪਈ ਭਾਜ ਹੋ ਗਏ ਹੈਰਾਨ ਸੁਣੋਂ
ਪੈਰ ਉੱਖੜੇ ਫੇਰ ਨ ਜੰਮਿਓਂ ਨੇ ਛਡ ਨਠ ਗਏ ਕੁਲ ਸਮਾਨ ਸੁਣੋਂ
ਫਤ੍ਹਾ ਕਰਮ ਦੀ ਪਾਈ ਕਰਤਾਰ ਸਿੰਘ ਐਹਮਦਸਾਹ ਭਜਾ ਲੈਕੇ ਜਾਨ ਸੁਣੋਂ

ਵਾਕ ਕਵੀ

ਅਹਿਮਦਸ਼ਾਹ ਕਹਾ ਨੁਕਸਾਨ ਬਹੁਤਾ ਦੇਸ ਆਪਣੇ ਨੂੰ ਚਲਾ ਝਬ ਗਿਆ
ਏਸ ਰਾਮਰੌਲੇ ਵਿਚ ਆਣਕੇ ਜੀ ਦਾਉ ਖਾਲਸੇ ਦਾ ਚੰਗਾ ਫਬ ਗਿਆ
ਦਿਲ ਖੋਲ੍ਹਕੇ ਲੁਟਿਆ ਵੈਰੀਆਂ ਨੂੰ ਇਹ ਭੀ ਰਬ ਵਲੋਂ ਲਗ ਫਗ ਗਿਆ
ਤੇਗ ਸਿੰਘਾਂ ਦੀਨਾਲ ਕਰਤਾਰਸਿੰਘਾ ਕਈਆਂ ○ਮੁਖਬ੍ਰਾਂ ਨੂੰ ਕਾਲਚਬ ਗਿਆ

ਸਿੰਘਾਂ ਨੇ ਮੁਖਬਰਾਂ ਦੀ ਖਬਰ ਲਈ

ਜੋਹੜੇ ਸਿੰਘਾਂ ਨੂੰ ਨਿਤ ਫੜਾਂਵਦੇ ਤੇ ਏਸੇ ਗਲ ਦਾ ਖਟਿਆ ਖਾਨ ਭਾਈ
ਓਹ ਸਿੰਘਾਂ ਦੀ ਹਿਕਤੇ ਰੜਕਦੇ ਸਨ ਸਿੰਘ ਚਿਰਾਂ ਤੋਂ ਵੇਲਾ ਤਕਾਨ ਭਾਈ
ਰਬ ਢਬ ਲਾਯਾ ਸਿੰਘਾਂ ਝਟ ਕੀਤਾ ਚੁਣ ਮੁਖਬਰਾਂ ਤਈਂ ਮੁਕਾਨ ਭਾਈ
ਘਰ ਘਾਟ ਲੁਟੇ ਉਨ੍ਹਾਂ ਪਾਪੀਆਂ ਦੇ ਜਦਾਂ ਮਾਰੀਆਂ ਕਰ ਵੈਰਾਨ ਭਾਈ
ਸਾਹਿਬ ਰਾਇ ਨੌਸੇਰੀਆ ਮਾਰਿਆ ਜਾ ਕੀਤਾ ਰਾਮੇ ਰਧਾਵੇ ਦਾ ਘਾਨ ਭਾਈ
ਚੌਧਾਕਰ 'ਨਰੰਜਨ ਹਰਭਗਤ ਵਾਲਾ, ਫਾਜ਼ਲ ਔਮਦ ਦਾਪੂਰ ਲੰਘਾਨ ਭਾਈ
ਕੀਤੇ ਚਤਲ ਮਜੀਠੀਏ ਗਿਲ ਜਾਕੇ ਸ਼ਮਸ਼ਰ ਪੋਖਰ ਕਤਲਾਨ ਭਾਈ
ਮੋਹਰੂ ਪਕੜਕੇ ਮਾਰਿਆ ਉਠੀਆਂ ਤੋਂ ਬਹੁਤ ਹੋਰ ਭੀ ਪਾਰ ਬੁਲਾਨ ਭਾਈ
ਏਸੇ ਤਰਾਂ ਸਿੰਘਾਂ ਤੁਣ ਚੁਣ ਮਾਰੇ ਵੈਰੀ ਚੁਗਲ ਵਡੇ ਬੇਈਮਾਨ ਭਾਈ
ਡਰ ਪੈ ਗਿਆ ਆਣਕੇ ਵਿਚ ਪਿੰਡਾਂ ਡਰ ਗਏ ਹਿੰਦੂ ਮੁਸਲਮਾਨ ਭਾਈ
ਕੋਈ ਕਰੇ ਨ ਮੁਖਬਰੀ ਖਾਲਸੇ ਤੇ ਹਾਕਮ ਪਏ ਭਾਵੇਂ ਲੋਭ ਪਾਨ ਭਾਈ

○ਜਿਹੜੇ ਸਿੰਘਾਂ ਨੂੰ ਫੜਾਕੇ ਸਰਕਾਰੋਂ ਇਨਾਮ ਲੈ ਕੇ ਖਾਂਦੇ ਸਨ।

ਏਸ ਹਲੇ ਦੇ ਵਿਚ ਕਰਤਾਰ ਸਿੰਘਾ, ਸਿੰਘਾਂ ਲੁਟਿਆ ਬਹੁਤ ਸਾਮਾਨ ਭਾਈ

ਪੰਥ ਦੇ ਸਰਦਾਰ

ਸ਼ਾਮ ਸਿੰਘ ਸਰਦਾਰ ਨਾਰੋਵਾਲ ਦਾ ਸੀ ਬਾਂਕਾਜੰਗਾਂ ਦਾ ਜਿਤਨੇ ਹਾਰ ਆਹਾ
ਬਾਘ ਸਿੰਘ ਦੂਜਾ ਹਲੋਕਿਆਂ ਦਾ ਸੀ ਬੜਾ ਸੂਰਮਾਂ ਮੁਖੀ ਸਰਦਾਰ ਆਹਾ
ਕਰਮ ਸਿੰਘ ਕਰੋੜਾ ਸਿੰਘ ਪੰਜ ਗੜ੍ਹੀਏ ਮਥੇ ਇਨ੍ਹਾਂ ਦੇ ਤੇਜ਼ ਚਮਕਾਰ ਆਹਾ
ਡਲੇਵਾਲੀਏ ਦਿਆਲਗੁਰਦਿਆਲਸਿੰਘਜੀਵਿਚਜਿਨ੍ਹਾਂਦੇਬੜਾਬਲਕਾਰਆਹਾ
ਗੁਰਬਖਸ਼ ਸਿੰਘ ਸੁਦਾਰਸੀ ਕਲਸੀਆਂ ਦਾ ਹਰੀਸਿੰਘ ਭੰਗੀਜੰਗੀਤਾਰ ਆਹਾ
ਚੜ੍ਹਤ ਸਿੰਘ, ਚੰਦਾ ਸਿੰਘ ਸੁਕ੍ਰਚਕੋਂ ਧਰਮ ਸਿੰਘ ਖਤ੍ਰੀ ਉਜਿਆਰਾ ਆਹਾ
ਕਾਲਾ ਸਿੰਘ, ਖਿਆਲਾ ਸਿੰਘ ਕੰਗ ਦੋਵੇਂ †ਜਸਾ ਸਿੰਘਤਖਾਨਉਚਾਰ ਆਹਾ
ਆਹਲੂਵਾਲੀਆ ਜਸਾ ਸਿੰਘ ਬੀਰ ਵਡਾ ਵਿਚ ਪੰਥ ਵਡਾ ਨਾਮਦਾਰ ਆਹਾ
ਹਰੀ ਸਿੰਘ ਛੋਜਾ ਸਿੰਘ ਪੰਜ ਵੜੀਏ ਭੋਮਾ ਸਿੰਘ ਜੈ ਸਿੰਘ ਦਾ ਪਿਆਰ ਆਹਾ
ਹੀਰਾ ਸਿੰਘ ਸਦਾ ਸਿੰਘ ਨਕਈ ਦੋਵੇਂ ਨਕਾ ਦੇਸ ਉਘਾ ਮੰਸਾਰ ਆਹਾ
ਮਦਨ ਸਿੰਘ ਤੇ ਵੀਰ ਸਿੰਘ ਮਜ੍ਹਬੀ ਸਨ ਇਤਜਾਦ ਜਥਾ ਕਰਨਹਾਰ ਆਹਾ
ਜਥੇਦਾਰੀ ਦੀ ਅਸਲ ਕਰਤਾਰ ਸਿੰਘ ਸਿਰ ਕਪੂਰ ਸਿੰਘ ਦੇ ਦਸਤਾਰ ਅ ਹਾ

ਸੰ: ੧੬੮੫ ਵਿਚ ਸਿੰਘਾਂ ਨੇ ਐਮਨਾਬਾਦ "ਰੋੜੀ ਸਾਹਿਬ ਉਤਰਨਾ"

ਏਸੇ ਤਰ੍ਹਾਂ ਸਿੰਘ ਦੇਸ ਦਾ ਸੈਰ ਕਰਦੇ ਦੌਰਾ ਕਰ ਆਏ ਦੁਲੇ ਬਾਰਦਾ ਜੀ
ਗੁਜਰਾਂ ਵਾਲੇ ਦਾ ਜ਼ਿਲੇ ਵਿਚ ਆਨ ਵੜੇ ਰੰਗ ਵੇਖਦੇ ਫਿਰਨਸੰਸਾਰ ਦਾ ਜ।
ਐਮਨਾਬਾਦ ਅਗੇ ਨੇੜੇ ਆ ਗਿਆ ਜੀ ਕੀਤਾ ਹਰ ਇਕ ਸਰਦਾਰ ਦਾ ਜੀ
ਤਿੰਨਾਂ ਦਿਨਾਂ ਨੂੰ ਮੇਲਾ ਵਸਾਖੀ ਦਾ ਏ ਦਰਸ ਕਰ ਚਲੋ ਦਰਬਾਰ ਦਾ ਜੀ
ਡੇਰੇ ਲਾ ਬੈਠੇ ਰੋੜੀ ਸਾਹਿਬ ਗਿਰਦੇ ਬਿਸਰਾਮ ਮਿਲਜਾ ਦਿਨ ਚਾਰ ਦਾ ਜੀ
ਏਥੇ ਛਿੜੇਗੀ ਛੋੜ ਕਰਤਾਰ ਸਿੰਘਾ ਏਸੇ ਤਰਾਂ ਸੀ ਹੁਕਮ ਕਰਤਾਰ ਦਾ ਜੀ

ਦੀਵਾਨ ਜਸਪਤ ਰਾਇ ਦੀ ਛੇੜਖਾਨੀ

ਦਿਤਾ ਹੁਕਮ ਸਰਦਾਰਾਂ ਨੇ ਖਾਲਸੇ ਨੂੰ ਚਾਰ ਦਿਨ ਲੋ ਮਾਂਦਗੀ ਲਾਹ ਸਿੰਘੋ
ਨ੍ਹਾਏ ਧੋਇਕੇ ਮੈਲ ਉਤਾਰ ਲਵੋ ਲੀੜਾ ਕਪੜਾ ਕਰ ਸਫਾ ਸਿੰਘੋ

†ਰਾਮਗੜ੍ਹੀਆ।

ਮੇਲਾ ਕਰ ਵਸਾਖੀ ਦਾ ਏਸ ਜਾਗਾ ਫੇਰ ਅਗਾਂ ਨੂੰ ਚਲਾਂਗੇ ਧਾ ਸਿੰਘੋ
ਇਧਰ ਲਾ ਬੈਠੇ ਡੇਰਾ ਖਾਲਸਾ ਜੀ ਉੱਠੀ ਓਧਰੋਂ ਹੋਰ ਬਲਾ ਸਿੰਘ
ਜਸਪਤ ਭਾਈ ਲਖੂ ਦੁਸ਼ਟ ਦਾ ਸੀ ਹੋਈ ਓਸ ਤਾਈਂ ਖਬਰ ਜਾ ਸਿੰਘੋ
ਚੜ੍ਹ ਹਾਥੀ ਉੱਤੇ ਓਥੇ ਆ ਗਿਆ ਨਾਲ ਸੌ ਅਸਵਾਰ ਰਲਾ ਸਿੰਘੋ
ਆਕੇ ਆਖਦਾ ਨਾਲ ਜ਼ਬਾਨ ਕਰੜੀ ਡੇਰਾ ਝਬਦੇ ਲੌ ਉਠਾ ਸਿੰਘੋ
ਜਾਨਾਂ ਲੋੜੀਂਦੀਆਂ ਚਲੇ ਜਾਹੁ ਏਥੋਂ ਨਹੀਂ ਤਾਂ ਦਿਆਂਗਾ ਬੁਰੀ ਸਜਾ ਸਿੰਘੋ
ਹਮ ਤੁਮ ਆ ਕੀਤੀ ਕਰਤਾਰ ਸਿੰਘਾ ਰਹੀ ਲੂੰਬੜੀ ਸਿੰਘ ਡਰਾ ਸਿੰਘੋ

### ਸਿੰਘਾਂ ਦੀ ਬੇਨਤੀ

ਖਫਾ ਹੋਵੋ ਨ ਤੁਸੀਂ ਦੀਵਾਨ ਸਾਹਿਬ ਜੋ ਕਹੋ ਸੋ ਅਸੀਂ ਬਜਾ ਲਾਂਗੇ
ਮੇਲਾ ਕਰਕੇ ਕਲ੍ਹ ਵਸਾਖੀ ਦਾ ਜੀ ਰਸਤੇ ਚੁਪ ਕੀਤੇ ਅਸੀਂ ਜਾ ਪਾਂਗੇ
ਏਥੇ ਕਿਸੇ ਦਾ ਅਸਾਂ ਬਗਾੜਨਾ ਕੀ ਚਾਰ ਘੜੀ ਬਹਿ ਝਟ ਲੰਘਾ ਲਾਂਗੇ
ਦਿਨ ਕਲ੍ਹ ਦਾ ਕਟ ਕਰਤਾਰ ਸਿੰਘਾ ਅਸੀਂ ਆਪੇ ਹੀ ਡੇਰਾ ਉਠਾ ਲਾਂਗੇ

### ਜਵਾਬ ਜਸਪਤ

ਉੱਠੋ ਹੁਣੇ ਹੀ ਨਾਲ ਭਲਮਾਨਸੀ ਦੇ ਨਹੀਂ ਤੇ ਦੂਸਰੀ ਤਰਾਂ ਉਠਾ ਦਿਆਂਗਾ
ਭਲਾ ਦਸੋ ਜੋ ਸ਼ੇਖੀਆਂ ਕੁਝ ਮੈਨੂੰ ਮੈਂ ਤਾਂ ਸਾਰੀਆਂ ਹੁਣ ਭੁਲਾ ਦਿਆਂਗਾ
ਕੈਦ ਕਰਕੇ ਸਿਖੜਿਓ ਤੁਸਾਂ ਤਾਂਈਂ ਸੂਬੇ ਪਾਸ ਲਾਹੌਰ ਪੁਚਾ ਦਿਆਂਗਾ
ਪਾਣੀ ਹੁਕੇ ਦਾ ਪਾ ਕਰਤਾਰ ਸਿੰਘਾ ਇਕ ਇਕ ਕਰ ਵਾਲ ਖੁਹਾ ਦਿਆਂਗਾ

ਇਕ ਨਿਹੰਗ ਸਿੰਘ ਨੇ ਦੀਵਾਨ ਤੇ ਗੋਲੀ ਸਰ ਕਰਨੀ

ਜਸ ਪਤ ਕੁਬੋਲ ਏਹ ਬੋਲਿਆ ਜਾਂ ਦਿਲ ਸਿੰਘਾਂ ਦੇ ਤਈਂ ਦੁਖਾ ਦਿਤਾ
ਅੰਗ ਫਰਕ ਉੱਠੇ ਸਿੰਘਾਂ ਸਾਰਿਆਂ ਦੇ ਅਖੀਂ ਲਾਲੀਆਂ ਰੰਗ ਵਟਾ ਦਿਤਾ
ਏਨੇ ਚਿਰ ਨੂੰ ਇਕ ਨਿਹੰਗ ਸਿੰਘ ਨੇ ਦਾਰੂ ਪਾਕੇ ਗਜ ਖੜਕਾ ਦਿਤਾ
ਗੋਲੀ ਮਥੇ ਦੇ ਵਿਚ ਤੜਾਕ ਮਾਰੀ ਜਸੂ ਹਾਥੀਓਂ ਚੁਕ ਉਲਟਾ ਦਿਤਾ
ਬਸ ਫੇਰ ਕੀਹ ਸੀ ਰੋਲਾ ਪੈ ਗਿਆ ਸਿੰਘਾ ਤੇਗ ਤੇ ਹਥ ਉਠਾ ਦਿਤਾ
ਇਕ ਗਲ ਨੇ ਵੇਖ ਕਰਤਾਰ ਸਿੰਘਾ ਰੰਗ ਕੀਹ ਸੀ ਕੀਹ ਵਖਾ ਦਿਤਾ

### ਵਾਕ ਕਵੀ

ਸਿੰਘਾਂ ਸੋਚਿਆ ਹੋਣੀ ਸੋ ਹੋ ਗਈ ਹੁਣ ਦਿਲ ਦੇ ਕਢ ਬੁਖਾਰ ਲੋ ਜੀ
ਲਖੂ ਸੁਣਕੇ ਖੈਰ ਗੁਜ਼ਾਰਨੀ ਨਹੀਂ ਲਾਹ ਆਪਨੇ ਸਿਰੋਂ ਉਧਾਰ ਲੋ ਜੀ
ਜਿਹੜੀ ਹੋਵੇਗੀ ਸੋ ਹੁਣ ਵੇਖ ਲਾਂਗੇ ਇਮਨਾਬਾਦ ਤੇ ਸੂਤ ਤਲਵਾਰ ਲੋ ਜੀ
ਧਨਵਾਨ ਦੀਵਾਨ ਕਰਤਾਰ ਸਿੰਘਾ ਲੁਟ ਸਾਰਿਆਂ ਨੂੰ ਇਕੋ ਵਾਰ ਲੋ ਜੀ

ਸਿੰਘਾਂ ਨੇ ਇਮਨਾਬਾਦ ਨੂੰ ਲੁਟਨਾ

ਸਾਥੀ ਜਸੂ ਦੇ ਲੈਕੇ ਲੋਥ ਭਜੇ ਤੇਗਾਂ ਸੂਤ ਸਿੰਘਾਂ ਪਿਛੇ ਧਾਈ ਕੀਤੀ
ਇਕ ਲੋਥ ਦੇ ਨਾਲ ਕਈ ਹੋਰ ਲੋਥਾਂ ਸੁਟ ਸ਼ਹਿਰ ਦੇ ਵਲ ਚੜ੍ਹਾਈ ਕੀਤੀ
ਝਟ ਪਟ ਦੀਵਾਨਾਂ ਦੇ ਘਰ ਲੁਟੇ ਇਕ ਪਹਿਰ ਦੇ ਵਿਚ ਸਫਾਈ ਕੀਤੀ
ਜੋ ਅੜੇ ਸੋ ਤੇਗ ਦੇ ਨਾਲ ਝੜੇ ਹਥੋ ਹਥੀ ਹੀ ਹਥ ਵਖਾਈ ਕੀਤੀ
ਤਰਦਾ ਮਾਲ ਜਿਨਾ, ਜਿਨਾ ਹਥ ਆਯਾ ਸਿੰਘਾਂ ਲੈਕੇ ਵਾਂਗ ਭਵਾਈ ਕੀਤੀ
ਹੋਨਹਾਰ ਸੀ ਇਹੋ ਕਰਤਾਰ ਸਿੰਘਾ ਜਸੂ ਭਸੂ ਭਰੇ ਕੀ ਦਾਨਾਈ ਕੀਤੀ

ਸਿੰਘ ਬਾਰ ਵਿਚ ਜਾ ਵੜੇ

ਜ਼ਰ ਨਕਦੀ ਲੈ ਹਥਯਾਰ ਘੋੜੇ ਸਿੰਘ ਬਾਰ ਦੇ ਵਲ ਮੁਹਾਰ ਕਰ ਗਏ
ਡੇਰੇ ਜਾ ਲਾਏ ਵਿਚ ਜੰਗਲਾਂ ਦੇ ਇਮਨਾਬਾਦ ਦੀ ਮਿਟੀ ਖੁਵਾਰ ਕਰ ਗਏ
ਛਕੇ ਕਰ ਕੜਾਹ ਪ੍ਰਸ਼ਾਦਿ ਬਹੁਤੇ ਹੋ ਸੰਘ ਸੁਕੇ ਇਕੋ ਵਾਰ ਤਰ ਗਏ
ਧਿਆਨ ਓਸੇ ਦੇ ਵਲ ਕ੍ਰਤਾਰ ਸਿੰਘਾ ਜਿਹੜੀ ਇਮਨਾਬਾਦ ਅਕਾਰਕਰ ਗਏ

ਜਸਪਤ ਦੀ ਖਬਰ ਲਖਪਤ ਨੂੰ ਲਾਹੌਰ ਪਹੁੰਚਨੀ

ਜਸੂ ਮਾਰਿਆ ਇਮਨਾ ਬਾਦ ਲੁਟੀ ਲਖ ਪਤ ਨੂੰ ਹੋਈ ਜਾਂ ਸਾਰ ਭਾਈ
ਸਿਰ ਮਾਰ ਦੁਹਥੜਾ ਪਿਟਿਆ ਓਹ ਵਜੀ ਦੁਖ ਦੀ ਜਿਗਰ ਕਟਾਰ ਭਾਈ
ਪਾਇਆ ਪਿਟਨਾ ਘਰ ਖਤਰਾਣੀਆਂ ਨੇ ਲਖੂ ਰੋਵੰਦਾ ਕਰ ਪੁਕਾਰ ਭਾਈ
ਖੂਨ ਅਖੀਂ ਆ ਗਿਆ ਕਰਤਾਰ ਸਿੰਘਾ ਨਹੀਂ ਆਵੰਦਾ ਸਬਰ ਕਰਾਰ ਭਾਈ

ਲਖਪਤ ਨੇ ਸੂਬ ਅਗੇ ਫਰਯਾਦ ਕਰਨੀ

ਲਖੂ ਪਿਟਿਆ ਜਾ ਕੇ ਪਾਸ ਸੂਬੇ ਪਗ ਲਾਹਕੇ ਕੂਕ ਪੁਕਾਰਿਆ ਏ
ਹਾਏ ਸਿੰਘਾਂ ਸਾਡਾ ਬੇੜਾ ਗਰਕ ਕੀਤਾ ਜਸਪਤ ਭਾਈ ਮੇਰਾ ਮਾਰਿਆ ਏ

ਸਾਡਾ ਲੁਟਕੇ ਘਰ ਬਰਬਾਦ ਕੀਤਾ ਨਾਲੇ ਵਸਦਾ ਸ਼ਹਿਰ ਉਜਾੜਿਆ ਏ
ਕਿਸੇ ਥਾਂ ਜੋਗਾ ਸਾਨੂੰ ਛਡਿਆ ਨਹੀਂ ਸਤਰ ਭੰਡਿਆ ਗਜਬ ਗੁਜਾਰਿਆ ਏ
ਕਿਸ ਕੰਮ ਹੈ ਮੇਰਾ ਦੀਵਾਨ ਪੁਨਾ ਜਦ ਸਿਖੜਿਆਂ ਖੌਫ ਨ ਧਾਰਿਆ ਏ
ਕਰਾਂ ਸਿੰਘਾਂ ਦਾ ਨਾਸ ਕਰਤਾਰ ਸਿੰਘਾ ਜਿਨ੍ਹਾਂ ਕਾਲਜੇ ਮੇਰੇ ਨੂੰ ਸਾੜਿਆ ਏ

ਤਥਾ

ਬਹ ਭਜੀ ਜਹਾਨ ਦੇ ਵਿਚ ਮੇਰੀ ਜਰ ਸਕਦੀ ਇਹ ਦੁਖ ਜਿੰਦ ਨਾਹੀਂ
ਮੈਂ ਭੀਲ ਵਾਂ ਬਦਲਾ ਏਹਨਾਂ ਸਿਖੜਿਆਂ ਤੋਂ ਓਹ ਮਰਦ ਕਾਹਦਾ ਜਿਨੂੰ ਕਿੰਦ ਨਾਹੀਂ
ਦੁਖ ਮਾਈ ਦਾ ਹੋਵੇਗਾ ਤਦ ਠੰਢਾ ਨਾਂ ਸਿੰਘਾਂ ਦਾ ਰਹੇ ਵਿਚ ਹਿੰਦ ਨਾਹੀਂ
ਜੇ ਨਾਸ ਕਰਾਂ ਕਰਤਾਰ ਸਿੰਘਾ ਤਾਂ ਮੈਂ ਖਤਰੀ ਦੀ ਮੂਲ ਬਿੰਦ ਨਾਹੀਂ

ਲਖਪਤ ਨੇ ਸੂਬੇ ਤੋਂ ਮਦਦ ਮੰਗਨੀ

ਜਦੋਂ ਨਾਸ ਕਰ ਲਵਾਂਗਾ ਖਾਲਸੇ ਦਾ ਪਗ ਸਿਰ ਉਤੇ ਤਦੋਂ ਧਰਾਂਗਾ ਮੈਂ
ਫੌਜ ਦੇ ਮੈਨੂੰ ਏਸੇ ਵਕਤ ਜੰਗੀ ਬੀ ਨਾਸ ਹੁਣ ਸਿੰਘਾਂ ਦਾ ਕਰਾਂਗਾ ਮੈਂ
ਏਹਨਾਂ ਦੁਖੀ ਕੀਤਾ ਬਾਦਸ਼ਾਹੀ ਤਾਈਂ ਜੜ੍ਹੀਂ ਇਨ੍ਹਾਂ ਦੀ ਤੇਲ ਹੁਣ ਭਰਾਂਗਾ ਮੈਂ
ਏਹ ਪੰਥ ਰਚਾਇਆ ਖਤਰੀ ਨੇ ਹੁਣ ਖਤਰੀ ਏਸ ਨੂੰ ਹਰਾਂਗਾ ਮੈਂ
ਜਦੋਂ ਰਹੇਗਾ ਸਿੰਘ ਦਾ ਨਾਮ ਨਾਹੀਂ ਪਰਤ ਤਦ ਲਾਹੌਰ ਵਿਚ ਵੜਾਂਗਾ ਮੈਂ
ਤੇਰੇ ਜੋਰ ਦੇ ਨਾਲ ਕਰਤਾਰ ਸਿੰਘਾ ਦੀਨੀ ਵੈਰੀਆਂ ਦੇ ਨਾਲ ਲੜਾਂਗਾ ਮੈਂ

ਸੂਬੇ ਦਾ ਜਵਾਬ

ਸੂਬਾ ਸੁਣ ਬੜਾ ਦਿਲੋਂ ਖੁਸ਼ੀ ਹੋਯਾ ਕਹਿੰਦਾ ਸਚ ਦਾ ਸੁਖਨ ਸੁਨਾਉਂਦਾ ਹਾਂ
ਜਿਵੇਂ ਕਹੇਂ ਮੈਂ ਕਰਾਂ ਇਮਦਾਦ ਤੇਰੀ ਜਿਵੇਂ ਵੰਡੀਦਾ ਦੁਖ ਵੰਡਾਉਂਦਾ ਹਾਂ
ਏਸ ਕੌਮ ਦਾ ਜੇਕਰਾਂ ਨਾਸ ਹੋਵੇ ਏਸ ਗਲ ਤੋਂ ਹੋਰ ਕੀ ਚਾਹੁੰਦਾ ਹਾਂ
ਝਟ ਪਟ ਤਯਾਰੀਆਂ ਕਰ ਲਵੋ ਜੋ ਕਹੋ ਸਾਮਾਨ ਦਵਾਉਂਦਾ ਹਾਂ
ਹਾਕਮ ਹੋਣ ਪੰਜਾਬ ਦੇ ਸਭ ਕਠੇ ਲਿਖ ਚਿਠੀਆਂ ਹੁਣੇ ਪੁਚਾਉਂਦਾ ਹਾਂ
ਜੰਗੀ ਸਾਮਾਨ ਕਰਤਾਰ ਸਿੰਘਾ ਤੇਰੀ ਤਾਬਿਆ ਕਰ ਚਲਾਉਂਦਾ ਹਾਂ

ਵਾਕ ਕਵੀ

ਸੂਬੇ ਨਾਲ ਰਲ ਕੇ ਲਖੂ ਖਤਰੀ ਨੇ ਪਕੀ ਏਹ ਸਲਾਹ ਠਹਿਰਾਈ ਹੈ ਜੀ

ਨਾਮ ਪੰਥ ਦਾ ਦੇਸ ਤੋਂ ਦੂਰ ਕਰਨਾ ਦੋਹਾਂ ਬੈਠ ਕੇ ਪਕ ਪਕਾਈ ਹੈ ਜੀ
ਮੂਰਖ ਖਤਰੀ ਏਹ ਨ ਜਾਣਦਾ ਏ ਏਹਦੀ ਜੜ੍ਹ ਅਕਾਲ ਨੇ ਲਾਈ ਹੈ ਜੀ
ਏਹ ਪੰਥ ਅਕਾਲ ਦੇ ੧ਹੁਕਮ ਰਚਿਆ ਏਹਦੀ ਨੀਂਹ ਪਤਾਲ ਪੁਚਾਈ ਹੈ ਜੀ
ਲੋਕ ਸਿੰਜਦੇ ਪਾਣੀ ਨਾਲ ਬੂਟੇ ਗੁਰਾਂ ੨ਰਤ ਏਹਦੇ ਮੁਢ ਪਾਈ ਹੈ ਜੀ
ਬੂਟਾ ਸਿਖੀ ਦਾ ਪਾਲਿਆ ਖੂਨ ਚੋਕੇ ਏਹਦੇ ਵਾਸਤੇ ਜਦ ਕੁਹਾਈ ਹੈ ਜੀ
ਲਖਾਂ ਸਿੰਘਾਂ ਦਾ ਖੂਨ ਦੇ ਪਾਲਿਆ ਏਹਰਾਖੀ ਕਰਦਿਆਂ ਅਖਨਲਾਈ ਹੈ ਜੀ
ਰਾਖਾ ਏਸ ਦਾ ਆਪ ਅਕਾਲ ਸਚਾ ਓਟ ਪੰਥ ਨੇ ਜਿਧੀ ਰਖਾਈ ਹੈ ਜੀ
ਕੀਕੂੰ ਓਸਦਾ ਨਾਸ ਕੋਈ ਕਰ ਸਕੇ ਜਿਧਾ ਆਪ ਅਕਾਲ ਸਹਾਈ ਹੈ ਜੀ
ਏਹ ਜਦ ਤੋਂ ਪੰਥ ਪਰਗਟ ਹੋਜਾ ਤੇਗ ਵੈਰੀਆਂ ਤਦ ਤੋਂ ਚਾਈ ਹੈ ਜੀ
ਬਦੋ ਬਦੀ ਵਧ ਗਿਆ ਕਰਤਾਰ ਸਿੰਘਾ ਤਾਕਤ ਏਤੀ ਹੀ ਵਿਚਸਚਾਈ ਹੈ ਜੀ

ਪਹਿਲਾ ਹਥ ਲਖਪਤ ਦਾ ਲਾਹੌਰ ਦਿਆਂ ਸਿਖਾਂ ਤੇ

ਦੁਸ਼ਟ ਚੌਂਕੜੀ ਵਿਚ ਦਰਬਾਰ ਰਲੀ ਕੋਣ ਪਾਪੀਆਂ ਤਈਂ ਸਮਝਾਇ ਭਾਈ
ਵੈਰੀ ਕੀਤਿਆਂ ਵਧ ਦੇ ਵੈਰ ਸਦਾ ਵੈਰੋਂ ਟਲ ਜਾਓ ਕੌਣ ਹਟਾਇ ਭਾਈ
ਲਖੂ ਸੂਬੇ ਤੋਂ ਲਏ ਅਖਤਿਆਰ ਸਾਰੇ ਓਸੇ ਵਕਤ ਸਪਾਹ ਚੜ੍ਹਾਇ ਭਾਈ
ਜਿਨੇ ਸਿਖ ਲਾਹੌਰ ਦੇ ਵਿਚ ਵਸਨ ਝਟ ਪਟ ਹੀ ਪਕੜ ਮੰਗਵਾਇ ਭਾਈ
ਪੈਰੀਂ ਪਾ ਜ਼ੰਜੀਰ ਅਸੀਰ ਕਰਕੇ ਜੇਹਲ ਖਾਨਿਆਂ ਵਿਚ ਸੁਟਾਇ ਭਾਈ
ਦਿਤਾ ਹੁਕਮ ਚੰਡਾਲ ਕਰਤਾਰ ਸਿੰਘਾ ਕਲੂ ਜਾਣ ਸਾਰੇ ਕਤਲਾਇ ਭਾਈ

ਸ਼ਹਿਰ ਦੇ ਪੈਂਚਾਂ ਨੇ ਰਲ ਕੇ ਦੀਵਾਨ ਪਾਸ ਆਉਣਾ

ਸਿਖ ਫੜੇ ਲਾਹੌਰ ਦੇ ਗਏ ਸਾਰੇ ਪਿਆ ਘਰੋ ਘਰੀ ਤਰਥਲ ਆਏ
ਹੁਕਮ ਕਤਲ ਦਾ ਹੋ ਗਿਆ ਸੁਣ ਲੋਕਾਂ ਕੀਤਾ ਸੋਗ ਬਹਿ ਗਲੀ ਮਹਲ ਆਏ
ਤੁਰਨੇ ਸਿਰ ਜੋ ਪੈਂਚ ਲਾਹੌਰ ਦੇ ਸਨ ਲਖੂ ਖਤਰੀ ਪਾਸ ਓਹ ਰਲ ਆਏ
ਕੌੜਾ ਮਲ ਕੂੰਜਾ ਮਲ, ਮਲ ਸੁਖੂ ਹਰੀ ਰਾਮ, ਕਸ਼ਮੀਰੀ ਮਲ ਆਏ
ਬਹਿਲ ਮਲ ਦਿਲੇ ਰਾਮ, ਦੇਸ ਰਾਜਾ ਲਛੀ ਰਾਮ ਸੂਰਤ ਸਿੰਘ ਚਲ ਆਏ
ਹਰੀ ਸਿੰਘਗੁਲਜਾਰਾਸਿੰਘ ਆਦਿ ਭਾਈ ਏਹ ਕਰਤਾਰ ਸਿੰਘ ਓਸੇਪਲ ਆਏ

---

੧ਸ੍ਰੀ ਗੁਰੂ ਗੋਬਿੰਦ ਸਿੰਘ ਜੀ। ੨ਪਿਆਰੇ ਸਿੰਘਾਂ ਤੇ ਆਪਣੇ ਬਚਿਆਂ ਦੀ।

### ਪੈਂਚਾਂ ਦੀ ਬੇਨਤੀ

ਏਹ ਪੈਂਚ ਤੇ ਹੋਰ ਭੀ ਭਲੇ ਲੋਕਾਂ ਲਖੂ ਪਾਸ ਆ ਅਰਜ਼ ਗੁਜ਼ਾਰੀਏ ਜੀ
ਅਸੀਂ ਪਾਸ ਤੁਹਾਡੇ ਰਲ ਆਏ ਸਾਰੇ, ਸਾਡੀ ਬੇਨਤੀ ਤੇ ਦੋਯਾ ਧਾਰੀਏ ਜੀ
ਏਹ ਗਰੀਬ ਕਿਉਂ ਪਕੜ ਮੰਗਾਏ ਤੁਸਾਂ ਛਡੋ ਇਨ੍ਹਾਂਨੂੰ ਅਸੀਂ ਪੁਕਾਰੀਏ ਜੀ
ਜਿਨ੍ਹਾਂ ਮਾਰਿਆ ਹੈ ਜਸਪਤ ਤਾਈਂ ਤੁਸੀਂ ਫੜ ਓਹਨਾਂ ਤਾਈਂ ਮਾਰੀਏ ਜੀ
ਏਹ ਗਰੀਬ ਮਜ਼ਦੂਰੀਆਂ ਕਰਨ ਵਾਲੇ ਹਟੀ ਪਟੜੀ ਕਾਰ ਵਿਹਾਰੀਏ ਜੀ
ਨਹੀਂ ਇਨ੍ਹਾਂ ਗੁਨਾਹ ਤਕਸੀਰ ਕੀਤੀ ਤੇਗ ਇਨਾਂ ਤੇ ਨਾਹੀਂ ਉਲਾਰੀਏ ਜੀ
ਬੇ ਗੁਨਾਹ ਦਾ ਮਰਨਾ ਪਾਪ ਭਾਰਾ ਸ਼ਹਿਰ ਕਰ ਰਿਹਾ ਹਾਹਾ ਕਾਰੀਏ ਜੀ
ਏਡੇ ਹੋਣਗੇ ਕਹਿਰ ਕਰਤਾਰ ਸਿੰਘਾ ਤਾਹੀਂ ਗਰਕ ਹੋਸੀ ਸ਼ਾਹੀ ਸਾਰੀਏ ਜੀ

### ਜਵਾਬ ਲਖਪਤ

ਤੁਸੀਂ ਕਾਸ ਨੂੰ ਆਏ ਹੋ ਚਲ ਸਾਰੇ ਮੈਂ ਹੁਕਮ ਨੂੰ ਕਦੇ ਪਰਤਾਂ ਨਾਹੀਂ
ਜ ਮੈਂ ਖਤਰੀ ਕਿਸੇ ਦੀ ਬਿੰਦ ਹੋਯਾ ਛਡਾਂ ਸਿਖਾਂ ਦਾ ਜਗ ਤੇ ਨਾਂ ਨਾਹੀਂ
ਤੁਸੀਂ ਲਖ ਆਖੋ ਕਦੇ ਮਨਣੀ ਨਹੀਂ ਅੰਨ ਰਜ ਓਨਾਂ ਫਿਰ ਖਾ ਨਾਹੀਂ
ਬੀ ਸਿੰਘਾਂ ਦਾ ਨਾਸ ਕਰਤਾਰ ਸਿੰਘਾ, ਜਿਨਾਂ ਫਿਰ ਤੋੜੀ ਕਰ ਲਾਂ ਨਾਹੀਂ

### ਪੈਂਚ

ਪੈਂਚਾਂ ਆਖਿਆ ਗਲ ਏਹਬਹੁਤ ਮਾੜੀਜ਼ੁਲਮ ਕੀਤਿਆਂ ਦੇਸ਼ ਨ ਵਸਿਆ ਏ
ਹਿੰਦੂ ਹੋਕੇ ਤੁਸੀਂ ਵਿਚਾਰਦੇ ਨਹੀਂ ਲਕ ਪਾਪ ਉਤੇ ਉਤੇ ਕਾਹਨੂੰ ਕਸਿਆ ਏ
ਏਸ ਪਾਪ ਦਾ ਫਲ ਹੈ ਦੁਖ ਬਹੁਤੇ ਏਹ ਦੀਵਾਨ ਸਾਹਿਬ ਅਸਾਂ ਦਸਿਆ ਏ
ਜੇਕਰ ਕਤਲ ਕਰਨੇ ਕਲ੍ਹ ਕਰ ਦਿਹੋ ਅਜ ਸੋਮਵਤੀ ਵੇਖੋ ਮਸਿਆ ਏ
ਪੈਂਚ ਆਖ ਥਕੇ ਮਨੀ ਇਕ ਨਾਹੀਂ ਨਕ ਚਾੜ੍ਹਕੇ ਤੇ ਸਗੋਂ ਹਸਿਆ ਏ
ਬੁਰੇ ਬੁਰਾਹੀ ਕਰਨ ਕਰਤਾਰ ਸਿੰਘ, ਧਰਮ, ਦੋਯਾ ਪਾਪੀ ਪਾਸੋਂ ਨਸਿਆ ਏ

### ਸਿਖਾਂ ਨੇ ਕਤਲ ਕਰਾ ਦੇਣਾ

ਅਜੇ ਪੈਂਚ ਸਾਰੇ ਓਥੇ ਬੈਠੇ ਹੀ ਸਨ ਲਖੂ ਝਟ ਜਲਾਦ ਬੁਲਾਏ ਸਾਰੇ
ਕਰੋ ਕਤਲ ਹੁਣੇ ਇਹਨਾਂ ਸਿਖੜਿਆਂ ਨੂੰ ਵਾਂਗ ਕੈਦੀਆਂ ਦੇ ਅਗੇ ਲਾਏ ਸਾਰੇ
ਆਪ ਪਾਸ ਖਲੋ ਕੇ ਹੈਸਿਆਰੇ ਗਿਣ ਗਿਣ ਕੇ ਕਤਲ ਕਰਾਏ ਸਾਰੇ

ਸ਼ਹਿਰ ਵਰਤਿਆ ਸੋਗ ਕਰਤਾਰ ਸਿੰਘਾ ਏਸ ਜੁਲਮ ਦੀ ਕਈ ਕਹਾਏ ਸਾਰੇ

ਲਖਪਤ ਨੇ ਡੌਂਡੀ ਫਿਰਾਈ

ਡੌਂਡੀ ਵਿਚ ਲਾਹੌਰ ਫਿਰਾਈ ਸਾਰੇ ਸਿਖ ਗੁਰੂ ਦਾ ਨਾਇ ਸਦਾਇ ਕੋਈ
ਓਹਦਾ ਘਣ ਬਚਾ ਘਾਣੀ ਪੀੜ ਦੇਵਾਂ ਘਰ ਗ੍ਰੰਥ ਜੇ ਲਿਆ ਖੁਲ੍ਹਾਇ ਕੋਈ
ਕਤਲ ਹੋਵੇ ਜਾਂ ਜਾਇਗਾ ਤੁਰਕ ਕੀਤਾ ਜਿਹੜਾ ਗੁਰੂ ਦਾ ਨਾਮ ਸੁਨਾਇ ਕੋਈ
ਰੋੜੀ ਅਜ ਤੋਂ ਆਖਨਾ ਸੁਨੋ ਸਾਰੇ ()ਗੁੜ ਨਾਮ ਨ ਮੂਲ ਬੁਲਾਇ ਕੋਈ
ਪਹਿਰੇ ਲਾ ਦਿਤੇ ਥਾਂ ਥਾਂ ਉੱਤੇ ਗੁਰ ਪੁਰਬ ਨ ਹੁਣ ਮਨਾਇ ਕੋਈ
ਪਾਪ ਕਰ ਲੈ ਰਜ ਕਰਤਾਰ ਸਿੰਘਾ ਪਿਛੇ ਕਸਰ ਨਾਹੀਂ ਰਹਿ ਜਾਇ ਕੋਈ

ਲਖਪਤ ਨੇ ਲਾਹੌਰੋਂ ਸਿੰਘਾਂ ਉਤੇ ਚੜ੍ਹਾਈ ਕਰਨੀ

ਲਖੂ ਸਿੰਘਾਂ ਦਾ ਨਾਮ ਨਸ਼ਾਨ ਮੇਟਨ ਚੜ੍ਹ ਪਿਆ ਕਈ ਨਾਲ ਖਾਨ ਲਏ
ਲਏ ਤੋਪ ਖਾਨੇ ਜੰਗੀ ਨਾਲ ਕਈ ਬਹੁਤੇ ਜੰਗ ਦੇ ਲਦ ਸਾਮਾਨ ਲਏ
ਖਾਨ ਲਏ ਮੁਕੇਰੀਏ ਬਹੋਲ ਪੁਰੀਏ ਤੇ ਕਸੂਰੀਏ ਨਾਲ ਪਠਾਨ ਲਏ
ਲਏ ਨਾਲ ਪਹਾੜੀਏ ਕਈ ਰਾਜੇ ਤੇ ਮੁਲਤਾਨੀਏ ਮਦਦਾਂ ਠਾਨ ਲਏ
ਕੀਤੇ ਦੇਸ ਦੇ ਸਭ ਰਈਸ ਕਠੇ ਆਏ ਸੈਂਕੜੇ ਓਹ ਮੁਸਲਮਾਨ ਲਏ
ਚੜ੍ਹੀ ਸੂਬੇ ਦੀ ਫੌਜ ਹਜਾਰ ਕਈ ਲਖੂ ਚੋਣਵੇਂ ਚੁਣ ਜਵਾਨ ਲਏ
ਕਰੋ ਮਦਦਾਂ ਜਿਨੀਆਂ ਹੋ ਸਕਣ ਨੰਬਰ ਦਾਰਾਂ ਤੇ ਸ਼ਾਹੀ ਫਰਮਾਨ ਲਏ
ਟੋਲੇ ਨਿਕਲੇ ਸਯਦਾਂ ਕਾਜ਼ੀਆਂ ਦੇ ਹਥ ਸ਼ਰ੍ਹਾ ਦੇ ਕਈ ਨਸ਼ਾਨ ਲਏ
ਰੌਲਾ ਦੇਸ ਦੇ ਵਿਚ ਪੈ ਗਿਆ ਸਾਰੇ ਲਖੂ ਚੜ੍ਹਿਆ ਨਾਲ ਤੂਫਾਨ ਲਏ
ਗਰਕ ਸਿੰਘਾਂ ਨੂੰ ਕਰੇ ਕਰਤਾਰ ਸਿੰਘਾ ਜੇ ਰਖੇ ਤੇ ਰਖ ਭਗਵਾਨ ਲਏ

ਦੇਸ ਵਿਚ ਰਲਾ

ਚੜ੍ਹੀ ਫੌਜ ਲਾਹੌਰ ਥੀਂ ਮਾਰ ਧੌਂਸੇ ਪਈ ਦੇਸ ਦੇ ਵਿਚ ਪੁਕਾਰ ਭਾਈ
ਲੋਕ ਕਰਨ ਲਗੇ ਗਲਾਂ ਮੂੰਹ ਆਈਆਂ ਘਰਾਂ ਵਿਚ ਬਹਿਕੇ ਨਰਨਾਰ ਭਾਈ
ਸਿੰਘਾਂ ਲਖੂ ਦਾ ਮਾਰ ਭਰਾ ਦਿਤਾ ਲਖੂ ਮੰਨਿਆ ਵਿਚ ਸਰਕਾਰ ਭਾਈ

)ਗੁੜ ਲਿਖਿਆ ਲੰਡਿਆਂ ਵਿਚ ਗੁਰਬਣ ਜਾਂਦਾ ਹੈ ਏਸ ਵਾਸਤੇ ਲਖੂ ਨੇ ਗੁੜ ਨੂੰ ਰੋੜੀ ਆਖਣ ਵਾਸਤੇ ਹੁਕਮ ਦਿਤਾ ਤਦ ਤੋਂ ਲਾਹੌਰ ਵਿਚ ਗੁੜ ਨੂੰ ਰੋੜੀ ਆਖਣ ਦਾ ਵਤੀਰਾ ਪੈ ਗਿਆ ਹੈ।

ਓਹ ਚੜ੍ਹਿਆ ਸਿੰਘਾਂ ਦੇ ਮਾਰਨੇ ਨੂੰ ਫੌਜ ਲੈਕੇ ਕਈ ਹਜ਼ਾਰ ਭਾਈ
ਓਹਦੇ ਨਾਲ ਰਲੇ ਮੁਸਲਮਾਨ ਸਾਰੇ ਦਲ ਹੋਇ ਕਠ ਬੇ ਸ਼ੁਮਾਰ ਭਾਈ
ਅਸਾਂ ਸੁਣਿਆ ਓਸ ਨੇ ਕਸਮ ਖਾਧੀ ਸੂਬੇ ਸਾਹਮਣੇ ਵਿਚ ਦਰਬਾਰ ਭਾਈ
ਜੇ ਮੈਂ ਖਤ੍ਰੀ ਕਿਸੇ ਦੀ ਬਿੰਦ ਹੋਯਾ ਨਾਲੇ ਹੋਯਾ ਜੇ ਮੈਂ ਅਨਖਦਾਰ ਭਾਈ
ਬੀ ਨਾਸ ਕਰ ਸਿੰਘਾਂ ਦਾ ਮੁੜਾਂਗਾ ਹੁਣ ਚੜ੍ਹ ਪਿਆ ਲੈ ਫੌਜ ਜਰਾਰ ਭਾਈ
ਹੈ ਓਸ ਭਰਾ ਦਾ ਵੈਰ ਲੈਣਾ ਓਹ ਜ਼ਰੂਰ ਦੇ ਸਿੰਘਾਂ ਨੂੰ ਮਾਰ ਭਾਈ
ਸਿੰਘ ਹੈਣ ਆਟੇ ਵਿਚ ਲੂਣ ਵਾਂਗਰ ਮਾਰੇ ਜਾਣਗੇ ਏਸ ਇਸ ਵਾਰ ਭਾਈ
ਚੜ੍ਹ ਪਿਆ ਤੂਫਾਨ ਲਾਹੌਰ ਵਿਚੋਂ ਵਲ ਸਿੰਘਾਂ ਦੇ ਕਰ ਉਲਾਰ ਭਾਈ
ਇਹ ਰਬ ਦਾ ਭਾਣਾ ਕਰਤਾਰ ਸਿੰਘਾ, ਸਿੰਘ ਰਹਿਣ ਭੇੜੇ ਦੁਖਯਾਰ ਭਾਈ

ਤਥਾ

ਕਈ ਆਖਦੇ ਹੋਯਾ ਕੀਹ ਫੇਰ ਜੇਕਰ ਬਹੁਤ ਚੜ੍ਹੇ ਨੇ ਸਿੰਘਾਂ ਨੂੰ ਫੜਨ ਵਾਲੇ
ਅਗੇ ਸਿੰਘ ਕਦੋਂ ਹੈਨ ਘਟ ਭਾਈ ਓਹ ਭੀ ਨਹੀਂ ਇਹਨਾਂਪਾਸੋਂਡਰਨ ਵਾਲੇ
ਅਸੀਂ ਚਿਰਾਂ ਤੋਂ ਵੇਖਦੇ ਏਸੇ ਤਰਾਂ ਕਈ ਆਇ ਏਹਨਾਂ ਨਾਲ ਲੜਨ ਵਾਲੇ
ਕਈ ਵਾਰ ਚੜ੍ਹੀਆਂ ਫੌਜਾਂ ਬਾਦਸ਼ਾਹੀ ਕਈਹੁਕਮਨਿਕਲੇ ਕਤਲ ਕਰਨ ਵਾਲੇ
ਏਹ ਨਾ ਗਏ ਮਾਰੇ ਜ਼ੋਰ ਲਾ ਥਕੇ ਮਰ ਗਏ ਝ ਇਨ੍ਹਾਂ ਤੇ ਚੜਨ ਵਾਲੇ
ਤੁਰਕ ਮਾਰਦੇ ਇਨ੍ਹਾਂ ਨੂੰ ਮਰ ਗਏ ਹਾਰ ਗਏ ਹਥ ਮੁਛਾ ਤੇ ਧਰਨ ਵਾਲੇ
ਏਹ ਰਹੇ ਏਸੇ ਤਰਾਂ ਗਜਦੇ ਹੀ ਬੂਹੇ ਬਣੇ ਨਾਹੀਂ ਖੁਢੀਂ ਵੜਨ ਵਾਲੇ
ਜਗ ਇਨ੍ਹਾਂ ਦੀ ਖੇਡ ਕਰਤਾਰ ਸਿੰਘਾ ਪਕੇ ਹੋ ਗਏ ਦੁਖਾਂ ਦੇ ਜਰਨ ਵਾਲੇ

ਸਿੰਘਾਂ ਨੇ ਕਾਹਨੂੰਵਾਨ ਨੂੰ ਛੰਭ ਵਿਚ ਕਠਿਆਂ ਹੋਣਾ

ਏਧਰ ਚੜ੍ਹ ਪਿਆ ਲਖੂ ਮਾਰ ਧੌਂਸਾ ਸਾਰਾ ਸਿੰਘਾਂ ਨੂੰ ਹੋਈਆਂ ਜਾ ਸਾਰੇ
ਸਾਡੇ ਮਾਰਨੇ ਨੂੰ ਚੜ੍ਹੀ ਮੁਸਲਮਾਨੀ ਕਠੇ ਹੋਏ ਨੇ ਖਾਨ ਉਮਰਾ ਸਾਰੇ
ਹੁਣ ਇਕ ਦੂ ਇਕ ਜ਼ਰੂਰ ਹੋਣੀ ਸਮਝ ਗਏ ਏਹ ਗਲ ਦਾਨਾ ਸਾਰੇ
ਜਿਉਂ ਜਿਉਂ ਖਬਰ ਹੋਈ ਸਿੰਘਾਂ ਧਾਈ ਕੀਤੀ ਕਠੇ ਹੋ ਗਏ ਆ ਭਰਾ ਸਾਰੇ
ਦੂਰੋਂ ਨੇੜਿਓਂ ਸਭ ਆ ਕਠ ਹੋਯਾ ਖਬਰਾਂ ਦਿਤੀਆਂ ਝਟ ਪੁਚਾ ਸਾਰੇ
ਆਪੋ ਵਿਚ ਸਰਦਾਰ ਗੁਰ ਮਤਾ ਕਰਕੇ ਵੜੇ ਛੰਭ ਕਾਹਨੂੰਵਾਨ ਜਾ ਸਾਰੇ

ਓਹੋ ਕਿਲ੍ਹਾ ਓਹੋ ਕੋਟ ਪਾਸ ਸਿੰਘਾਂ ਬੈਠੇ ਵਿਚ ਓਹਦੇ ਡੇਰੇ ਲਾ ਸਾਰੇ
ਉਤੇ ਧਰਮ ਦੇ ਹੋਣ ਸ਼ਹੀਦ ਬੈਠੇ ਆਸ ਜ਼ਿੰਦਗੀ ਦਿਲੋਂ ਚੁਕਾ ਸਾਰੇ
ਲਾਜ ਪੰਥ ਦੀ ਆਸ ਇਕ ਰਖ ਲਈ ਆਸਾਂ ਆ ਗਏ ਹੋਰ ਮੁਕਾ ਸਾਰੇ
ਹੋਣਾ ਚਾਹਨ ਸ਼ਹੀਦ ਕਰਤਾਰ ਸਿੰਘਾ ਏਹੋ ਰਖੀ ਬੈਠੇ ਦਿਲੋਂ ਚਾ ਸਾਰ

ਤੁਰਕੀ ਫੌਜਾਂ ਦੀ ਧੂਮ ਧਾਹ

ਪੌੜੀਆਂ ਅਰਥਾਤ ਨਸ਼ਾਨੀ ਛੰਦ-੧੩ ੧੦ = ੨੩ ਮਾਤ੍ਰਾਂ ॥

ਲਖੂ ਚੜ੍ਹਿਆ ਖਤਰੀ, ਲੈ ਲਸ਼ਕਰ ਭਾਰਾ।
ਤੋਪ ਜੰਬੂਰਾਂ ਰਹਿਕਲੇ, ਬੰਦੂਕ ਕਟਾਰਾ ॥
ਗਡੇ ਲਦ ਅਸਬਾਬ ਦੇ, ਅਨਗਿਣਤ ਅਪਾਰਾ।
ਧੂੜ ਚੜ੍ਹੀ ਅਸਮਾਨ ਵਲ, ਛਾ ਗਿਆ ਗੁਬਾਰਾ ॥
ਇਕ ਲਖ ਦੀ ਭੀੜ ਭਾੜ, ਪੈਦਲ ਆਸਵਾਰਾ।
ਖਬਰਾਂ ਸੁਣ ਕਰਤਾਰ ਸਿੰਘ, ਕੰਬੇ ਜਗ ਸਾਰਾ ॥੧॥
ਹਰ ਭਜ ਜਾਇ ਭਤੀਜੜਾ, ਲਖੂ ਦਾ ਜਾਨੀ।
ਵੈਰ ਲੈਣ ਓਹ ਪਿਓ ਦਾ, ਚੜ੍ਹਿਆ ਅਭਮਾਨੀ ॥
ਖਾਨ ਫਜ਼ੁਲਾ ਚੜ੍ਹ ਪਿਆ, ਉਹ ਨਵੀਂ ਜਵਾਨੀ।
ਬਿਜੇ ਖਾਨ ਦਾ ਖਾਸ ਪੁਤ, ਨਾਹਰ ਖਾਂ ਜਾਨੀ ॥
ਸੈਫ ਅਲੀ ਖਾ ਫੌਜ ਦਾਰ, ਹੋਯਾ ਅਗਵਾਨੀ।
ਹਿੰਮਤ ਬੇਗ ਕਰਤਾਰ ਸਿੰਘਾ, ਕਰਮ ਬਖਸ਼ ਪਛਾਨੀ ॥੨॥
ਦੇਸ ਵਿਚੋਂ ਹੋਰ ਮਦਦੀ, ਅਮੀਰ ਬੁਲਾਏ।
ਨੰਬਰਦਾਰ ਸੁ ਚੋਧਰੀ, ਲਖੂ ਸਦਵਾਏ ॥
ਲੈਕੇ ਮਦਦਾਂ ਭਾਰੀਆਂ, ਦੀਨੀ ਸਭ ਆਏ।
ਫੌਜਾਂ ਹੋਈਆਂ ਕਠੀਆਂ, ਕੌਣ ਗਿਣਤੀ ਲਾਏ।
ਢੋਲ ਨਗਾਰੇ ਵਜਦੇ, ਝੰਡੇ ਛਡਵਾਏ।
ਸ਼ੋਰ ਪਿਆ ਕਰਤਾਰ ਸਿੰਘ, ਰਾਹ ਟੁਟਨ ਆਏ ॥ ੩ ॥
ਲਖੂ ਅਗੇ ਲਗਿਆ, ਸਭ ਪਿਛੇ ਲਾਏ।

ਸਿਧੇ ਅੰਮ੍ਰਿਤਸਰ ਨੂੰ, ਵਾਹੀਰ ਪਵਾਏ॥
ਫੌਜ ਖਲਾਰੀ ਦੇਸ ਵਿਚ, ਕਈ ਪਰੇ ਬਨਾਏ।
ਸਦ ਅਫਸਰਾਂ ਸਾਰਿਆਂ, ਤਾਕੀਦ ਕਰਾਏ॥
ਪਿੰਡ ਆਏ ਜੋ ਰਾਹ ਵਿਚ, ਸਭੇ ਦੇਖੋ ਜਾਏ।
ਸਿਖ ਕੋਈ ਕਰਤਾਰ ਸਿੰਘ, ਨ ਰਹਿਣਾ ਪਾਏ॥ ੪॥
ਹੁਕਮ ਬਜਾਯਾ ਅਫਸਰਾਂ, ਚਾ ਧੂੜ ਧੁਮਾਈ।
ਪਰਜਾ ਸਾਰੇ ਦੇਸ ਦੀ, ਮੂੰਹ ਸ਼ਾਮਤ ਆਈ॥
ਤੇਗ ਜ਼ੁਲਮ ਦੀ ਸੂਤ ਲਈ, ਨਾ ਮਿਆਨੇ ਪਾਈ।
ਪਿੰਡ ਸਿਖਾਂ ਦੇ ਢਾਹ ਫੂਕ, ਕਰ ਖਾਕ ਉਡਾਈ॥
ਕੇਸਾਂ ਵਾਲਾ ਉਨ੍ਹਾਂ ਤੋਂ–ਨ, ਬਚਿਆ ਕਾਈ।
ਪੋਥੀ ਗਰੰਥ ਜੋ ਟਕਰੇ, ਸਭ ਦੇਨ ਜਲਾਈ॥ ੫॥
ਕਰਬਲਾਟ ਵਿਚ ਦੇਸ, ਦੇ ਪੈ ਗਿਆ ਸਾਰੇ।
ਸਿਖ ਪਿੰਡਾਂ ਨੂੰ ਛਡ ਕੇ, ਨਸ ਗਏ ਵਿਚਾਰੇ॥
ਮਾਰੇ ਬਹੁਤੇ ਜ਼ਾਲਮਾਂ, ਘਰ ਬਹੁਤ ਉਜਾੜੇ।
ਬਚੇ ਬਚੀਆਂ ਔਰਤਾਂ, ਸਭ ਪਾਰ ਉਤਾਰੇ॥
ਗਰੰਥ ਪੋਥੀਆਂ ਫੂਕੀਆਂ ਢਾਹੇ ਗੁਰਦ੍ਵਾਰੇ।
ਜ਼ੁਲਮ ਕੀਤਾ ਕਰਤਾਰ ਸਿੰਘ ਲਖੂ ਹਤਿਆਰੇ॥੬॥

ਸਿੰਘਾਂ ਦਾ ਕਠ

ਸਿਖ ਪਿੰਡਾਂ ਨੂੰ ਛਡ ਨਠੇ, ਜਿਉਂ ਹਰਨ ਤਰਠੇ।
ਜੰਗੀ ਟੋਲੇ ਆ ਗਏ, ਸਭ ਦੂਰੋਂ ਨਠੇ।
ਕਾਹਨੂੰਵਾਨ ਛੰਭ ਵਿਚ, ਆ ਹੋਇ ਕਠੇ।
ਜੰਗੀ ਸਿੰਘ ਜਵਾਨ ਹੋਰ, ਬਹੁ ਲੌਰੂ ਪਠੇ॥

ਨੋਟ–ਬਹੁਤਾ ਜੋਰ ਲਾਹੌਰ ਤੇ ਅੰਮ੍ਰਿਤਸਰ ਦੇ ਜਿਲ ਵਿਚ ਹੀ ਸਿੰਘਾਂ ਦਾ ਸੀ ਤੇ ਏਧਰ ਹੀ ਮੁਸਲਮਾਨਾਂ ਦਾ ਜੋਰ ਸੀ ਇਹਨਾਂ ਦੋਹਾਂ ਜਿਲ੍ਹਿਆਂ ਨੇ ਹੀ ਦੋ ਬਾਦਸ਼ਾਹੀਆਂ ਗਰਕ ਕਰ ਦਿਤੀਆਂ ਤੇ ਅੰਤ ਨੂੰ ਦੇਸ ਦੇ ਮਾਲਕ ਬਣ ਬੈਠੇ।

ਪੰਝੀ ਵੀਹ ਹਜ਼ਾਰ ਕੂ, ਸਿੰਘ ਹੋਏ ਹਠੇ।
ਨੇਜੇ ਬਰਛੀ ਢਾਲ ਤੀਰ, ਸੰਭਾਲੇ ਲਠੇ ॥ ੭ ॥
ਸਿੰਘ ਘਰਾਂ ਦੀ ਤੋੜ ਆਇ, ਮੋਹਵਾਲੀ ਜਾਲੀ।
ਉਤੇ ਧਰਮ ਸ਼ਹੀਦ ਹੋਣ, ਗੁਰ ਗੀਤ ਸੰਭਾਲੀ ॥
ਏਹ ਸਿਆਪਾ ਨਿਤ ਦਾ, ਸਿਰ ਪਈ ਕੁਚਾਲੀ।
ਆਏ ਮੁਕਾਵਨ ਰੇੜਕਾ, ਸਿੰਘ ਪੁਤ ਅਕਾਲੀ ॥
ਅਖਾਂ ਭਰੀਆਂ ਖੂਨ ਨਾਲ, ਮੂੰਹ ਉਤੇ ਲਾਲੀ।
ਲਜਾ ਰਖੀਂ ਆਖਦੇ, ਤੂੰ ਸਤਿਗੁਰ ਵਾਲੀ ॥ ੮ ॥
ਬੈਠੇ ਜੰਗਲ ਵਿਚ ਸਿੰਘ, ਤਕੜਾਈ ਰਖਨ।
ਬੰਨ੍ਹ ਮੋਰਚੇ ਬੈਠ ਗਏ, ਵਲ ਬਾਹੀਂ ਦਖਨ ॥
ਭੁਖੇ ਸ਼ੇਰਾਂ ਵਾਂਗ ਪਏ, ਵਲ ਦੁਸ਼ਮਨ ਤਕਨ।
ਪਾਪ ਲਖੂ ਦਾ ਯਾਦ ਕਰ, ਦਿਲ ਸਹਿ ਨ ਸਕਨ ॥
ਚੇਹਰੇ ਖੁਸ਼ੀਆਂ ਵਿਚ, ਵਾਂਗ ਅਨਾਰਾਂ ਭਖਨ।
ਮਾਰ ਸ਼ਕਾਰ ਖਾਂਵਦੇ, ਓਤ ਸਤਿਗੁਰ ਰਖਨ ॥ ੯ ॥
ਸਿੰਘ ਜੰਗਲ ਮਲ ਬਹਿ ਗਏ, ਰਖ ਆਸ ਰੁਬਾਨੀ।
ਲਖੂ ਨੇੜੇ ਆ ਢੁਕਾ, ਵਡ ਦੁਸ਼ਮਨ ਜਾਨੀ ॥
ਲਖੋਂ ਬਹੁਤੀ ਆ ਗਈ, ਚੜ੍ਹ ਮੁਸਲਮਾਨੀ।
ਹੋਰ ਪਿੰਡਾਂ ਦੀਆਂ ਮਦਦਾਂ, ਬੇਅੰਤ ਪਛਾਨੀ ॥
ਅਫਸਰ ਲਖੂ ਸਭ ਸਦਾ, ਕਰਦਾ ਨਿਗਰਾਨੀ।
ਸਿੰਘ ਜੰਗਲ ਦੀ ਓਟ ਵਿਚ, ਬਾਹਰ ਤੁਰਕਾਨੀ ॥੧੦॥

ਲਖੂ ਦੀ ਫੌਜ ਨੇ ਛੰਭ ਦੁਆਲੇ ਘੇਰਾ ਘਤਨਾ
ਨਵੀਨ ਛੰਦ ੧੪ ਮਾਤ੍ਰਾਂ

ਆ ਫੌਜਾਂ ਚਾਰ ਦੁਫੇਰੇ। ਪਾ ਤਕੜੇ ਲਏ ਸੋ ਘੇਰੇ। ਸਿੰਘ ਜੰਗਲ ਵਿਚ ਬੈਠੇ। ਤਾਂ ਮੁਛੀਂ ਦੇਂਦੇ ਐਂਠੇ॥ਉਹ ਪੜ੍ਹਨ ਬਾਨੀਆਂ ਸਾਰੇ।ਸਤਿ ਸ੍ਰੀ ਅਕਾਲ ਜੈਕਾਰੇ ॥ ਦੁਸ਼ਮਨ ਨੂੰ ਬੈਠੇ ਤਕਨ। ਝਲ ਹਿਰਦੇ ਜੋਸ਼ ਨ ਸਕਨ ॥

ਸਭ ਲੈਣੀ ਚਾਹਨ ਸ਼ਹੀਦੀ। ਨ ਬਨਨ ਚਾਹੁੰਦੇ ਗੀਦੀ। ਵਡ ਜੰਗਲ ਕਿਲ੍ਹਾ ਬਨਾਕੇ। ਬੈਠੇ ਵਿਚ ਓਟ ਰਖਾਕੇ। ਨ ਰਸਦ ਬਸਤ ਨ ਦਾਣਾ ਜੋ ਖਾਕੇ ਡੰਗ ਟਪਾਣਾ। ਨਹ ਪਿਛੋਂ ਮਦਦ ਕੋਈ। ਨਹ ਅਗੇ ਕਿਧਰੇ ਢੋਈ॥ ਇਕ ਆਸ ਅਕਾਲ ਰਖਾਕੇ। ਹੋਰ ਆਸਾਂ ਸਭੇ ਲਾਹ ਕੇ॥ ਚੁਣ ਫਲ ਜੰਗਲ ਦੇ ਖਾਂਦੇ।ਦਿਨ ਮਾਰ ਸ਼ਕਾਰ ਲੰਘਾਂਦੇ॥ ਨਹਥਾਓ ਸੌਣ ਨੂੰ ਲਭੇ। ਤਕਲੀਫਾਂ ਓਥੇ ਸਭੇ॥ਪਰ ਕਰਕੇ ਸ਼ੁਕਰ ਗੁਜ਼ਾਰਨ।ਸਿਰ ਭਾਣੇ ਤਾਈਂ ਸਹਾਰਨ॥ ਕਰਤਾਰ ਸਿੰਘ ਬਲਿਹਾਰੇ। ਸੀ ਸਿਦਕ ਸਿੰਘਾਂ ਦੇ ਭਾਰੇ॥

ਰਾਤ ਨੂੰ ਵੈਰੀਆਂ ਤੇ ਸਿੰਘਾਂ ਨੇ ਛਾਪਾ ਮਾਰਨਾ

ਕਬਿਤ॥ਜੰਗਲ ਦੇ ਵਿਚ ਸਿੰਘ ਦੰਗਲ ਮਚਾਏ ਬੈਠੇ ਗਮੀ ਨਾਹੀਂ ਕੋਈ ਚੜ੍ਹੀ ਚੇਹਰਿਆਂ ਤੇ ਲਾਲੀ ਜੀ। ਦੇਸ ਦੇਸ ਵਿਚੋਂ ਹੋਇ ਸੂਰਮੇਂ ਅਕਠੇ ਸਾਰੇ ਹੋਵਨ ਸ਼ਹੀਦ ਆਇਪੁਤ੍ਰ ਅਕਾਲੀ ਜੀ॥ਸਭਨਾਂ ਨੇ ਠਾਨੀ ਲਖੂਦੁਸ਼ਮਨ ਜਾਨੀ ਸਾਡੇ ਆਯਾ ਫੌਜ ਭਾਰੀ ਲੈਕੇ ਕਰਨ ਕੁਚਾਲੀ ਜੀ। ਮਾਰ ਮਰੋ ਸਾਰੇ ਹੁਣ ਏਥੇ ਕਰਤਾਰ ਸਿੰਘਾ ਮੁਕ ਜਾਵੇ ਨਿਤ ਦੀ ਮੁਸੀਬਤ ਬਸਾਲੀ ਜੀ॥ ਕਬਿੱਤ॥ ਫੌਜ ਹੈਸੀ ਜੰਗਲ ਦੇ ਆਸ ਪਾਸ ਲਥੀ ਸਾਰੀ ਮੁਗਲ ਪਠਾਣ ਨਾਹਰੇ ਬੋਲ ਰਹੇ ਅਲੀਦੇ। ਪਿੰਡਾਂ ਵਿਚੋਂ ਤੁਰਕ ਪਠਾਨ ਆਏ ਬੇ ਸ਼ੁਮਾਰ ਸ਼ਰ੍ਹਾ ਦੇ ਕੜ੍ਹਾਏ ਵਿਚ ਰਾਤ ਦਿਨ ਤਲੀਦੇ। ਦੂਰ ਦੂਰ ਝੰਡੇ ਤੁਰਕਾਨੀ ਰਹੇ ਝੂਲ ਸਾਰੇ ਕਠੇ ਹੋਕੇ ਆਏ ਬਹੁਤੇ ਬਕਰੇ ਏਹ ਬਲੀ ਦੇ। ਠਟ ਗੁਰਮਤਾ ਕਰ ਕਠ ਕਰਤਾਰ ਸਿੰਘਾ ਹਲਾ ਕੀਤਾ ਖਾਲਸੇ ਨੇ ਵੇਲੇ ਰਾਤ ਢਲੀ ਦੇ॥

ਦੋ: ॥ ਫੌਜ ਲਖੂ ਦੀ ਸੌਂ ਰਹੀ ਥਕੀ ਪਹਿਲੀ ਰਾਤ। ਸਿੰਘਾਂ ਛਾਪਾ ਮਾਰਿਆ ਖੂਬ ਤਕਾਕੇ ਘਾਤ

ਅੜਿਲ ਛੰਦ॥ ੮+੮+੫=੨੧ ਮਾਤ੍ਰਾਂ

ਤੁਰਕ ਲਹੌਰੋਂ ਆਏ ਪੈਂਡੇ ਮਾਰਕੇ। ਤਾਨ ਲੰਮੀਆਂ ਸੁਤੇ ਥਕੇ ਹਾਰ ਕੇ। ਰਜ ਸ਼ਰਾਬੀ ਢਠੇ ਖਤਰੇ ਲਾਹਕੇ। ਉਹ ਕੀ ਜਾਨਨ ਸਿੰਘਾਂ ਪੈਣਾ ਧਾਹਕੇ।੧। ਮੋਚੀ, ਸਕੇ, ਤੇਲੀ ਬੈਠੇ ਆਨ ਸੇ। ਰਲੇ ਜੁਲਾਹੇ ਨਾਈ ਮੁਸਲਮਾਨ ਸੇ। ਸਯਦ ਮੁਲਾਂ ਕਾਜ਼ੀ ਰਾਈਂ ਖੋਜੜੇ।ਉਹ ਕੀ ਲੜਨਾ ਜਾਨਨਮੁਰਦੇ ਕੋਝੜੇ।੨। ਸਿੰਘ ਬਹਾਦ੍ਰ ਏਧ੍ਰ ਰੂਪ ਸੁਕਾਲਦੇ।ਜੰਗ ਜਿਨ੍ਹਾਂ ਦੀ ਗੋਤ ਲੜਨ ਨਿਤਭਾਲਦੇ

ਹੋਵਨ ਆਏ ਸ਼ਹੀਦਮੁਕਾਨ ਰੋੜਕੇ।ਪਛੋਤਾਵਨ ਤੁਰਕ ਜੰਗ ਇਹ ਛੇੜਕੇ॥੩॥
ਕਬਿਤ ॥ ਸੁਤੀ ਤੁਰਕਾਨੀ ਉਤੇ ਬਿਜ ਅਸਮਾਨੀ ਪਈ ਸ਼ੇਰਾਂ ਵਾਲਾ ਹਲਾ ਕਰ ਸਿੰਘਾਂ ਨੇ ਦਬਾਏ ਆ। ਜਿਥੇ ਜਿਥੇ ਪਏ ਲਏ ਖਾਲਸੇ ਦਬਾਏ ਓਥੇ ਪਹਿਲੇ ਹਥ ਪਾਰ ਕਈ ਸੈਂਕੜੇ ਲੰਘਾਏ ਆ ॥ ਰੌਲਾ ਗਿਆ ਮਚ ਕਚ ਪੁਨਾ ਕਰ ਲਖੂ ਅੰਨੇ ਪਹਿਲੀ ਰਾਤ ਏਤਨੇ ਜਵਾਨ ਮਰਵਾਏ ਆ। ਸਿੰਘਾਂ ਤਲਵਾਰ ਕਰਤਾਰ ਸਿੰਘਾ ਵਾਹੀ ਐਸੀ ਤੁਰਕਾਂ ਦੇ ਚਾ ਸਾਰੇ ਪਹਿਲੇ ਹਲੇ ਲਾਹੇ ਆ ॥
ਕਬਿਤ ॥ ਤੋਬਾ ਤੋਬਾ ਮਚ ਗਈ ਬੜਾਇ ਉਠੇ ਸੁਤੇ ਸਾਰੇ ਹਾਓ ਦਾਹੀ ਪਈ ਹਥ ਯਾਰ ਨ ਸੰਭਾਲੇ ਕੋਈ॥ਇਕ ਉਤੇ ਦੂਸਰਾ ਪੈ ਡਿਗ ਡਿਗ ਜਾਨ ਖੋਂਹਦੇ ਅਖਾਂ ਮੀਟੀ ਡਿਗ ਮੋਏ ਫੜ ਨ ਉਠਾਲੇ ਕੋਈ ॥ ਕਈ ਸਿਰ ਨੰਗੇ ਕਈ ਤੰਬੇ ਚੁਕੀ ਭਜੇ ਫਿਰਨ ਸਿਰ ਦੇਣ ਝਾੜੀ ਅਗੋਂ ਰਾਹਨ ਦਖਾਲੇ ਕੋਈ।ਕੰਮੀਂ ਲੋਕ ਛਡ ਨਠੇਦਿਲਾਂ ਨੂੰ ਕੂਤਾਰਸਿੰਘਾਂ ਦੇਂਵਦੇਦੁਹਾਈ ਇਹਬਲਾ ਸਿਰੋਂ ਟਾਲੇ ਕੋਈ।
ਕਬਿਤ ॥ ਕਾਲੀ ਬੋਲੀ ਰਾਤ ਦੂਜਾ ਸੁਤਿਆਂ ਤੇ ਆਣ ਪਏ ਹਿਲ ਜੁਲੀ ਮਚੀ ਘਬਰਾ ਗਏ ਸਾਰੇ ਜੀ। ਆਪੋ ਵਿਚ ਕਈ ਆ ਭੁਲੇਖੇ ਵਿਚ ਲੜ ਮੋਏ ਤੁਰਕ ਜਵਾਨ ਗਏ ਬਹੁਤ ਸਾਰੇ ਮਾਰੇ ਜੀ॥ ਘੋੜੇ ਹਥਜਾਰ ਅਸਬਾਬ ਸਿੰਘਾਂ ਬਹੁਤ ਲਿਆ ਪਲੋਪਲੀ ਵਿਚ ਹਥ ਲਾ ਗਏ ਕਰਾਰੇ ਜੀ। ਲੁਟ ਪੁਟ ਜੰਗਲੀਂ ਜਾ ਵੜੇ ਕਰਤਾਰ ਸਿੰਘਾਂ ਰੋਸ਼ਨੀ ਦੇ ਤੁਰਕਾਂ ਨੇ ਚਾੜੇ ਜਾਂ ਗੁਬਾਰੇ ਜੀ ॥

ਦੋਹਿਰਾ:–ਪਹਿਲੀ ਰਾਤ ਹੀ ਫੌਜ ਦਾ ਬਹੁਤ ਹੋਯਾ ਨੁਕਸਾਨ ॥
ਲੁਟ ਘਤਾ ਅਸਬਾਬ ਭੀ ਮੋਏ ਬਹੁਤ ਜਵਾਨ ॥
ਦੋਹਿਰਾ;–ਲਖੂ ਬਹਿਕੇ ਝੂਰਦਾ ਹੋਯਾ ਏਹ ਕੁ-ਸ਼ਗਨ ॥
ਨਾਲ ਗੁਸੇ ਦੇ ਓਸ ਦੀ ਹੰਝੂ ਅਖੀਂ ਵਗਨ ॥

ਲਖੂ ਨੇ ਝਲ ਨੂੰ ਅਗ ਲਵਾ ਦੇਣੀ

ਦੋਹਿਰਾ:–ਲਖੂ ਸਦ ਅਮੀਰ ਸਭ ਬੈਠਾ ਲਾਏ ਦੀਵਾਨ ॥
ਰਾਤੀਂ ਕੀਤਾ ਖਾਲਸੇ ਸਾਡਾ ਬਹੁ ਨੁਕਸਾਨ ॥
ਦੋਹਿਰਾ;–ਵਿਚ ਜੰਗਲ ਦੇ ਜਾਂਵਦੀ ਸਾਡੀ ਕੁਝ ਨ ਪੇਸ਼।
ਸਿੰਘ ਪਛਾਣੂ ਛੰਭ ਦੇ ਰਹਿੰਦੇ ਵਿਚ ਹਮੇਸ਼॥

ਕਬਿਤ॥ ਕਰਕੇ ਸਲਾਹ ਲਏ ਬੁਲਾ ਲੋਕ ਪਿੰਡਾਂ ਵਾਲੇ ਜੰਗਲ ਦੇ ਕਟਨੇ ਨੂੰ ਹਲਾ ਕਰ ਡਾਹੇ ਚਾ।ਝਾੜ ਬੂਟ ਕਟਕੇ ਮੈਦਾਨ ਕਰਵਾਨ ਲਗੇ ਅਗਦੇ ਭਭੂਕੇ ਚਾਰੋਂ ਤਰਫ ਮਚਾਏ ਚਾ। ਤੋਪਾਂ ਕਰ ਸਿਧੀਆਂ ਵਰ੍ਹਾਏ ਗੋਲੇ ਮੀਂਹ ਵਾਂਙੂ ਜੰਗਲ ਦੇ ਮੋਰਚੇ ਜੋ ਸਿੰਘਾਂ ਤੋਂ ਛੁਡਾਏ ਚਾ। ਬਣੀ ਆ ਲਚਾਰੀ ਕਰਤਾਰ ਸਿੰਘਾ ਬੜੀ ਭਾਰੀ ਕਿਥੇ ਜਾਨ ਨਸ ਸਿੰਘ ਬਹੁਤੇ ਘਬਰਾਏ ਚਾ॥

ਸਿੰਘਾਂ ਨੇ ਜੰਗਲ ਤੋਂ ਨਿਕਲ ਕੇ ਪਹਾੜਾਂ ਵਲ ਮੂੰਹ ਕਰਨਾ ॥ ਸਿਰ ਖਿੰਡੀ ਛੰਦ

ਲਖੂ ਨੇ ਲਗਵਾਈ ਅਗਨੀ ਝਲ ਨੂੰ।ਸਿੰਘਾਂ ਦੀ ਘਬਰਾਈ ਡਾਢੀ ਜਾਨ ਆ ਫੌਜਾਂ ਲਿਆ ਘੇਰ ਚੁਫੇਰਾ ਛੰਭਦਾ। ਲਗਾ ਆਨ ਕੁਫੇਰ ਜਾਵਨ ਕਿਧਰੇ ਕਠੇ ਹੋ ਸਰਦਾਰ ਵਿਚਾਰੀਂ ਪੈ ਗਏ। ਤੁਰਕਾਂ ਨੇ ਬਲਧਾਰ ਹਲਾਏ ਪੈਰ ਨੇ ਜੰਗਲ ਦੇਵਿਚ ਰੈਹਣਾਂ ਹੁਣਨ ਬਣੇ ਜੀ।ਮੰਨੋ ਸਾਡਾ ਕੈਹਣਾ ਨਿਕਲੋ ਕਿਧਰੇ ਸਿੰਘ ਸਿਆਣੇ ਸਭ ਸਲਾਹਾਂ ਦੇਂਵਦੇ। ਵਲ ਪਹਾੜਾਂ ਝਬ ਖਾਲਸਾ ਨਿਕਲੇ ਬਣਿਆਂ ਹੈ ਕੁਢੰਗ ਚੁਫੇਰੇ ਆਣਕੇ। ਵੇਲਾ ਡਾਢਾ ਤੰਗ ਸਿਰਾਂ ਤੋਂ ਟਾਲ ਲੌ ਏਥੇ ਰਿਹਾਂ ਤੰਗੀ ਬਹੁਤੀ ਬਣੇਗੀ। ਗਲ ਇਹੋ ਹੈ ਚੰਗੀ ਏਥੋਂ ਨਿਕਲੀਏ ਜੈਸੀ ਵਗੇ ਵਾਉ ਦਾਉ ਤਕਾਈਏ।ਚੜ੍ਹ ਆਵੇ ਦਰਯਾਓ ਨ ਰੁੜ੍ਹੀਏ ਹਠ ਕਰ ਬਲਦੀ ਅਗੋਂ ਪੈਰ ਪਛਾਹ ਟਾਲਈਏ। ਹੁੰਦੀ ਨਾਹੀਂ ਖੈਰ ਹਠ ਤੇ ਬੈਠਿਆਂ ਏਹ ਦਨਾਵਾਂ ਗਲ ਸੁਨਾਸੀ ਸਭ ਨੂੰ।ਛਡ ਖਾਲਸਾ।ਝਲ ਹੋ ਪਾਸੇ ਨਿਕਲਿਆ ਧੂਹ ਤਲਵਾਰਾਂ ਪੈ ਬਾਹੀ ਇਕ ਆਨਕੇ।ਘੇਰਿਓਂ ਨਿਕਲਗੇ ਸਿੰਘ ਸਭਜੋਰ ਦੇ ਮੂੰਹ ਪਹਾੜਾਂ ਵਲ ਸਿੰਘਾਂ ਨੇ ਰਖਤਾ। ਪਿਛੇ ਤੁਰਕੀ ਦਲ ਲਖੂ ਨੇ ਲਾਇਆ ਤੋਪਾਂ ਕਰ ਦੁਪਾਸੀਂ ਫੌਜਾਂ ਵਿਚ ਲੈ। ਪਿਛਾ ਨਾਲ ਹੁਲਾਸੀ ਕੀਤਾ ਦੁਸ਼ਮਣਾਂ ਅਗੇ ਅਗੇ ਸਿੰਘ ਜਾਂਵਦੇ ਬਚਕੇ। ਪਿਛੇ ਵਡੇ ਧਿੰਗ ਬਹਾਦਰ ਮੁਸਲੇ ਕੋਈ ਥਾਂਈ ਜੰਗ ਮਚਾਇਆ ਖਾਲਸੇ। ਧਰਤੀ ਨਾਲ ਸੁਰੰਗ ਕੀਤੀ ਖੂਨ ਦੇ ਜਾਵੇ ਕੁਝ ਨ ਪੇਸ਼ ਅਗੇ ਬਹੁਤਿਆਂ। ਫਸਗੇ ਵਿਚ ਕਲੇਸ਼ ਸਿੰਘ ਬੇ ਆਸਰੇ ਰਾਤ ਦਿਨੇ ਨ ਬਹਿਨਾ ਮਿਲਦਾ ਕਿਧਰੇ।ਦਮ ਸੁਖਲਿਾ ਲੈਣਾ ਮਿਲਦਾ ਮੂਲ ਨ ਪਾਸ ਨ ਦਾਣਾ ਪਠਾ ਡੰਗ ਲੰਘਾਨ ਨੂੰ।ਪਿਆ ਕਜੀਆਂ ਕਠਾ ਆਕੇ ਅੰਬਰੋਂ ਰਾਤ ਦਿਨੇ ਨ ਰੈਹਨ ਕਮਰਾਂ ਕਸੀਆਂ।ਦੇਣ ਨ ਦੁਸ਼ਮਨ ਬੈਹਨ ਕਿਤੇ।ਦੂਪੈਰਜੀ

ਅੜ ਅੜ ਕਰਦੇ ਜੰਗ ਸਿੰਘ ਭੀ ਸਤਕੋਪਏ ਤੁਰਕ ਭੀਤੰਗ ਮੁਸੀਬਤ ਦੁਹਾਂਨੂੰ ਭਜਦਜ਼ਾਤਾਂਈ ਵਾਹਨ ਹੈਇਕੋ ਜਿਹਾ ਜੀ।ਹਾਕਮ ਭੀ ਪਛਤਾਨ ਜੰਗਨੂੰਛੇੜਕੇ ਰੋਜ ਹੁੰਦਾ ਨੁਕਸਾਨ ਦੋਹਾਂ ਧਿਰਾਂ ਦਾ।ਮਰਦੇ ਨਿਤ ਜਵਾਨ ਦੌਲਤ ਖਰਚਹੋਇ ਤੁਰਕਾਂ ਨੂੰ ਇਮਦਾਦ ਪਿਛੋਂ ਅਪੜੇ। ਸਿੰਘ ਹੋਏ ਬਰਬਾਦ ਨ ਕੋਈ ਮਦਦੀ ਲਖੂ ਦਾਣਾ ਘਾਸ ਪਿੰਡਾਂ ਤੋਂਲੈ ਲਏ।ਇਕ ਵਾਹਿਗੁਰੂ ਆਸਸਿੰਘਾਂ ਤਾਈਂ ਸੀ ਭੁਖ ਮੁਸੀਬਤ ਪਈ ਸਿੰਘਾਂ ਦੇ ਸਿਰਾਂ ਤੇ। ਰਤ ਲਈ ਸੀ ਪੀ ਨੀਂਦਰ ਭੁਖ ਨੇ ਘੋੜੇ ਹੋਏ ਨਤਾਣੇ ਮਾਰੇ ਭੁਖ ਦੇ। ਸਿੰਘ ਵਡੇ ਜਰਵਾਨੇ ਲਿਸੇ ਹੋ ਗਏ ਟੁਟਗਏ ਹਥਯਾਰ ਲੜਾਈਆਂਕਰਦਿਆਂਹੋਏ ਬਹੁਤਲਾਚਾਰਨਮਦਦ ਕਿਸੇਦੀ ਗੁਜ਼ਰ ਮਹੀਨਾ ਗਿਆ ਲੜਾ ਕਰਦਿਆਂ। ਪਲੇ ਕੁਝ ਨ ਰਿਹਾ ਦੋਹਾਂ ਧਿਰਾਂਦੇ ਮੋਏ ਬਹੁਤ ਜਵਾਨ ਜਖਮੀ ਬਹੁਤ ਹੀ। ਦੋਵੇਂ ਹਨ ਨਭਾਨ ਹਨ ਬਹਾਦਰਾਂ॥

ਬਸਹਲੀ ਦੇ ਪਹਾੜ ਵਿਚ ਸਿੰਘਾਂ ਨੇ ਘੇਰਿਆਂ ਜਾਣਾ

ਛੋਟਾ ਘਲੂ ਘਾਰਾ

ਚਿਤਰਕਲਾ ਛੰਦ ॥ ੧੬+੧੬+੧੬+੧੩=੬੧ ਮਾਤ੍ਰਾਂ

ਸਿੰਘ ਪਰੇਰੇ ਭਾਵੀ ਆਕੇ। ਚਲੇ ਵਲ ਪਹਾੜਾਂ ਧਾਕੇ। ਆਪਨੇ ਵਲੋਂ ਭਲਾ ਸੋਚਿਆ, ਬੁਰਾ ਕਜੀਆ ਪਿਆ ਆ ॥ ਅਗੇ ਪਰਬਤ ਬਹੁਤ ਉਚਰੇ। ਪਿਛੇ ਦੁਸ਼ਮਨ ਪਾਏ ਘੇਰੇ। ਬਾਏ ਪਾਸੇ ਕਾਂਗੀ ਚੜ੍ਹਿਆ, ਰਿਹਾ ਬਿਆਸਾ ਬਹੁਤ ਡਰਾ ॥ ਅਗੋਂ ਆਣ ਪਹਾੜੀ ਰਾਜੇ। ਬੈਠੇ ਰਸਤੇ ਰੋਕ ਦਰਾਜੇ। ਸਿੰਘਾਂ ਤਾਂਈਂ ਬਣੀ ਖਵਾਰੀ, ਕਿਥੇ ਜਿੰਦ ਛਪਾਵਨ ਜਾ ॥ ਰਸਤਾ ਮੂਲ ਨ ਕੋਈ ਲਭੇ। ਵਿਚ ਪਹਾੜਾਂ ਸਜੇ ਖਬੇ। ਗੋਲਾ ਵਰ੍ਹਦਾ ਮੀਂਹ ਦੇ ਵਾਂਗੂ ਅਗੋਂ ਰਿਹਾ ਸਫਾਂ ਉਠਾ ॥ ਪਰਬਤ ਤੇ ਨ ਚੜ੍ਹਿਆ ਜਾਂਦਾ। ਜੋ ਡਿਗੇ ਸੋ ਜਾਨ ਗਵਾਂਦਾ। ਡਿਗ ਡਿਗ ਮੋਏ ਜਵਾਨ ਬਹਾਦਰ, ਸਰਿਆ ਕਾਜ ਨ ਮੂਲੋਂ ਕਾ । ਗੁਰਦਿਆਲ, ਦਿਆਲ ਸਿੰਘ ਡਲੇ ਵਾਲੇ। ਘੋੜੇ ਵ੍ਰਿਚ ਦਰਯਾ ਦੇ ਡਾਲੇ। ਬਹੁਤੇ ਡੁਬ ਮੋਏ ਵਿਚ ਘਾਰੇ, ਬੋਹੜੇ ਲਗੇ ਬੰਨੇ ਜਾ। ਦੁਹੀਂ ਪਾਸੀਂ ਬਣੀ ਲਚਾਰੀ। ਭਾ ਸਿੰਘਾਂ ਦੇ ਪਈ ਖਵਾਰੀ। ਚਾਰ ਚੁਫੇਰਾ ਡਾਢਾ ਘਿਰਿਆ, ਬਹੁਤੇ ਸਿੰਘ ਗਏ ਘਬਰਾ । ਕਈ ਪਹਾੜੋ

ਡਿਗ ਡਿਗ ਮੋਏ। ਭੇਟਾ ਬਹੁ ਦਰਯਾ ਦੀ ਹੋਏ। ਪਿਛੋਂ ਜ਼ੋਰ ਦੁਸਮਨਾਂ ਪਾਇਆ, ਬਹੁਤੇ ਦਿਤੇ ਸਿੰਘ ਖਪਾ॥ ਫੇਰ ਸਿਆਣਿਆਂ ਸੋਚ ਦੁੜਾਈ। ਕਿਉਂ ਮਰਦੇ ਹੋ ਐਵੇਂ ਭਾਈ॥ ਗੀਦੀ ਬਣਕੇ ਮਰੋ ਨ ਸਿੰਘੋ, ਵਾਗਾਂ ਲਵੋ ਪਿਛਾਂ ਭਵਾ। ਐਵੇਂ ਕਿਉਂ ਕਮੌਤੇ ਮਰਦੇ। ਫਿਰਦੇ ਸਿਰ ਲੁਕਾਂਦੇ ਡਰਦੇ। ਜੇ ਮਰਨਾ ਸਿਧੇ ਹੋ ਮਰੀਏ, ਏਹੋ ਸਤਿਗੁਰ ਗਏ ਸਖਾ॥ ਏਹੋ ਗਲ ਵਿਚਾਰ ਬਹਾਦਰ। ਕਠੇ ਹੋ ਮੁੜੇ ਫਿਰ ਸਾਦਰ। ਪਿਠਾਂ ਜੋੜ ਦੁਪਾਸੀਂ ਮੂੰਹ ਕਰ, ਦਿਤਾ ਗਾੜ੍ਹਾ ਜੰਗ ਮਚਾ॥ ਸਭ ਸਰਦਾਰਾਂ ਆਖ ਸੁਨਾਇਆ। ਬੀਰ ਰੂਪ ਨੂੰ ਫੇਰ ਜਗਾਇਆ। ਹੋ ਸ਼ਹੀਦ ਮਰੋ ਅਜ ਸਿੰਘੋ, ਝੇੜਾ ਦਿਹੋ ਕੁਲ ਮੁਕਾ॥ ਇਕ ਤੋਂ ਇਕ ਅਜ ਕਰ ਦੇਵੇ। ਹੋ ਸ਼ਹੀਦ ਯੱਸ ਵਡ ਲੇਵੇ। ਜਿਤੇ ਪਾਵੇ ਰਾਜ ਬਡਾਈ, ਮਰੋ ਤੇ ਗੁਰ ਪੁਰ ਵਸੇ ਜਾ। ਅਜ ਇਨ੍ਹਾਂ ਨੂੰ ਹਥ ਵਿਖਾਵੋ। ਡਰ ਡਰ ਕੇ ਨ ਜਾਨ ਗਵਾਵੋ। ਖੰਡੇ ਦੇ ਅੰਮ੍ਰਿਤ ਦੀ ਸ਼ਕਤੀ, ਵੈਰੀ ਤਾਂਈ ਦਿਹੋ ਦਿਖਾ॥ ਸਤਿ ਸ੍ਰੀ ਅਕਾਲ ਬੋਲਕੇ। ਸਿੰਘ ਲੜੇ ਮੁੜ ਦਿਲ ਖੋਲ੍ਹਕੇ। ਆ ਘਮਸਾਨ ਮਚਾਇਆ ਡਾਢਾ, ਦਿਤੀਓ ਨੇ ਤਰਥਲੀ ਪਾ॥ ਗੋਲੀ ਤੀਰਾਂ ਮੀਂਹ ਵਰ੍ਹਾਇਆ। ਬਹੁਤਾ ਜ਼ੋਰ ਦੁਹਾਂ ਨੇ ਲਾਇਆ॥ ਜੰਗ ਕੀਤਾ ਕਰਤਾਰ ਸਿੰਘਾ, ਮੁੜ ਡਾਢਾ ਖਹਿ ਕੇ ਜ਼ੋਰ ਲਗਾ।

### ਗਾੜ੍ਹਾ ਜੰਗ

ਜਦੋਂ ਮਰਨ ਉੱਤੇ ਸਿੰਘ ਆਣ ਰੁਠੇ ਅਖਾਂ ਰੋਹ ਦੇ ਵਿਚ ਪਰਤਾ ਲਈਆਂ
ਕਿਤੇ ਵਾਰ ਬੰਦੂਕ ਦੇ ਸਰ ਕੀਤੇ ਕਿਤੇ ਖਿਚ ਭਗੌਤੀਆਂ ਚਾ ਲਈਆਂ
ਕਿਤੇ ਨੇਜ਼ਿਆਂ ਬਰਛੀਆਂ ਟੁਟ ਪਏ ਸਾਂਗਾਂ ਨੰਗੀਆਂ ਹਥ ਉਠਾ ਲਈਆਂ
ਚਾਰੋਂ ਤਰਫ ਤਲਵਾਰ ਦੀ ਮਾਰ ਮਚੀ ਦੇਹਾਂ ਕਰ ਸਥਾਰ ਵਿਛਾ ਲਈਆਂ
ਅਗੇ ਹੋ ਸਰਦਾਰ ਲੜਨ ਲਗੇ ਹਿਕਾਂ ਮੌਤ ਅਗੇ ਸਾਂਹਵੇ ਡਾਹ ਲਈਆਂ
ਰਖੀ ਕਸਰ ਨ ਮੂਲ ਕਰਤਾਰ ਸਿੰਘਾ ਵਾਹੀਂ ਲਗਦੀਆਂ ਜਿੰਨੀਆਂ ਲਾ ਲਈਆਂ

### ਤਥਾ

ਸਿੰਘ ਚਾਰ ਚੁਫੇਰਿਓਂ ਘਿਰ ਗਏ ਚੌਹਾਂ ਪਾਸਿਆਂ ਤੋਂ ਵੈਰੀ ਛਾਏ ਹੋਏ

ਇਕ ਪਾਸੇ ਸੀ ਲਖ ਕੁ ਮੁਸਲਮਾਨੀ ਦੂਜੇ ਪਾਸੇ ਪਹਾੜੀਏ ਡਾਹੇ ਹੋਏ
ਦੰਦਾਂ ਵਿਚ ਜਿਉਂ ਜੀਭ ਤਿਉਂ ਸਿੰਘ ਜਾਨੋ ਵੈਰੀ ਚਾਰਪਾਸੀਂ ਘੇਰੇ ਪਾਏ ਹੋਏ
ਪੇਸ਼ ਜਾਂਵਦੀ ਕੁਝ ਨ ਖਾਲਸੇ ਦੀ ਪਲੇ ਦੁਸ਼ਮਨਾਂ ਸਭ ਦਬਾਏ ਹੋਏ
ਸਿੰਘਾਂ ਪਾਸ ਨ ਜੰਗੀ ਸਾਮਾਨ ਰਿਹਾ ਗਡੇ ਲਖੂ ਨੇ ਨਾਲ ਲਦਵਾਏ ਹੋਏ
ਵੇਖ ਜੰਗ ਦਾ ਰੰਗ ਕਰਤਾਰ ਸਿੰਘਾ ਮਰਨ ਮਾਰਨ ਉੱਤੇ ਸਿੰਘ ਆਏ ਹੋਏ

ਸਿਰਖਿੰਡੀ ਛੰਦ

ਚਾਰ ਚੁਫੇਰੇ ਫੌਜਾਂ, ਘੇਰਾ ਪਾਇਆ। ਜਿਉਂ ਦਰਯਾਵੀਂ ਮੌਜਾਂ, ਵੈਰੀ ਦਿਸਦੇ॥ ਨਿਕਲਨ ਨੂੰ ਕੋਈ ਰਾਹ, ਨ ਨਜ਼ਰੀਂ ਆਂਵਦਾ। ਸਿੰਘਾਂ ਦੀ ਕੋਈ ਵਾਹ, ਨ ਜਾਂਦੀ ਪੇਸ਼ ਜੀ॥ ਇਕ ਧਰ ਉੱਤੇ ਪਰਬਤ ਵਲ ਅਸਮਾਨ ਦੇ ਦੂਜੇ ਵਲ ਦਰਯਾਉ, ਠਾਠਾਂ ਮਾਰਦਾ॥ ਤੀਜੀ ਤਰਫ ਪਹਾੜੀ ਰਾਜੇ ਡਹੇ ਆ। ਚੌਥੀ ਬਾਹੀ ਗਾੜ੍ਹੀ, ਸੈਨਾ ਲਖ ਸੀ॥ ਬੀਤ ਗਿਆ ਮਹੀਨਾ, ਐਵੇਂ ਲੜਦਿਆਂ। ਲਿਆ ਸਾਹ ਕਦੀ ਨ ਸਿੰਘਾਂ ਬੈਠਕੇ॥ ਮੁਕ ਗਿਆ ਬਰੂਦ, ਸਿਕਾ ਰਿਹਾ ਨਾ। ਪਿਛੇ ਘਤ ਖਰੂਦ, ਲਖੂ ਪੈ ਰਿਹਾ। ਟੁਟ ਗਏ ਹਥਯਾਰ, ਘੋੜੇ ਮਰੇ ਬਹੁ। ਸਿੰਘ ਹੋਏ ਲਾਚਾਰ, ਜ਼ਖਮਾਂ ਅੰਤ ਨ॥ ਹੁਣ ਸਗੋਂ ਬਣ ਗਈ ਔਖੀ ਸਿਰਾਂ ਤੇ। ਘੇਰੇ ਦੇ ਵਿਚ ਪਈ ਸਿੰਘਾਂ ਜਿੰਦੜੀ॥ ਤੁਰਕ ਆਉਂਦੇ ਜੋਰ, ਘਤੀ ਦਬਾਦਬ। ਪਾਣ ਪਹਾੜੀ ਸ਼ੋਰ, ਓਹਲੇ ਘਾਟੀਆਂ॥ ਬਹੁਤ ਹੁੰਦਾ ਨੁਕਸਾਨ, ਸਿੰਘਾਂ ਵੇਖਯਾ। ਧਰ ਤਲੀ ਤੇ ਜਾਣ, ਪੈ ਗਏ ਟੁਟਕੇ॥ ਧੂ ਲਈਆਂ ਤਲਵਾਰਾਂ, ਘੇਰਾ ਭੰਨਿਆ। ਉਤੇ ਪਏ ਸ਼ਕਾਰਾਂ, ਸ਼ੇਰ ਵਾਂਗਰੇ॥ ਪਾ ਦਿਤੀ ਤਰਥਲੀ, ਸਿੰਘਾਂ ਫੌਜ। ਲਗੇ ਪਾਵਨ ਜਲ੍ਹੀ, ਪੁਤ ਅਕਾਲਦੇ॥ ਆਰੀ ਫੜ ਤਰਖਾਨ, ਡਹੇ ਕਟਨੇ। ਛਾਂਗੇ। ਮੁਸਲਮਾਨ, ਵਾਂਗ ਦਰਖਤਾਂ॥ ਘੋੜੇ ਸਣੇ ਜਵਾਨ, ਲਟਾਏ ਧਰਤ ਤੇ। ਵਗੇ ਲਹੂ ਦੇ ਘਾਨ, ਲੋਥਾਂ ਢੇਰ ਹੋਏ॥ ਅਗੇ ਹੋ ਸਰਦਾਰ ਲੜਾਵਨ ਫੌਜ ਨੂੰ। ਚੰਗੇ ਹੋਏ ਹਥਯਾਰ, ਨ ਕਸਰਾਂ ਛਡੀਆਂ॥ ਕੜਕੜ ਗਜੇ ਕਾਲੀ, ਪਰਬਤ ਗੂੰਜਦੇ। ਝਲਨ ਸਿੰਘ ਅਕਾਲੀ, ਹਿਕਾਂ ਡਾਹਕੇ॥ ਤੋਪਾਂ ਡਾਹ ਹਲਾਏ, ਪਰਬਤ ਵੈਰੀਆਂ। ਸਿੰਘ ਮੁਨਾਰੇ ਢਾਹੇ, ਗੋਲੇ ਮਾਰਕੇ॥ ਤੁਰਤ ਅਲੀ ਦੇ ਨਾਹਰ, ਬੋਲ ਸੁਨਾਂਵਦੇ।

ਸਿੰਘ ਅਕਾਲ ਜੈਕਾਰੇ, ਫਤੇ ਗਜਾਂਵਦੇ॥ ਤੋਪਾਂ ਅਗੇ ਹੋ, ਨ ਲੜਿਆ ਜਾਂਵਦਾ। ਸਿੰਘਾਂ ਨੂੰ ਕੋਈ ਢੋ, ਨ ਚੰਗਾ ਲਗਦਾ॥ ਬਹੁਤੇ ਜ਼ਖਮੀ ਹੋਏ ਮੋਏ ਬੇਅੰਤ ਜੀ। ਕੁਝ ਨ ਸਕੇ ਖੋਹੇ, ਸਿੰਘ ਤੁਰਕਾਨ ਦਾ॥ ਓੜਕ ਗਲ ਜਾ ਪਏ, ਤਲਵਾਰਾਂ ਧੂਹਕੇ। ਗੁਥਮ ਗੁਥੀ ਹੋਏ, ਸਿੰਘ ਕ੍ਰੋਧ ਕਰ॥ਲਾਹੇ ਮਾਰ ਸਥਾਰ, ਤੇਗਾਂ ਵਾਹੀਆਂ। ਅਗੇ ਹੋ ਸਰਦਾਰ, ਮਰਨ ਤੇ ਰੁਠ ਰਹੇ॥ ਜਿਉਂ ਵਾਢੀ ਕਰਸਾਨਾਂ, ਪਾਈ ਕਣਕ ਦੀ। ਵਾਹੀ ਤੇਗ ਜਵਾਨਾਂ, ਧਰਕੇ ਹੌਂਸਲੇ ਮੁਰਦੇ ਉਤੇ ਮੁਰਦਾ, ਆਕੇ ਚੜ੍ਹ ਗਿਆ। ਮੂੰਹ ਪਛਾਂਹ ਨਾ ਮੁੜਦਾ, ਪੈਰ ਅਗਾਂਹ ਹੀ॥ ਲਗੇ ਲੋਥਾਂ ਢੇਰ, ਚੁਫੇਰੇ ਦਿਸਦੇ। ਪਿਆ ਆ ਅੰਧੇਰ ਧੂੜਾਂ ਉਡੀਆਂ॥ ਰੌਲਾ ਗਿਆ ਮਚ, ਮੋਰਚੇ ਛੁਟ ਗਏ। ਘਲੂਘਾਰ ਸਚ, ਡਾਢਾ ਹੋਇਆ॥ ਗਏ ਹੌਂਸਲੇ ਛੁਟ, ਜਵਾਨਾਂ ਲੜਦਿਆਂ। ਤੇਗਾਂ ਗਈਆਂ ਟੁਟ, ਬਾਹੀਂ ਥਕੀਆਂ॥ ਕਈ ਹਜ਼ਾਰਾਂ ਸਿੰਘ, ਲੇਟੇ ਧਰਤ ਤੇ। ਜੰਗਾ ਮਚਾ ਕੇ ਸਿੰਘ, ਵਸੇ ਗੁਰ ਪੁਰੀ॥ ਗਿਣਤੀ ਕੌਣ ਗਨਾਵੇ, ਮੋਏ ਵੈਰੀਆਂ। ਦਸ ਦਸ ਹੇਠ ਦਬਾਏ, ਪਿਆ ਸਿੰਘ ਸੀ॥ ਕਾਇਰ ਦੇਂਦੇ ਸਿਰ ਝਾੜੀਂ ਲੁਕਦੇ। ਮਰਦ ਟਕਾਏ ਸਿਰ ਫਿਰਦੇ ਤਲੀ ਤੇ॥ ਲਹੂ ਮਿਝਦਾ ਘਾਣ, ਆਕੇ ਮਚਿਆ। ਹੋਯਾ ਬਹੁ ਨੁਕਸਾਨ, ਦੋਹਾਂ ਧਿਰਾਂ ਦਾ॥ ਸਿੰਘ ਲਖੂ ਦੀ ਟੋਲ, ਫਿਰ ਕੇ ਕਰ ਰਹੇ। ਹਿਤੇ ਖਪੇ ਖੋਲ੍ਹ ਵੈਰੀ ਦੇ ਖਾਲਸੇ ਪਾਪੀ ਹਥ ਨ ਆਯਾ, ਪਿਛੇ ਛਪ ਰਿਹਾ। ਜੋਰ ਸਿੰਘਾਂ ਨੇ ਲਾਯਾਸਰਜਾ ਕੰਮਨ ਹਰਭਜ ਲਯਾ ਮਾਰ, ਫਤੀਜਾ ਲਖੂ ਦਾ। ਨਾਹਰਖਾਂ ਸਰਦਾਰ, ਬੇਟਾ ਬਿਜੇ ਖਾਂ ਸੈਫਅਲੀ ਖਾਂ ਭੇਟ, ਹੋਯਾ ਸੈਫਦੀ। ਹਿਮਤ ਬੇਗ ਲਪੇਟ ਤੁਰਿਆ ਬਿਸਤਰੇ ਹੋਰ ਕਈ ਸਰਦਾਰ, ਮੋਏ ਰਣ ਵਿਖੇ। ਪੈਸੀ ਹਾਹਾਕਾਰ, ਰੋਸਨ ਰੰਡੀਆਂ ਕਿਥੋਂ ਤੋੜੀ ਹਾਲ, ਲਿਖਾਂ ਜੰਗ ਦਾ। ਧਰਤੀ ਹੋਈ ਲਾਲ ਕੋਹ ਤੀਕ ਸੀ ਚਾਰ ਚੁਫੇਰੇ ਮੁਰਦੇ, ਲੋਥਾਂ ਦਿਸਦੀਆਂ। ਵਿਚ ਪੈਰਾਂ ਦੇ ਰੁਲਦੇ,ਪੁਤ੍ਰ ਮਾਈਆਂ

ਦੋਹਿਰਾ—ਭਾਰਾ ਹੋਯਾ ਜੰਗ ਇਹ ਛਡੀ ਕਸਰ ਨ ਮੂਲ॥
ਲਖੂ ਪਾਪੀ ਜੀਆਂ ਦਾ ਕੀਤਾ ਘਾਤ ਫਜ਼ੂਲ॥

ਦੋਹਿਰਾ—ਵੇਖ ਕਹਿਰ ਦੀ ਘੜੀ ਨੂੰ ਸੂਰਜ ਮੂੰਹ ਛਪਾ॥

ਡਿਗਾ ਪਛਮ ਜਾਇਕੇ ਬੈਠਾ ਉਂਧੀ ਪਾ
ਦੋਹਿਰਾ—ਪਿਆ ਸੱਨਾਟਾ ਪਰਬਤੀਂ ਹੋਈ ਰੋਸ਼ਨੀ ਮੰਦ ॥
ਵੇਖ ਹਨੇਰਾ ਛਾਇਆ ਹੋਈ ਲੜਾਈ ਬੰਦ ॥

ਵਾਕ ਕਵੀ

ਬੰਦ ਹੋਈ ਲੜਾਈ ਦੁਪਾਸਿਓਂ ਆ, ਹੋਏ ਲੜਦਿਆਂ ਤਈਂ ਥਕਾਨ ਬਹੁਤੇ
ਕੀਹ ਖਟੀਆਂ ਖਟੀਆਂ ਹਾਕਮਾਂ ਨੇ ਦੁਹਾਂ ਧਿਰਾਂ ਦੇ ਹੋਏ ਨੁਕਸਾਨ ਬਹੁਤੇ
ਡੇਰੇ ਬੈਠੇ ਸੰਭਾਲਨਾ ਕੀਤੀਆਂ ਜਾਂ ਹੋਏ ਜੰਗ ਦੇ ਵਿਚ ਕੁਰਬਾਨ ਬਹੁਤੇ
ਸਿੰਘ ਸਤ ਹਜ਼ਾਰ ਸ਼ਹੀਦ ਹੋਯਾ ਮੋਏ ਕਈ ਹਿਸੇ ਮੁਸਲਮਾਨ ਬਹੁਤੇ
ਪੁਤ ਮਾਵਾਂ ਦੇ ਭੰਗ ਦੇ ਭਾ ਰੁੜੇ ਦੇਸ ਵਿਚ ਹੋਇ ਘਰ ਵੈਰਾਨ ਬਹੁਤੇ
ਜੇਹੜੇ ਮੋਏ ਚੰਗੇ ਹੋਏ ਕਈ ਹਿਸੇ ਜ਼ਖਮੀ ਦੁਖੀ ਹੋ ਪਏ ਕੁਰਬਾਨ ਬਹੁਤੇ
ਜ਼ਖਮੋਂ ਬਿਨਾਂ ਨ ਦਿਸਦਾ ਕੋਈ ਓਥੇ ਪਏ ਹੁੰਗ ਦੇ ਲਹੂ ਲੁਹਾਨ ਬਹੁਤੇ
ਕੌਣ ਕਰੇ ਕਾਰੀ ਭਲਾ ਦੁਖੀਆਂ ਦੀ ਦੁਖੀ ਥਾਂਓਂ ਥਾਈਂ ਲੋਕ ਸਾਨ ਬਹੁਤੇ
ਕੀਹ ਗਲ ਸੀ ਜਸਪਤ ਮਾਰਯਾ ਜੇ ਲਗਾ ਲਖੂ ਕਿਉਂ ਜੋਰ ਜਤਾਨ ਬਹੁਤੇ
ਲੈਂਦਾ ਬਿਆਜ ਵ ਮੂਲ ਗਵਾ ਬੈਠਾ ਛੋੜ ਛੋੜ ਕਰਾ ਲਏ ਜਾਨ ਬਹੁਤੇ
ਭਰਾ ਰੋਂਦਿਆਂ ਸਗੋਂ ਭਤੀਜਾ ਮੋਯਾ, ਮੋਏ ਹੋਰ ਸਰਬੰਧੀ ਭੀ ਆਨ ਬਹੁਤੇ
ਇਕ ਜਾਨ ਦੇ ਬਦਲੇ ਲਖੂ ਅੰਨੇ ਜੰਗ ਛੇੜ ਲੁਹਾ ਲਏ ਘਾਨ ਬਹੁਤੇ
ਕੀਹ ਲਖੂ ਦੀ ਕੰਨੀਓਂ ਖੁਲ੍ਹ ਗਿਆ ? ਮੋਏ ਮਾਵਾਂ ਦੇ ਪੁਤ ਜਵਾਨ ਬਹੁਤੇ
ਮੇਟੇ ਭਾਵੀ ਨੂੰ ਕੌਣ ਕਰਤਾਰ ਸਿੰਘਾ ਨਿਤ ਮਚ ਰਹੇ ਘਮਸਾਨ ਬਹੁਤੇ

ਸਿੰਘਾਂ ਦਾ ਹਾਲ

ਮੁਸਲਮਾਨਾਂ ਦੇ ਪਾਸ ਸੀ ਰਸਦ ਬਹੁਤੀ ਜੋ ਪੁਜਾ ਪਕਾ ਕੇ ਖਾਨ ਲਗੇ
ਸਿੰਘਾਂ ਪਾਸ ਨ ਕੁਝ ਭੀ ਖਾਣ ਨੂੰ ਸੀ ਸਬਰ ਸ਼ੁਕ੍ਰ ਦੇ ਲੁਕਮੇਂ ਲਾਨ ਲਗੇ
ਨਾਲੇ ਮਾਰ ਥਕਵੇਂ ਨੇ ਚੂਰ ਕੀਤੇ ਠੰਢੇ ਹੋਕੇ ਜ਼ਖਮ ਸਤਾਨ ਲਗੇ
ਅਗੋਂ ਪੇਟ ਭੁਖਾ ਲਭਾ ਖਾਣ ਨੂੰ ਨਾ ਭਾਣਾ ਮੰਨਕੇ ਭੁਖ ਮਟਾਨ ਲਗੇ
ਵੀਰਾਂ ਜ਼ਖਮੀਆਂ ਦੀ ਕਾਰੀ ਕਰਨ ਲਗੇ ਪਾੜ ਕਪੜੇ ਜ਼ਖਮ ਬਨ੍ਹਾਨ ਲਗੇ
ਸੁਖਾ ਸਿੰਘ ਦੀ ਪਟ ਤੋਂ ਲਤ ਭਜੀ ਓਹਦਾ ਹੌਂਸਲਾ ਵੇਖ ਸਲਾਹਨ ਲਗੇ

ਲਤ ਨਾਲ ਹਨੇ ਓਹ ਬਧੀ ਹੋਈ ਲਥਾ ਘੋੜੀਓਂ ਨ ਜਦੋਂ ਲਾਹਨ ਲਗੇ
ਸਗੋਂ ਦੇਣ ਦਲੇਰੀਆਂ ਓਹ ਲਗਾ ਕੰਮ ਕਰਨ ਕਿਉਂ ਵਾਂਗ ਅੰਞਾਨ ਲਗੇ
ਕੀਹ ਕਰੋਗੇ ਬੈਠਕੇ ਖਾਲਸਾ ਜੀ ਕਾਹਨੂੰ ਆਪਣਾ ਆਪ ਮਰਵਾਨ ਲਗੇ
ਤਤੇ ਘਾ ਤਯਾਰੀਆਂ ਕਰ ਲਵੋ ਏਥੇ ਕਿਉਂ ਡੇਰੇ ਤੁਸੀਂ ਲਾਨ ਲਗੇ
ਜ਼ਖਮ ਹੋ ਠੰਡੇ ਆਕੜ ਜਾਵਣੇ ਨੇ ਕਰਨ ਆਪਣਾ ਤੁਸੀਂ ਨੁਕਸਾਨ ਲਗੇ
ਰਾਤ ਮਾਰ ਛਾਪਾ ਨਿਕਲ ਚਲੀਏ ਜੀ ਕਿਉਂ ਫਸਕੇ ਜਾਨ ਗਵਾਨ ਲਗੇ
ਮੁਸਲਮਾਨ ਬੇ ਪਤਰੇ ਹੋ ਸੁਤੇ ਖਾਣੇ ਖਾ ਕੇ ਰਜ ਘੁਰੜਾਨ ਲਗੇ
ਹਥ ਲਾ ਚਲੋ ਪਕੇ ਵੈਰੀਆਂ ਨੂੰ ਹੈ ਠੀਕ ਸੁਣ ਸਾਰੇ ਸੁਨਾਨ ਲਗੇ
ਓਸੇ ਵੇਲੇ ਤਯਾਰੀਆਂ ਕਰ ਲਈਆਂ ਅਗੇ ਚੋਣਵੇਂ ਉਠ ਜਵਾਨ ਲਗੇ
ਖਾਧਾ ਪੀਤਾ ਨ ਕੁਝ ਕਰਤਾਰ ਸਿੰਘਾ ਅਧੀ ਰਾਤ ਘਮਸਾਨ ਮਚਾਨ ਲਗੇ

ਸਿੰਘਾਂ ਨੇ ਲਖੂ ਦੀ ਫੌਜ ਤੇ ਰਾਤ ਛਾਪਾ ਮਾਰਨਾ

ਬਾਰਾਂ ਤੇਰਾਂ ਹਜ਼ਾਰ ਕੁ ਸਿੰਘ ਰਹਿ ਗਏ ਬਾਕੀ ਧਰ ਤਲਵਾਰ ਦੀ ਵਹਿ ਗਏ
ਅਧੀ ਰਾਤ ਉੱਤੇ ਦਲ ਵੈਰੀਆਂ ਦੇ ਸ਼ੇਰਾਂ ਵਾਂਗ ਕਠੇ ਹੋਕੇ ਪੈ ਗਏ
ਜਿਵੇਂ ਖੇਤ ਜਵਾਰ ਕਿਰਸਾਨ ਵਢਨ ਵਾਢੀ ਦੁਸ਼ਮਨਾਂ ਦੀ ਕਰਨ ਡਹਿ ਗਏ
ਕਰਬਲਾਟ ਪਿਆ ਵੈਰੀ ਗਏ ਘਾਬਰ ਕਈ ਡਰਦੇ ਬਿਸਤਰੀਂ ਛਹਿ ਗਏ
ਮਚੀ ਵਾਰ ਤਲਵਾਰ ਦੀ ਰਾਤ ਅਧੀ ਵਢੇ ਘੜੀ ਅੰਦਰ ਵੈਰੀ ਸੈ ਗਏ
ਘੋੜੇ, ਰਸਦ, ਹਥਯਾਰ ਤੇ ਹੋਰ ਚੀਜਾਂ ਸਿੰਘ ਖੋਹ ਬਦੋ ਬਦੀ ਲੈ ਗਏ
ਕਰ ਗਏ ਨੁਕਸਾਨ ਘਮਸਾਨ ਕਰਕੇ ਤੁਰਕ ਅਖਾਂ ਹੀ ਮਲਦੇ ਰਹਿ ਗਏ
ਘਾਟਾ ਪੂਰਾ ਕਰ ਗਏ ਕਰਤਾਰ ਸਿੰਘਾ ਪੈਂਡਾ ਬਹੁਤ ਰਾਤੀਂ ਕਰ ਤੈ ਗਏ

ਸਿੰਘਾਂ ਨੇ ਦੇਸ ਵਲ ਹਟਣਾ

ਰਾਤੋ ਰਾਤ ਸਿੰਘ ਕਰ ਗਏ ਬਹੁਤ ਪੈਂਡਾ ਡੇਰਾ ਸੰਘਣੀ ਜੰਗਲੀਂ ਲਾਇਓ ਨੇ
ਖਾਧਾ ਮਾਰ ਸ਼ਕਾਰ ਤੇ ਬੇਰ ਪੇਂਝੂ ਆਟਾ ਦਾਣਾ ਭੀ ਕੁਝ ਪਕਾਇਓ ਨ
ਖੋਹਲ ਕਮਰ ਕਸੇ ਅਸ਼ਨਾਨ ਕੀਤੇ ਲੰਮੇ ਪੈ ਥਕੇਵੇਂ ਨੂੰ ਲਾਹਿਓ ਨੇ
ਮੁੜ ਘੋੜਿਆਂ ਤਈਂ ਭੀ ਹੋਸ਼ ਆਈ ਹਰਾ ਘਾਹ ਖਾ ਸ਼ੁਕਰ ਮਨਾਇਓ ਨੇ
ਏਧਰ ਫੇਰ ਲਖੂ ਤਾਈਂ ਖਬਰ ਲਗੀ ਖੁਰਾ ਸਿੰਘਾਂ ਦਾ ਚਾਇ ਦਬਾਇਓ ਨੇ

ਅਗ ਝਲ ਨੂੰ ਆਣਕੇ ਲਾ ਦਿਤੀ ਮੁੜ ਵੈਰੀਆਂ ਤਈਂ ਸਤਾਇਓ ਨੇ
ਸਿੰਘਾਂ ਵੇਖਿਆ ਏਥੇ ਭੀ ਨਹੀਂ ਨਿਭਦੀ ਝਟ ਕੂਚ ਦਾ ਹੁਕਮ ਸੁਨਾਇਓ ਨੇ
ਰਾਤੋ ਰਾਤ ਗਏ ਨਿਕਲ ਕਰਤਾਰ ਸਿੰਘਾ ਮੂੰਹ ਮਾਲਵੇ ਵਲ ਰਖਾਇਓ ਨੇ

ਸਿੰਘਾਂ ਨੂੰ ਰਸਤੇ ਦੀ ਬਿਪਤਾ

ਅਗੇ ਸਿੰਘ ਪਿਛੇ ਲਖੂ ਲਗਾ ਹੋਯਾ ਰਿਹਾ ਖਾਲਸੇ ਤਾਈਂ ਸਤਾ ਭਾਈ
ਰਾਤ ਦਿਨ ਥਾ ਰੋੜਕਾ ਲਗਾ ਰਿਹਾ ਲਖੂ ਰਿਹਾ ਕੁਪੱਤ ਵਧਾ ਭਾਈ
ਸਿੰਘਾਂ ਵੇਖਿਆ ਜਾਂਵਦੀ ਪੇਸ਼ ਨਾਹੀਂ ਵਲ ਮਾਲਵੇ ਰੁਖ ਪਰਤਾ ਭਾਈ
ਮਰਦੇ ਮਾਰਦੇ ਮਨਜ਼ਲਾਂ ਜਾਨ ਕਟੀ ਭਾਣਾ ਮੰਨਦੇ ਸ਼ੁਕਰ ਮਨਾ ਭਾਈ
ਅਗੋਂ ਹੋਰ ਔਖੀ ਪੇਸ਼ ਆ ਗਈ ਗਿਆ ਦੇਸ ਰੰਧਾਵਿਆ ਆ ਭਾਈ
ਪੁਤ ਪੋਤਰੇ ਰਾਮੇ ਰੰਧਾਵੇ ਦਿਆਂ ਸਿੰਘ ਲਏ ਅਗੋਂ ਅਟਕਾ ਭਾਈ
ਸਿੰਘ ਸਤੇ ਹੋਏ ਗਲ ਜਾ ਪਏ ਤੇਗਾਂ ਮਾਰ ਦਿਤੇ ਖਪੇ ਪਾ ਭਾਈ
ਡਕ ਸਕੇ ਨ ਸਿੰਘਾਂ ਦੀ ਫੌਜ ਤਾਈਂ ਛੇੜ ਤਲਕਾ ਲਿਆ ਲੁਟਾ ਭਾਈ
ਪਠਾਨਕੋਟ ਆਦਿਕ ਸ਼ਹਿਰ ਚੰਗੇ ਚੰਗੇ ਸਿੰਘ ਲੁਟ ਪੈ ਆਪਨੇ ਰਾਹ ਭਾਈ
ਰਾਤ ਦਿਨੇ ਮੁਸੀਬਤਾਂ ਕਟਕੇ ਜੀ ਪਹੁੰਚ ਕੰਢੇ ਬਿਆਸਾ ਦੇ ਜਾ ਭਾਈ
ਪਿਛੋਂ ਲਖੂ ਦੀ ਫੌਜ ਦੀ ਧੂੜ ਉਡੇ ਅਗੇ ਵਗੇ ਕਾਂਗੀਂ ਦਰਯਾ ਭਾਈ
ਅਗੋਂ ਬੇੜੀ ਭੀ ਇਕ ਨਾ ਹਥ ਆਈ ਗਏ ਸਿੰਘ ਬਹੁਤੇ ਘਬਰਾ ਭਾਈ
ਠਿਲ੍ਹ ਪਏ ਉੜਕ ਦਰਯਾ ਅੰਦਰ ਸਤਿਨਾਮ ਦਾ ਬੇੜਾ ਬਨਾ ਭਾਈ
()ਰੁੜ੍ਹ ਰੁੜ੍ਹ ਬਨੇਂ ਦੁਖ ਪਾ ਲਗੇ ਰਿਹਾ ਚਹੁ ਪਾਸੀਂ ਦੁਖ ਛਾ ਭਾਈ
ਇਕ ਦੁਖ ਤੋਂ ਛੁਟੀ ਸੀ ਜਾਨ ਅਜੇ ਅਗੋਂ ਟਕਰੀ ਹੋਰ ਬਲਾ ਭਾਈ
ਹੈਸੀ ਜੇਠ ਮਹੀਨਾ ਦੁਪੈਹਰ ਕੜਕੇ ਤਪੀ ਰੇਤ ਦੇ ਪੈਰ ਜਲਾ ਭਾਈ
ਪੈਰੀਂ ਜੁਤੀ ਨ ਕਿਸੇ ਦੀ ਰਹੀ ਹੈਸੀ ਰੇਤ ਭਖੇ ਪਈ ਅਗ ਦੇ ਤਾ ਭਾਈ
ਪਿਛੇ ਲਖੂ ਪਰੇਤ ਤੇ ਰੇਤ ਅਗੇ ਤੀਜੀ ਭੁਖ ਭੀ ਰਹੀ ਦੁਖਾ ਭਾਈ
ਕਈ ਪਾੜ ਲੀਰਾਂ ਪੈਰਾਂ ਹੇਠ ਦੇਂਦੇ ਪੇਸ਼ ਕਿਸੇ ਦੀ ਜਾਇ ਨ ਕਾ ਭਾਈ
ਆਖਰ ਲੰਘ ਗਏ ਰੇਤਾ ਕੋਹਾਂ ਦਾ ਓਹ ਸਿੰਘ ਬਹੁਤ ਹੀ ਦੁਖ ਉਠਾ ਭਾਈ

()ਗੁਲਾਬ ਸਿੰਘ ਮਿਸਲ ਡਲੇ ਵਾਲੀਆ ਦੇ ਸਰਦਾਰ ਦੇ ਦੋਵੇਂ ਬੇਟੇ ਏਥੇ ਹੀ ਰੁੜੇ ਸਨ ।

ਦੁਆਬੇ ਦੇਸ ਆ ਵੜੇ ਕਰਤਾਰ ਸਿੰਘਾ ਵਡੇ ਦੁਖ ਤੋਂ ਜਾਨ ਛੁਡਾ ਭਾਈ

ਵਾਕ ਕਵੀ

ਮਾਰ ਮਨਜ਼ਲਾਂ ਸਿੰਘ ਦੁਆਬੇ ਆਏ ਰਸਦ ਪਿੰਡਾਂ ਵਿਚੋਂ ਉਗਰਾਹੀ ਆਕੇ
ਕਠਾ ਕਰ ਦਾਣਾਪਠਾ ਬਹੁਤ ਸਾਰਾ ਲੰਗਰਕਰਨ ਦੀ ਬਜੋਂਤ ਬਨਾਈ ਆਕੇ
ਬਿਜੇ ਖਾਂ ਜਾਲੰਧਰੋਂ ਚੜ੍ਹ ਆਯਾ ਫੌਜ ਸਿੰਘਾਂ ਤੇ ਓਸ ਝੁਕਾਈ ਆਕੇ
ਦਾਣਾ ਖਾਣਾ ਨ ਵਿਚ ਨਸੀਬ ਹੋਯਾ ਗਲ ਸਜਰੀ ਪਈ ਲੜਾਈ ਆਕੇ
ਉਤਰ ਪਾਰ ਬਿਆਸਾ ਤੋਂ ਲਖੂ ਆਯਾ ਏਹ ਭੀ ਸੂਹੇ ਨੇ ਖਬਰ ਪੁਚਾਈ ਆਕੇ
ਬਣੀ ਸਿੰਘਾਂ ਦੇ ਭਾ ਦੀ ਫੇਰ ਔਖੀ ਕਠੀ ਰਬ ਮੁਸੀਬਤ ਪਾਈ ਆਕੇ
ਛਡ ਟੁਰੇ ਪਰਸਾਦਿਆਂ ਪਕਿਆਂ ਨੂੰ ਮੂੰਹ ਕਿਸੇ ਗਰਾਹੀ ਨ ਲਾਈ ਆਕੇ
ਮਰਦੇ ਮਾਰਦੇ ਟੁਰ ਪਏ ਮਾਲਵੇ ਨੂੰ ਪਿਛੋਂ ਲਖੂ ਨੇ ਗੇਲ ਦਬਾਈ ਆਕੇ
ਲੰਘ ਗਏ ਸਤਲੁਜ ਕਰਤਾਰ ਸਿੰਘਾ ਉਤੇ ਸਿੰਘਾਂ ਗਰਦੀ ਕਹੀ ਛਾਈ ਆਕੇ

ਸਿੰਘ ਮਾਲਵੇ ਜਾ ਟਿਕੇ

ਲਖੂ ਪਰਤ ਲਾਹੌਰ ਦੇ ਵਿਚ ਆਯਾ ਪੰਥ ਮਾਲਵੇ ਦੇ ਵਿਚ ਜਾਇ ਬੈਠਾ
ਜਿਥੇ ਜਿਥੇ ਸਕੀਰੀ ਸੀ ਕਿਸੇ ਦੀ ਜੀ ਓਸੇ ਥਾਂ ਜਾ ਕੇ ਡੇਰਾ ਲਾਇ ਬੈਠਾ
ਸੁਖਾ ਸਿੰਘ ਜਾ ਉਤਰਿਆਂ ਵਿਚ ਜੈਤੋ ਹਰੀ ਸਿੰਘ ਦਿਆਲ ਪੁਰ ਧਾਇ ਬੈਠਾ
ਡੇਰਾ ਵਿਝੂਕੇ ਨਵਾਬ ਕਪੂਰ ਸਿੰਘ ਦਾ ਪੰਥ ਖਿੰਡ ਕੇ ਸਿਰ ਲੁਕਾਇ ਬੈਠਾ
ਜਸਾ ਸਿੰਘ ਕਪੂਰ ਦੇ ਹੇਟ ਭਾਈ ਜਥਾ ਆਪਨਾ ਸਭ ਮਲਾਇ ਬੈਠਾ
ਗਏ ਸਿੰਘ ਨਕਈ ਬਠਿੰਡੇ ਗਿਰਦੇ ਹਰਕੋਈ ਆਪਨੀ ਨਾਹਰ ਤਕਾਇ ਬੈਠਾ
ਦੀਪ ਸਿੰਘ ਜਾ ਉਤਰਿਆ ਲਖੀ ਜੰਗਲ ਗੁਰੂ ਚੌਂਤਰੇ ਪੈਰ ਜਮਾਇ ਬੈਠਾ
ਚੜ੍ਹਤ ਸਿੰਘ ਪਕੇ ਪਥਰ ਲੇ ਲਥਾ ਹਰੀ ਪਿੰਡ ਕਈ ਪਿਆਰ ਵਧਾਇ ਬੈਠਾ
ਬਹੁਤ ਥਾਈਂ ਜਥੇ ਹੋਕੇ ਖਿੰਡ ਗਏ ਪੰਥ ਵੈਰੀ ਤੋਂ ਲੜ ਛੁਡਾਇ ਬੈਠਾ
ਏਧਰ ਆਪਨੇ ਮਨੋ ਕਰਤਾਰ ਸਿੰਘਾ ਲਖੂ ਸਿੰਘਾਂ ਦਾ ਖੋਜ ਉਠਾਇ ਬੈਠਾ

ਮਲਵੀਆਂ ਦੀ ਸੇਵਾ

ਏਸ ਜੰਗਵਿਚ ਬਹੁਤ ਨੁਕਸਾਨ ਹੋਯਾ ਪਈਆਂ ਪੰਥਨੂੰ ਬਹੁਤ ਖੁਵਾਰੀਆਂ ਜੀ
ਸਿੰਘ ਅਠ ਹਜ਼ਾਰ ਸ਼ਹੀਦ ਹੋਯਾ ਤੇਗਾਂ ਵਾਹੀਆਂ ਖੂਬ ਕਰਾਰੀਆਂ ਜੀ

ਜ਼ਖਮੀ ਹੋਏ ਫਟੜ ਕਈਹਜ਼ਾਰ ਹੈਸਨ ਸਿਰ ਝਲੀਆਂ ਮੁਸ਼ਕਲਾਂ ਭਾਰੀਆਂ ਜੀ
ਕੋਈ ਸਿੰਘ ਫਟੋਂ ਖਾਲੀ ਰਿਹਾ ਨਾਹੀਂ ਬਣੀਆਂ ਪੰਥ ਨੂੰ ਆ ਲਚਾਰੀਆਂ ਜੀ
ਬੈਠੇ ਮਾਲਵੇ ਪਲੀ ਛੁਡਾ ਦੁਖੋਂ ਦਿਲੋਂ ਕਰਕੇ ਸ਼ੁਕਰ ਗੁਜ਼ਾਰੀਆਂ ਜੀ
ਵੀਰਾਂ ਵੀਰਾਂ ਨੂੰ ਸਿਰਾਂ ਤੇ ਝਲ ਲਿਆ ਵਿਤੋਂ ਵਧਕੇ ਕੀਤੀਆਂ ਦਾਰੀਆਂ ਜੀ
ਜ਼ਖਮੀਫਟੜਾਂ ਮਾਂਦਿਆਂ ਵੀਰਾਂਦੀਆਂ ਸਦਹਕੀਮ ਕਰਵਾਈਆਂ ਕਾਰੀਆਂ ਜੀ
ਘਰ ਕਿਸੇ ਲਵੇਰੇ ਦੀ ਕਮੀਂ ਨਹੀਂ ਸੀ ਮਝੀਂ ਗਾਈਂ ਸਨ ਬੇਸ਼ੁਮਾਰੀਆਂ ਜੀ
ਦੁਧ ਦਹੀਂਮਖਣ ਸਿੰਘ ਛਕਣਲਗੇ ਦੂਰ ਹੋਈਆਂ ਕਮਜ਼ੋਰੀਆਂ ਸਾਰੀਆਂ ਜੀ
ਰੋਗੀ ਮਾਂਦੇ ਬੀਮਾਰ ਸਭ ਹੋਏ ਰਾਜ਼ੀ ਫੜ ਘੋੜਿਆਂ ਲਈਆਂ ਤਯਾਰੀਆਂ ਜੀ
ਸਿੰਘ ਮੁੜਕੇਤਯਾਰ ਬਰਤਯਾਰ ਹੋਏ ਘੜੀਆਂ ਔਖੀਆਂ ਦਿਲੋਂ ਵਸਾਰੀਆਂ ਜੀ
ਸਿਦਕੀ ਸਿੰਘ ਓਹਧਨ ਕਰਤਾਰ ਸਿੰਘਾਏਡ ਮੁਸ਼ਕਲਾਂ ਜਿਨ੍ਹਾਂ ਸਹਾਰੀਆਂ ਜੀ

### ਲਖੂ ਦਾ ਹੋਰ ਜ਼ੁਲਮ

ਕਬਿਤ ॥ ਲਖੂ ਨੇ ਲਾਹੌਰ ਵਿਚ ਜਾਕੇ ਪਟਵਾਈ ਡੌਂਡੀ ਖਤਰੀ ਗੋਬਿੰਦ ਸਿੰਘ ਪੰਥ ਸੀ ਰਚਾਇਆ ਏਹ। ਖਤਰੀ ਦੀ ਜੜ੍ਹ ਲਾਈ ਖਤਰੀ ਨੇ ਪੁਟ ਸੁਟੀ ਪੰਥ ਸੀ ਫਸਾਦੀ, ਹੈ ਮੈਂ ਮਾਰ ਕੇ ਮੁਕਾਇਆ ਏਹ। ਕੋਈ ਦੇਸ ਵਿਚ ਅਖਵਾਏ ਨੇ ਗੁਰੂ ਦਾ ਸਿਖ ਜੇਹੜਾ ਅਖਵਾਇ ਡਨ ਓਸ ਲਈ ਸੁਨਾਇਆ ਏਹ। ਘਰ ਬਾਰ ਜਾਵੇ ਓਹਦਾ ਲੁਟਿਆ ਕਰਤਾਰ ਸਿੰਘਾ ਤੁਰਕ ਬਨਾਇਆ ਜਾਵੇ ਹੁਕਮ ਸੁਨਾਇਆ ਏਹ॥ ਕਬਿਤ॥ ਕੀਤਾ ਜਾਵੇ ਕਤਲ ਯਾ ਤੁਰਕ ਬਨਾਇਆ ਜਾਵੇ ਗੁਰੂ ਦਾ ਜੇ ਸਿਖ ਦੇਸ ਵਿਚ ਅਖਵਾਇਗਾ। ਪਾਇਗਾ ਓਹ ਦੁਖ ਸੂਬਾ ਦੇਵੇਗਾ ਸਜ਼ਾ ਓਹਨੂੰ ਪੜੇ ਗੁਰਬਾਣੀ ਗੁਰ ਗਰੰਥ ਜੋ ਖੁਲ੍ਹਾਇਗਾ। ਜਾਇਗਾ ਓਹ ਮਾਰਿਆ ਤੇ ਲੁਟਿਆ ਬਿਨਾਂ ਹੀ ਦਰੀ ਅਜ ਤੋਂ ਔਲਾਦ ਸਿਰ ਕੇਸ ਜੋ ਰਖਾਇਗਾ। ਆਇਗਾ ਓਹ ਦਿਨ ਕਰਤਾਰ ਸਿੰਘਾ ਝਬਦੇ ਹੀ ਲਖੂ ਮਰ ਦੋਜਖਾਂ ਦੇ ਵਿਚ ਦੁਖ ਪਾਇਗਾ॥

ਦੋਹਿਰਾ:—ਗਰੰਥ ਪੋਥੀਆਂ ਟੋਲ ਕੇ ਦਿਤੇ ਸਭ ਜਲਾ।
ਲਖੂ ਪਾਪੀ ਲਗਦੀ ਵਾਹ ਲਈ ਸਭ ਲਾ।
ਦੋਹਿਰਾ:—ਜੋ ਫੜਿਆਸਿੰਘ ਆਂਵਦਾ ਦੇਵੇ ਬਹੁਤ ਸਜਾਇ।

ਛੇਰੀ ਦੀਨ ਮਨਾਇ ਜਾਂ ਦੇਵੇ ਕਤਲ ਕਰਾਇ ॥

ਦੋਹਿਰਾ:–ਸਿੰਘ ਸਤਾਏ ਦੁਸ਼ਟ ਨੇ ਸੁਨੀ ਅਕਾਲ ਪੁਕਾਰ।
ਸ਼ਾਹਨਵਾਜ਼ ਨੂੰ ਭੇਜਿਆ ਲਵਪੁਰ ਤੇ ਬਲਧਾਰ॥

ਸ਼ਾਹਨਵਾਜ਼ ਨੇ ਲਾਹਰ ਤੇ ਚੜ੍ਹਾਈ ਕਰਨੀ

ਦੋਹਿਰਾ:–ਯਾਹਯਾ ਖਾਂ ਨਵਾਜ਼ਸ਼ਾਹ ਸਕੇ ਦੋਏ ਭਰਾ।
ਬੇਟੇ ਖਾਨ ਬਹਾਦਰੇ ਸਮਝੇ ਸਭ ਦਾਨਾ॥

ਦੋਹਿਰਾ:–ਵਿਰਸਾ ਜੋ ਸੀ ਬਾਪਦੀ ਯਾਹਯ ਖਾਂ ਲਈ ਦਬ।
ਹਿਸਾ ਲੈਣ ਓਹ ਬਾਪਦਾ ਆਇਆ ਚੜ੍ਹਕੇ ਝਬ॥

ਕਬਿੱਤ॥ ਫੌਜ ਲੈ ਕੇ ਜੰਗੀ ਚੰਗੀ ਜੰਗ ਦੀ ਤਯਾਰੀ ਕਰ ਸ਼ਾਹਨਵਾਜ਼ ਆਇਆ ਚੜ੍ਹ ਹਾਕਮ ਮੁਲਤਾਨ ਦਾ। ਸ਼ਾਲਾ ਮਾਰ ਬਾਗ ਪਾਸ ਫੌਜ ਜਾ ਉਤਾਰੀ ਸਾਰੀ ਹਿਸਾ ਲੈ ਕੇ ਜਾਣਾ ਦਿਲ ਵਿਚ ਪਕੀ ਠਾਨ ਦਾ॥ ਭੇਜਿਆ ਦੀਵਾਨ, ਸਿੰਘ ਸੂਰਤ ਸੁਜਾਨ ਜਾਨ ਲਿਖਯਾ ਪੈਗਾਮ ਕੰਮ ਕਰਨਾ ਈਮਾਨ ਦਾ। ਜਾਇਦਾਦ ਬਾਪ ਦੀ ਦਾ ਅਧ ਕਰਤਾਰਸਿੰਘਾ ਹਿਸਾ ਭਾਈ ਦੇਹ ਜਿਉਂ ਤਰੀਕਾ ਹੈ ਜਹਾਨ ਦਾ।

ਕਬਿਤ॥ ਖਤ ਲੈ ਦੀਵਾਨ ਝਟ ਪਹੁੰਚਿਆ ਕਿਲੇ ਦੇ ਵਿਚ ਯਾਹਯੇ ਖਾਂ ਦੇ ਅਗੇ ਜਾਕੇ ਰਖਯਾ ਦੀਵਾਨ ਨੇ। ਪੜ੍ਹਕੇ ਸੁਣਾਇਆ ਖਤ ਮੁਨਸ਼ੀ ਨੇ ਸੂਬੇ ਤਾਈਂ ਸੁਣਕੇ ਭਰਾ ਦੀ ਗਲ ਗੌਲੀ ਨਹੀਂ ਖਾਨ ਨੇ। ਖਾਨ ਨੇ ਜਵਾਬ ਠੀਕ ਦਿਤਾ ਨ ਦੀਵਾਨ ਤਾਈਂ ਆਦਰ ਵਜ਼ੀਰ ਜਾਨ ਕੀਤਾ ਨਾ ਨਦਾਨ ਨੇ। ਠਾਨਦੇ ਹਾਂ ਸਚੀ ਕਰਤਾਰ ਸਿੰਘਾ ਗਲ ਇਹੋ ਕਿਸ ਨੂੰ ਖਵਾਰ ਨਾਹੀਂ ਕੀਤਾ ਹੈ ਗੁਮਾਨ ਨੇ।

ਦੋਹਿਰਾ–ਯਾਹਯੇ ਖਾਂ ਨ ਮੰਨਿਆ ਮਿਲੇ ਨ ਦੋਵੇਂ ਭਰਾ॥
ਅਗਲਾ ਦਿਨ ਕਰਤਾਰ ਸਿੰਘਾ ਗਿਆ ਈਦ ਦਾ ਆ॥

ਕੁੰਡਲੀਆ–ਮੇਲਾ ਸ਼ਾਲ੍ਹਮਾਰ ਵਿਚ ਭਰਿਆ ਬਹੁਤਾ ਆਨ॥
ਕਠੇ ਹੋਏ ਆ ਬਾਗ ਵਿਚ ਬਹੁਤੇ ਮੁਸਲਮਾਨ॥
ਬਹੁਤੇ ਮੁਸਲਮਾਨ ਮੇਲਾ ਭਰ ਗਿਆ ਭਾਰਾ॥

ਆਯਾ ਯਾਹਯੇ ਖਾਂ ਉਥੇ ਅਮਲਾ ਲੈ ਸਾਰਾ।
ਓਸ ਜਗ੍ਹਾ ਤੇ ਆਨ ਗਿਆ ਪੈ ਬੜਾ ਝਮੇਲਾ।
ਦੋਹਾਂ ਭਰਾਵਾਂ ਦਾ ਗਿਆ ਹੋ ਓਥੇ ਮੇਲਾ॥
ਕੁੰਡਲੀਆ:—ਗਿਆ ਮਿਲਾਪ ਹੋ ਦੋਹਾਂ ਦਾ ਬੈਠੇ ਰਲਮਿਲ ਖਾਨ।
ਗਲਾਂ ਦੇ ਵਿਚ ਵਧ ਗਿਆ ਬਹੁਤ ਬਖੇੜਾ ਆਨ॥
ਬਹੁਤ ਬਖੇੜਾ ਆਨ ਖਾਨ ਉਠ ਬੈਠੇ ਸਾਰੇ।
ਤੇਗੀਂ ਉਤਰ ਖੜੇ ਹੋਏ ਫਿਰ ਹਥ ਕਰਾਰੇ॥
ਸ਼ਾਹ ਨਿਵਾਜ਼ ਰਣ ਵਿਚ ਅੰਤ ਨੂੰ ਗਾਇਬ ਰਿਹਾ।
ਲਖੂ ਸੂਬੇ ਰਣ ਓਥੇ ਓਹ ਫੜਿਆ ਗਿਆ॥

ਕਬਿਤ॥ ਸ਼ਾਹਨਵਾਜ਼ ਖਾਂ ਕੈਦ ਕਰਕੇ ਭਰਾ ਤਾਈਂ ਫਤ੍ਹਾ ਦੇ ਨਸ਼ਾਨ ਛਡ ਸ਼ਹਿਰ ਵਲ ਆਇਆ। ਆਨ ਕੀਤਾ ਕਿਲ੍ਹਾ ਸ਼ਹਿਰ ਆਪਨੇ ਕਾਬੂ ਦੇ ਵਿਚ ਹਰ ਇਕ ਥਾਂ ਤਹਿਤ ਅਪਨਾ ਬਠਾਇਆ। ਸਾਰੀ ਜਾਇਦਾਦ ਆਣ ਸਾਂਭ ਲਈ ਜ਼ੋਰ ਨਾਲ ਲੱਖੂ ਸਣੇ ਸੂਬੇ ਤਾਂਈਂ ਜੇਹਲ ਖਾਨੇ ਪਾਇਆ। ਪਾਇਆ ਕਰਤਾਰ ਸਿੰਘਾ ਪਾਪੀਆਂ ਨੇ ਕੀਤਾ ਫਲ ਖਾਲਸੇ ਦਾ ਪਿਛਾ ਰਬ ਲਖੂ ਤੋਂ ਛੁਡਾਇਆ॥

ਯਾਯੇ ਖਾਂ ਨੇ ਕੈਦ ਵਿਚੋਂ ਭਜਕੇ ਦਿਲੀ ਜਾਣਾ

(ਕੋਰੜਾ ਛੰਦ ੧੩ ਵਰਣ)

ਬਾਦਸ਼ਾਹੀ ਖਾਤਮੇ ਦੇ ਉਤੇ ਆਈ ਜੀ। ਤੁਰਕਾਂ ਦੇ ਘਰ ਰਬ ਖੇਡ ਪਾਈ ਜੀ
ਸੂਬਾ ਸ਼ਾਹ ਨਵਾਜ ਖਾਂ ਜੇਲ੍ਹ ਸੁਟਯਾ। ਨਾਲ ਅਸਬਾਬ ਸਾਰਾ ਚਾਇ ਲਟਯਾ
ਕਸੂਰਦੇਪਠਾਨਾਦਾਸੀ ਪਹਿਰਾ ਲਗਯਾ।ਓਨ੍ਹਾਂਨਾਲ ਮਿਲਕੇਦਿਲੀਨੂੰ ਵਗਿਆ
ਚਾਚੇ ਅਗੇ ਰੁਨਾ ਜਾਕੇ ਪਾ ਦੁਹਾਈ ਜੀ। ਤੁਰਕਾਂ ਦੇ ਘਰ ਰਬ ਖੇਡ ਪਾਈ ਜੀ
ਕਮਰਦੀਂ ਬਾਦਸ਼ਾਹ ਦਾ ਵਜ਼ੀਰ ਸੀ। ਉਸਨੇ ਭਤੀਜੇ ਤਾਈਂ ਦਿਤੀ ਧੀਰ ਜੀ
ਬਾਦਸ਼ਾਹ ਦੇ ਅਗੇ ਓਸਜਾ ਖਲਾਰਯਾ। ਰੁਨਾ ਯਾਯੇ ਖਾਂਕਰ ਹਾਲ ਪਾਰ ਹਯਾ
ਬਾਦਸ਼ਾਹ ਕਹੇ ਓਹਨੂੰ ਫੜ ਤਾੜਨਾ। ਸ਼ਾਹਨਵਾਜ ਉਤੇ ਫੌਜ ਤਾਈਂ ਚਾੜ੍ਹਨਾ
ਕੀਤੀ ਓਸ ਠੀਕ ਬੜੀ ਗੁਮਰਾਹੀ ਜੀ। ਤੁਰਕਾਂ ਦੇ ਘਰ ਰਬ ਖੇਡ ਪਾਈ ਜੀ।

ਕਮਰਦੀਂ ਬਾਦਸ਼ਾਹ ਦੀ ਲੈ ਸਿਖਯਾ । ਸ਼ਾਹਨਵਾਜ ਵਲੇ ਓਸ ਖਤ ਲਿਖਯਾ
ਖਤ ਵਿਚ ਓਸ ਤਾਈਂ ਬਹੁਤਾ ਤਾੜਿਆ । ਪੁਤ੍ਰ ਨੂੰ ਫੌਜ ਦੇ ਕੇ ਝਟ ਚਾੜ੍ਹਿਆ
ਮੀਰ ਮੁਨਯਮ ਕਰ ਆਯਾ ਧਾਈ ਜੀ । ਤੁਰਕਾਂ ਦੇ ਘਰ ਰਬ ਖੇਡ ਪਾਈ ਜੀ
ਸ਼ਾਹਨਿਵਾਜ਼ ਤਾਈਂ ਜਦੋਂ ਸੋਆਂ ਪੁਜੀਆਂ।ਆਪਨੇ ਬਰਾਦੀਆਂ ਓਹਨੂੰ ਸੁਝੀਆਂ
ਸ਼ਾਹਦੁਰਾਨੀ ਤਈ ਓਸ ਲਿਖ ਘਲਿਯਾ। ਫੌਜ ਲੈਕੇ ਝਟਪਟ ਆ ਜਾ ਚਲਯਾ
ਸਾਂਭ ਲੈ ਪੰਜਾਬ ਨ ਕਰੂੰਗਾ ਸਾਮ੍ਹਨਾ । ਮੈਨੂੰ ਕਰ ਆਪਨਾ ਗੁਲਾਮ ਜਾਨਨਾ
ਗਲ ਕਰਤਾਰ ਸਿੰਘਾ ਉਲਟਾਈ ਜੀ । ਤੁਰਕਾਂ ਦੇ ਘਰ ਰਬ ਖੇਡ ਪਾਈ ਜੀ

ਦੋਹਿਰਾ:–ਅਹਿਮਦਸ਼ਾਹ ਨੂੰ ਓਸ ਨੇ ਲਿਖਯਾ ਝਬਦੇ ਆ ।
ਲੈ ਪੰਜਾਬ ਨੂੰ ਸਾਂਭ ਤੂੰ ਦੇਰ ਨ ਹਰਗਿਜ਼ ਲਾ ।

ਦੋਹਿਰਾ:–ਏਹ ਗਲ ਸੁਣਕੇ ਕਾਬਲੋਂ ਚੜਿਆ ਸ਼ਾਹਦੁਰਾਨ ।
ਦਸ ਹਜ਼ਾਰ ਅਸਵਾਰ ਲੈ, ਮੁਗਲ, ਦੁਰਾਨ, ਪਠਾਨ ॥

੧੮੦੬ ਵਿਚ ਅਹਿਮਦ ਸ਼ਾਹ ਦਾ ਦੂਸਰਾ ਧਾਵਾ ਕੋਰੜਾ ਛੰਦ)

ਸਾਹਨਿਵਾਜ਼ ਖਤ ਲਿਖਕੇ ਮੰਗਾਯਾ । ਦੂਜੀ ਵਾਰ ਸ਼ਾਹ ਦੁਰਾਨੀ ਫੇਰ ਆਯਾ
ਦਸ ਕੂ ਹਜਾਰ ਜੰਗੀ ਫੌਜ ਨਾਲ ਜ਼ੇ । ਚੜਿਆ ਪੰਜਾਬ ਉਤੇ ਵਾਂਗ ਕਾਲ ਜੇ
ਪੁਜੀ ਏਹ ਖਬਰ ਜਾ ਦਿਲੀ ਵਿਚ ਜੀ। ਬਾਦਸ਼ਾਹ ਸੁਣ ਹੋਯਾ ਬਹੁਤ ਜਿਚਜੀ
ਸਦਕੇ ਵਜ਼ੀਰ ਪਾਸ ਹੈ ਬਠਾਇਆ । ਦੂਜੀ ਵਾਰ ਸ਼ਾਹ ਦੁਰਾਨੀ ਫੇਰ ਆਯਾ
ਬਾਦਸ਼ਾਹ ਕਹੇਵਜ਼ੀਰ ਢੰਗ ਥਾਪਨਾ।ਸ਼ਾਹਨਿਵਾਜ਼ ਤਈਂ ਕਿਵੇਂ ਕਰ ਆਪਨਾ
ਲਿਖਕੇ ਵਜ਼ੀਰ ਨੇ ਸ਼ਤਾਬ ਘਲਿਆ।ਆਉਂਦਾ ਦੁਰਾਨੀਕਾਬਲੋਂ ਹੈ ਚਲਿਆ
ਓਸਦਾ ਮੁਕਾਬਲਾ ਤੂੰ ਖੂਬ ਕਰਨਾ । ਸ਼ਾਹ ਅਬਦਾਲੀ ਪਾਸੋਂ ਨਹੀਂ ਡਰਨਾ
ਹਾਕਮ ਲਾਹੌਰ ਤੈਨੂੰ ਹੈ ਬਨਾਇਆ । ਦੂਜੀ ਵਾਰੀ ਸ਼ਾਹਦੁਰਾਨੀ ਫੇਰ ਆਯਾ
ਮੈਂ ਭੀ ਤੇਰੀ ਮਦਦੇ ਸ਼ਤਾਬ ਆਵਾਂਗਾ । ਜੰਗੀ ਫੌਜ ਤੋਪਖਾਨੇ ਲੈਕੇ ਧਾਵਾਂਗਾ
ਮੁਨਯਮਖਾਂ ਨੂੰ ਪਹੁੰਚਿਆ ਹੀ ਜਾਨ ਤੂੰ।ਜੰਗ ਦੀ ਤਯਾਰੀ ਦੇ ਕਰੀਂ ਸਾਮਾਨ ਤੂੰ
ਸ਼ਾਹਨਿਵਾਜ਼ ਸੁਣ ਫਰ ਹੋਯਾ ਸ਼ੇਰ ਆ। ਆਪਨੇ ਈਮਾਨ ਵਲੋਂ ਮੁਖ ਫੇਰਿਆ
ਤਲੀ ਉਥੇ ਥੁਕ ਮੁੜ ਮੁਖ ਪਾਇਆ । ਦੂਜੀ ਵਾਰੀ ਸ਼ਾਹਦੁਰਾਨੀ ਫੇਰ ਆਯਾ
ਬਾਦਸਾਹ ਕਾਬਲ ਤੋਂ ਕੂਚ ਕਰਕੇ । ਆਯਾ ਜਾਂ ਪਸ਼ੌਰ ਵਡੇ ਦੁਖ ਭਰਕੇ

ਅਗੋਂ ਵਾਲੀਓਸਨੇ ਵਕੀਲ ਘਲਿਆ। ਸਾਹਨਿਵਾਜ਼ ਔਂਦਾ ਨ ਮੂਲ ਝਲਿਆ
ਵੇਖ ਕਲਾ ਵਿਗੜੀਓਹ ਪਿਛਾਂਨਸਿਆ।ਬਾਦਸ਼ਾਹ ਤਾਈਂ ਜਾਕੇ ਹਾਲ ਦਸਿਆ
ਸੁਣਕੇ ਏਹ ਗਲ ਅਖੀਂ ਖ਼ੂਨ ਛਾਯਾ। ਦੂਜੀ ਵਾਰ ਸਾਹ ਦੁਰਾਨੀ ਫੇਰ ਆਯਾ

ਦੋਹਿਰਾ:—ਅਹਿਮਦ ਸ਼ਾਹ ਨੇ ਕੁਝ ਭੀ ਕੀਤੀ ਨ ਪਰਵਾਹ।
ਧਾਇਆ ਵਲ ਪੰਜਾਬ ਦੇ ਬਹੁਤ ਗੁਸਾ ਖਾ॥

ਕਬਿਤ॥ ਫੌਜ ਅਫਗਾਨੀ ਸ਼ਾਹ ਦੁਰਾਨੀ ਲੈਕੇ ਝਟ ਧਾਇਆ ਤੇ ਕਰ ਮਨਜ਼ਲਾਂ ਰੁਤਾਸ ਵਿਚ ਆਇਆ। ਸਾਬਰ ਸ਼ਾਹ ਤਈਂ ਕਰ ਭੇਜਿਆ ਵਕੀਲ ਫੇਰ ਨਾਲ ਅਸਵਾਰ ਲੈ ਉਹ ਝਟ ਪਟ ਧਾਇਆ। ਬੇਟਾ ਸ਼ਾਹ ਦੇ ਪੀਰ ਦਾ ਸੀ ਤੇਜ਼ ਤਕਦੀਰ ਵਾਲਾ ਹੌਂਸਲਾ, ਗੁਮਾਨ ਸੀ ਜਵਾਨੀ ਨੇ ਭੁਲਾਇਆ। ਆਯਾ ਕਰਤਾਰ ਸਿੰਘ ਭਰਯਾ ਦਮਾਗ, ਵਿਚ ਆਉਂਦੇ ਨੇ ਮੌਤ ਤਾਈਂ ਕੂਕ ਕੇ ਬੁਲਾਇਆ॥

## ਸਾਬਰ ਸ਼ਾਹ ਦਾ ਕਤਲ ਹੋਣਾ

ਸਾਬਰਸ਼ਾਹ ਦਰਬਾਰ ਵਿਚ ਜਾਂਦਿਆਜੀ ਸ਼ਾਹਨਿਵਾਜ਼ ਨੂੰਕਹਿਆਸੁਨਾ ਭਾਈ
ਚੰਗਾ ਕੰਮ ਨ ਕੀਤਾ ਇਹ ਸੂਬਿਆ ਤੂੰ ਦਿਤਾ ਹਈ ਈਮਾਨ ਰੁੜਾ ਭਾਈ
ਖਤ ਲਿਖਿਓ ਈ ਪੇਹਲਾਂ ਬਾਦਸ਼ਾਹ ਨੇ ਝਟ ਪਟ ਪੰਜਾਬ ਨੂੰ ਆ ਭਾਈ
ਤੇਰੇ ਸਦਿਆਂ ਸਾਜ਼ ਸਾਮਾਨ ਲੈ ਕੇ ਆਯਾ ਬਾਦਸ਼ਾਹ ਦੁਖ ਉਠਾ ਭਾਈ
ਹੁਣ ਮੇਲ ਕਰ ਲਿਓ ਈ ਫੇਰ ਦਿਲੀ ਕੀਤੇ ਕੌਲ ਕਰਾਰ ਭੁਲਾ ਭਾਈ
ਮੁਸਲਮਾਨ ਨਾਹੀਂ ਬਈਮਾਨ ਹੈਂ ਤੂੰ ਮਰਦ ਨਹੀਂ ਤੂੰ ਰੰਨ ਅਖਵਾ ਭਾਈ
ਇਹ ਸੁਣਕੇ ਸ਼ਾਹਨਿਵਾਜ਼ ਦੀਆਂ ਅਖਾਂ ਵਿਚ ਗਿਆ ਲਹੂ ਛਾ ਭਾਈ
ਦਿਤਾ ਹੁਕਮ ਜਲਾਦਾਂ ਨੂੰ ਵਕਤ ਓਸੇ ਦਿਹੋ ਏਸਦਾ ਸਿਰ ਉਡਾ ਭਾਈ
ਭਰੇ ਵਿਚ ਦਰਬਾਰ ਕਰਤਾਰ ਸਿੰਘਾ ਸਾਬਰ ਸ਼ਾਹ ਦਿਤਾ ਮਰਵਾ ਭਾਈ

## ਅਹਿਮਦ ਸ਼ਾਹ ਨੇ ਲਾਹੌਰ ਫਤਹ ਕਰਨਾ

ਸੂਬੇ ਪਕੜ ਵਕੀਲ ਮਰਵਾਇ ਦਿਤਾ ਰਾਜ਼ਨੀਤ ਛਡ ਬੇਨਿਆਈ ਕੀਤੀ
ਅਹਿਮਦਸ਼ਾਹ ਨੂੰ ਪੁਜੀਆਂ ਜਦੋਂ ਖਬਰਾਂ ਗੁਸਾ ਖਾ ਕੇ ਓਸ ਚੜ੍ਹਾਈ ਕੀਤੀ

ਮਾਰੋ ਮਾਰ ਕਰਦਾ ਆ ਲਾਹੌਰਪਹੁੰਚਾ ਸ਼ਾਹਨਿਵਾਜ਼ ਬੀ ਖੂਬ ਤਕੜਾਈ ਕੀਤੀ
ਤੋਪਾਂ ਚਾੜ੍ਹੀਆਂ ਕੋਟ ਦੇ ਚਾਰ ਤਰਫੀਂ ਦਾਰੂ ਸਿਕਾ ਦੇ ਫੌਜ ਜਮਾਈ ਕੀਤੀ
ਨੇੜੇ ਤੇੜਿਓਂ ਮਦਦਾਂ ਸਦ ਲਈਆਂ ਅਧੇ ਲਖ ਦੀ ਭੀੜ ਭੜਾਈ ਕੀਤੀ
ਦਸ ਹਜ਼ਾਰ ਸੀ ਫੌਜ ਦੁਰਾਨੀਆਂ ਦੀ ਓਹਨਾਂ ਫੇਰ ਭੀ ਬੇ ਪਰਵਾਹੀ ਕੀਤੀ
ਅਸਨਤਬੇਗ ਬਖਸ਼ੀ ਤਾਈਂਨਾਲ ਲੈਕੇ ਸੂਬੇ ਦੁਸ਼ਮਨਾਂ ਦੀ ਅਗਵਾਈ ਕੀਤੀ
ਮੁਠ ਭੇੜ ਹੋਈ ਚੰਗੀ ਦੁਹੀਂ ਤਰਫੀਂ ਦੋਹਾਂ ਦਲਾਂ ਨੇ ਜੋਰ ਅਜਮਾਈ ਕੀਤੀ
ਬਾਦਸ਼ਾਹ ਨੇ ਖਿਚਿਆ ਜਦੋਂ ਖੰਡਾ ਨ ਦੁਰਾਨੀਆਂ ਫੇਰ ਘੁਸਾਈ ਕੀਤੀ
ਪੈਰ ਉੱਖੜ ਸੂਬੇ ਦੀ ਫੌਜ ਦੇ ਆ ਜਾਨਾਂ ਗਿਲਜਿਆਂ ਤੋੜ ਲੜਾਈ ਕੀਤੀ
ਖਾਲੀ ਮੋਰਚ ਛਡਕੇ ਨਠ ਗਏ ਮੁਸਲਮਾਨਾਂ ਨੇ ਕਦਮ ਉਠਾਈ ਕੀਤੀ
ਅਹਿਮਦਸ਼ਾਹਅਬਦਾਲੀਨ ਫਤ੍ਹਾ ਪਾਈ ਸ਼ਾਹਨਵਾਜਦਿਲੀ ਵਲ ਧਾਈ ਕੀਤੀ
ਵੜੀ ਸ਼ਹਿਰ ਜਾਂ ਫੌਜ ਦੁਰਾਨੀਆਂ ਦੀ ਦਿਲ ਖੋਲ੍ਹ ਕੇ ਲੁਟ ਮਚਾਈ ਕੀਤੀ
ਖੂਬ ਲੁਟਿਆ ਮੁਗਲ ਮਹਲੇ ਤਾਈਂ ਕਈਆਂ ਘਰਾਂ ਦੀ ਮਾਰ ਸਫਾਈ ਕੀਤੀ
ਕਿਲ੍ਹਾ ਸ਼ਾਹ ਦੁਰਾਨੀ ਨੇ ਸਾਂਭ ਲਿਆ ਥਾਓਂ ਥਾਂਈਂ ਚੰਗੀ ਪਕਿਆਈ ਕੀਤੀ
ਮੁਗਲ ਘਟਨਗੇ ਹੁਣ ਕਰਤਾਰ ਸਿੰਘਾ ਕਲਾ ਸਿੰਘਾਂ ਦੀ ਰਬ ਸਵਾਈ ਕੀਤੀ

### ਲਖਪਤ ਨੂੰ ਲਾਹੌਰ ਦਾ ਸੂਬਾ ਬਣਾਨਾ

ਅਹਿਮਦਸ਼ਾਹ ਨੂੰ ਏਸ ਲੜਾਈ ਅੰਦਰ ਚੰਗਾ ਕੰਮ ਦੀਵਾਨਾਂ ਨੇ ਆਇ ਦਿਤਾ
ਲਖਪਤ ਦੇ ਖਾਸ ਕੁਟੰਬੀਆਂ ਨੇ ਭਤ ਦੇ ਕੇ ਸੂਬਾ ਹਰਾਇ ਦਿਤਾ
ਨਿਮਕ ਖਾਕੇ ਪਾਪੀਆਂ ਬੁਰਾ ਕੀਤਾ ਸਿਰੋਂ ਰਬ ਦਾ ਖੌਫ ਭੁਲਾਇ ਦਿਤਾ
ਖਾਂਦੇ ਜਿਨ੍ਹਾਂ ਦਾ ਉਨ੍ਹਾਂ ਦਾ ਬੁਰਾ ਕੀਤਾ ਤਖਤ ਵੈਰੀਆਂ ਹਥ ਫੜਾਇ ਦਿਤਾ
ਖਿਦਮਤ ਏਸਦੇ ਬਦਲੇ ਬਾਦਸ਼ਾਹ ਨੇ ਫੈਜ਼ ਉਨਾਂ ਨੂੰ ਬਹੁਤ ਪੁਚਾਇ ਦਿਤਾ
ਕੈਦੋਂ ਕਢ ਦੀਵਾਨ ਕਰਤਾਰ ਸਿੰਘਾ ਸੂਬਾ ਕਰਕੇ ਤਖਤ ਬਠਾਇ ਦਿਤਾ

### ਦੋਹਾਂ ਬਾਦਸ਼ਾਹੀ ਫੌਜਾਂ ਦਾ ਜੰਗ

ਦੋਹਿਰਾ:—ਸਤਰਾਂ ਦਿਨ ਲਾਹੌਰ ਰਹਿ, ਫੌਜ ਮੰਗਾਈ ਹੋਰ।
ਸ਼ਾਹ ਦੁਰਾਨੀ ਚੜ੍ਹ ਪਿਆ, ਦੇਕੇ ਵਡਾ ਜੋਰ॥
ਦੋਹਿਰਾ:—ਚੜ੍ਹੀਆਂ ਫੌਜਾਂ ਦਿਲੀਓਂ, ਜੰਗ ਲੈ ਸਾਮਾਨ।

ਨਾਲ ਸ਼ਾਜਾਦਾ ਆਇਆ, ਅਹਿਮਦ ਸ਼ਾਹ ਸੁਜਾਨ ॥
ਦੋਹਿਰਾਃ—ਕਮਰਸੁ ਦੀਨ ਵਜੀਰ ਤੇ,()ਮੁਅਯਨ ਮੁਲਕ ਸਪੂਤ ।
ਰਾਣਾ ਮਾਧੋ ਸਿੰਘ ਜੀ ਜੈਪੁਰੀਆਂ ਰਜਪੂਤ ॥

ਕੋਰੜਾ ਛੰਦ

ਫੌਜਾਂ ਚੜ੍ਹ ਪਯਾਂ ਦੂਹੀਂ ਵਲੀਂ ਭਾਰੀਆਂ। ਜੰਗਦੀਆਂ ਕਰਕੇ ਮਨੋ ਤਯਾਰੀਆਂ
ਸਾਹ ਦੁਰਾਨੀ ਦਿਲੀ ਤਾਈਂ ਚਾਹੇ ਮਾਰਿਯਾ। ਵਲਚਾ ਸੂੰਦ ਫੌਜ ਨੂੰਉਲਾਰਯਾ
ਡਕਨੇ ਨੂੰ ਆਏ ਓਹ ਸੀ ਹੋਕੇ ਆਕਰੇ। ਦੋਹਾਂ ਸਰੰਦ ਪਾਸ ਹੋਏ ਟਾਕਰੇ
ਗੋਲੀਆਂ ਬੰਦੂਕਾਂ ਕੜਾਕੜ ਛੁਟੀਆਂ। ਦੋਹਾਂ ਬਾਦਸ਼ਾਹਾਂ ਦੀਆਂਫੌਜਾਂ ਜੁਟੀਆਂ
ਕੜਕਨ ਤੋਪਾਂ ਗੂੰਜਦੇ ਜੰਮੂਰੇ ਜੀ। ਚੰਗੀ ਮਾਰ ਮਚੀ ਆ ਦੋ ਪੈਹਰ ਪੂਰੇ ਜੀ
ਨੇਜੇ ਤਲਵਾਰ ਬਰਛੀ ਦੀ ਮਾਰਨੇ। ਜਗ ਵਿਚ ਮਾਰਕੇ ਲਾਹੇ ਸਬਾਰ ਨੇ
ਲਤਾਂ ਬਾਹਾਂ ਕਈਥਾਂਈ ਪੱਯਾਂ ਟੁਟੀਆਂ।ਦੋਹਾਂ ਬਾਦਸ਼ਾਹਾਂ ਦੀਆਂਫੌਜਾਂ ਜੁਟੀਆਂ
ਕਰਮਦੀਂ ਫੌਜ ਨੂੰ ਜਾਇ ਵਧਾਂਵਦਾ। ਹਾਥੀ ਉੱਤੇ ਬੈਠਾਹੋਯਾ ਸੀ ਲੜਾਂਵਦਾ
ਤੀਰ ਛੁਟਾ ਕਿਸੇਦਾ ਸਿਧਾ ਹੀ ਆਂਵਦਾ। ਵਿਨ੍ਹਕੇ ਕਲੇਜੇ ਤਾਂਈਂ ਪਾਰ ਜਾਂਵਦਾ
ਜਾਨ ਹੋਈ ਹਵਾ ਝਟ ਹੀ ਵਜ਼ੀਰ ਦੀ। ਮੀਰ ਮਨੂੰ ਝਟ ਕਰੀ ਤਦਬੀਰ ਜੀ
ਦਲੇਰੀ ਦੀਆਂ ਵਾਗਾਂ ਹਥੋਂ ਸੁਟੀਆਂ। ਦੋਹਾਂ ਬਾਦਸ਼ਾਹਾਂ ਦੀਆਂਫੌਜਾਂ ਜੁਟੀਆਂ
ਝਟ ਇਕ ਆਦਮੀ ਚੜ੍ਹਾਯਾ ਹੋਰ ਜੀ। ਬਾਪ ਵਲ ਜਗ੍ਹਾ ਤੇ ਬਠਾਯਾ ਹੋਰ ਜੀ
ਕਮਰਦੀਨ ਮੋਏ ਦਾ ਨਾ ਪਤਾ ਦਸਿਆ।ਸਗੋਂ ਹਾਥੀ ਜੋਰ ਦੇਕੇ ਅਗ੍ਹਾਂ ਧਸਯਾ
ਮੀਰ ਮੈਨੂੰ ਫੌਜ ਨੂੰ ਲੜਾਯਾ ਵਧਕੇ। ਵੈਰੀ ਤਾਈਂ ਹੌਸਲਾ ਦਖਾਯਾ ਵਧਾਕੇ
ਫੌਜਾਂ ਸੁ ਦੁਰਾਨੀਆਂ ਮਾਰਕੁਟੀਆਂ। ਦੋਹਾਂ ਬਾਦਸ਼ਾਹਾਂ ਦੀਆਂ ਫੌਜਾਂ ਜੁਟੀਆਂ
ਘਤਯਾ ਮੈਦਾਨ ਵਿਚ ਤਰਥਲ ਜੀ। ਪੈਰ ਆ ਦੁਰਾਨੀਆਂ ਦੇ ਗਏ ਹਲ ਜੀ
ਨਠੀਫੌਜ ਗਿਲਜਿਆਂ ਦੀ ਹਾਰ ਖਾਏਕੇ। ਮੁਗਲ ਦੀ ਫੌਜ ਪਿਛੇ ਪਈ ਧਾਏਕੇ
ਮਲੀਆਂ ਲਾਹੌਰ ਕਰ ਕਰ ਝੂਟੀਆਂ। ਦੋਹਾਂ ਬਾਦਸ਼ਾਹਾਂ ਦੀਆਂ ਫੌਜਾਂ ਜੁਟੀਆਂ
ਦੋਹਿਰਾ—ਅਹਿਮਦ ਸ਼ਾਹ ਮੁੜ ਹਾਰ ਖਾ ਨਠਾ ਦੂਜੀ ਵਾਰ ॥
ਸ਼ਾਹਜਾਦੇ ਲਾਹੌਰ ਨੂੰ ਲਿਆ ਆਨ ਸੰਭਾਰ ॥

()ਮੁਅਯਨ ਮੁਲਕ ਕਮਰਦੀਨ ਦਾ ਬੇਟਾ ਸੀ ਏਸੇ ਨੂੰ ਲੋਕ ਮੀਰ ਮਨੂੰ ਆਖਦੇ ਹਨ।

ਦੋਹਿਰਾ—ਸੂਬਾ ਫੇਰ ਲਾਹੌਰ ਦਾ ਕੀਤਾ ਮਨੂੰ ਮੀਰ ।
ਕੌੜਾ ਮਲ ਦੀਵਾਨ ਨੂੰ ਕੀਤਾ ਖਾਸ ਵਜ਼ੀਰ ॥
ਦੋਹਿਰਾ—ਲਖਪਤ ਰਾਇ ਨੂੰ ਪਕੜਕੇ ਕੀਤਾ ਕੈਦ ਸ਼ਤਾਬ ।
ਮਰੇ ਲਖੂ ਕਰਤਾਰ ਸਿੰਘ ਪਾਕੇ ਬਹੁਤ ਅਜ਼ਾਬ ॥

ਲਖਪਤ ਰਾਇ ਦੀਵਾਨ ਦਾ ਮਰਨਾ

ਕੋਰੜਾ ਛੰਦ

ਲਖੂ ਨੂੰ ਸ਼ਾਹਜ਼ਾਦੇ ਕੈਦ ਵਿਚ ਪਾਯਾ । ਤੀਹ ਲਖ ਡਨ ਉਹਦੇ ਉਤੇ ਲਾਯਾ
ਘਰ ਬਾਰ ਪਾਪੀ ਦਾ ਸਾਰਾ ਲੁਟਯਾ । ਮਾਲ ਅਸਬਾਬ ਸਾਰਾ ਵੇਚ ਸੁਟਯਾ
ਜਾਇਦਾਦ ਸਾਰੀ ਹੋਈ ਬਾਈ ਲਖਦੀ। ਇਜਤ ਨ ਰਹੀ ਖਤਰੀ ਦੀ ਕਖ ਦੀ
ਜੋਰ ਹੁੰਦੇ ਏਸ ਦੇਸ ਸੀ ਬਤਾਇਆ । ਕੀਤੇ ਆਪਨੇ ਦਾ ਲਖੂ ਫਲ ਪਾਇਆ
ਬਾਕੀ ਰਿਹਾ ਡਨ ਵਿਚੋਂ ਅਠ ਲਖਆ।ਉਹਦੇਵਿਚ ਲਖੂ ਤਾਈਂ ਕੈਦ ਰਖਿਆ
ਕੋੜਾ ਮਲ ਗੁਰੂਦਾ ਪਯਾਰਾ ਸਿਖ ਸੀ।ਲਖੂ ਦਿਆਂ ਪਾਪਾਂਤੋਂ ਓਹਵਡਾਦਿਕਸੀ
ਓਸ ਦੇ ਸਪੁਰਦ ਸੂਬੇ ਕਰ ਛਡਿਆ । ਕੈਦ ਵਿਚੋਂ ਮੁੜਕੇ ਨ ਕਿਸੇ ਕਢਿਆ
ਛੇ ਮਾਹ ਪੂਰੇ ਕੈਦ ਵਿਚ ਰਖਿਆ । ਕਰਨੀ ਦਾ ਮਜ਼ਾ ਹਥੋ ਹਥੀ ਚਖਿਆ
ਮਾਰਿਆ ਅਜਾਬ ਦੇ ਕੌੜੇ ਮਲ ਜੀ । ਲਖੂ ਕੀਤੀ ਆਪਣੀ ਦੇ ਪਾਏ ਫਲਜੀ
ਮਾਰਿਆ ਕਮੌਤੇ ਕਿਸੇ ਨ ਛੁਡਾਇਆ। ਕੀਤੇ ਆਪਨੇਦਾ ਲਖੂ ਫਲ ਪਾਇਆ
ਹਿੰਦੂ ਹੋਕੇ ਕੀਤੇ ਓਸ ਕਿਡੇ ਕਹਿਰ ਜੀ। ਹਦੋਂ ਪਰੇ ਪਾਪੀ ਨੇ ਵਧਾਏ ਵੈਰ ਜੀ
ਹਿੰਦੂ ਹੋਕੇ ਗਾਲੀ ਓਸ ਮਿਟੀ ਹਿੰਦਦੀ।ਕੀਤੀ ਪਰਵਾਹਨ ਰਤੀ ਭੀ ਨਿੰਦ ਦੀ
ਤੁਰਕਾਂ ਤੋਂ ਘਟ ਕੇਹੜੀ ਲਖੂ ਕੀਤੀ ਜੀ।ਪੜ੍ਹ ਸੁਣਲਈ ਜੇਸੀ ਪਿਛੇ ਬੀਤੀ ਜੀ
ਸੂਬੇ ਤੋਂ ਨ ਘਟ ਓਸਜੋਰ ਲਾਇਆ । ਕੀਤੇ ਆਪਨੇ ਦਾ ਲਖੂਫਲ ਪਾਇਆ
ਮਰ ਪਾਪੀ ਅੰਤ ਨਰਕ ਸਧਾਰਿਆ । ਦੋਜ਼ਖਾਂ ਦੇ ਵਿਚ ਪਿਆ ਗੁਰੂ ਮਾਰਿਆ

ਨੋਟ-ਤਵਾਰੀਖ ਵਿਚ ਇਉਂ ਲਿਖਿਆ ਹੈ ਕਿ ਦੀਵਾਨ ਕੌੜਾ ਮਲ ਨੇ ਲਖੂ ਨੂੰਕਦ ਕਰਕੇ ਸਿੰਘਾਂ ਦੇ ਸਪੁਰਦ ਕਰ ਦਿਤਾ ਜੋ ਪਾਪੀਬੜੇ ਦੁਖ ਪਾਕੇਮੋਇਆ।ਪਰ ਪੰਥ ਪ੍ਰਕਾਸ਼ ਭਾਈ ਗਿਆਨਸਿੰਘ ਗਿਆਨੀ ਸਫਾ ੬੯੯ ਪਰ ਇਉਂ ਦਰਜ ਹੈ ਚ: ਆਠ ਲਾਖ ਮੈਂਕੈਦ ਰਖਾਯੋ ਕੌੜਾਮਲਨੇਫਲਭਗਾਯੋ। ਗੁਰਸਿਖਨਕੋ ਸੌਂਪਿਓ ਤਾਹਿੰ । ਕੈਦ ਰਖਿਓ ਉਨ ਕੋਠੇ ਮਾਹਿੰ । ਉਪਰ ਸਿੰਘ ਏਕ ਰਖਵਾਯੋ। ਲਖੂ ਬੰਨ੍ਹ ਤਹੀਂ ਬੈਠਾਯੋ। ਤਿਸ ਪਰ ਸਿਖ ਸਭ ਫਿਰੇਂਸੁਚੇਤ।ਦੂਰਦੂਰ ਤੇ ਚਲ ਕਰ ਹੇਤ। ਪਕੜ ਖੁਵਾਵਹਿਵਾਵੇਭੰਗੀ।ਰਖਿਯੋ ਮਾਸਛੇ ਅਸੇ ਤੰਗੀ । ਫਿਰ ਮਰਕੇ ਨਰਕੇ ਜਾ ਪਰਿਉ । ਜੈਸਾ ਕਰਿਓ ਤੈਸਾ ਤਿਨ ਭਰਿਓ ।

(ਪੰਥ ਪ੍ਰਕਾਸ਼)

ਲਾ ਗਿਆ ਕਲੰਕ ਪਿਛੇ ਜਦ ਸਾਰੀ ਨੂੰ। ਕਰਕੇ ਜਹਾਨ ਵਿਚ ਬਦ ਕਾਰੀ ਨੂੰ ਜ਼ੋਰ ਪਾਸ ਹੁੰਦਿਆਂ ਨ ਚੰਗਾ ਕਰਿਆ। ਬਦੀ ਖਟ ਜਗ ਤੋਂ ਕਮੌਤੇ ਮਰਿਆ ਦੇਸਘਾਤੀ ਨਾਮ ਅਪਨਾ ਰਖਾਇਆ। ਕੀਤੇ ਆਪਨੇ ਦਾ ਲਖੂ ਫਲ ਪਾਇਆ

ਦੋਹਿਰਾ—ਲਖੂ ਮਰ ਕਰਤਾਰ ਸਿੰਘ, ਪਿਆ ਦੋਜ਼ਖੀਂ ਜਾ।
ਦੁਨੀਆਂ ਦੇ ਵਿਚ ਨਾਮ ਨੂੰ, ਗਿਆ ਕਲੰਕ ਲੁਵਾ।

ਵਾਕ ਕਵੀ

ਕਬਿਤ॥ ਏਧਰ ਜਾਂ ਹਿਲ ਜੁਲ ਪਈ ਵਿਚ ਹਾਕਮਾਂ ਦੇ ਤੁਰਕਾਂ ਦੇ ਘਰ ਪਾਈਆਂ ਰਬ ਨੇ ਖਵਾਰੀਆਂ। ਮਾਲਵੇ ਦੇ ਦੇਸ ਜਾਕੇ ਸਿੰਘਾਂ ਨੂੰ ਭੀ ਆਈ ਹੋਸ਼ ਦੁਧ ਦਹੀਂ ਖਾਇ ਦੂਰ ਹੋ ਗਈਆਂ ਬਿਮਾਰੀਆਂ। ਫਟੜਾਂ ਦੇ ਫਟ ਮਿਲੇ ਰੋਗੀਆਂ ਦੇ ਰੋਗ ਗਏ ਮਾਂਦਗੀ ਹੋ ਦੂਰ ਗਈਆਂ ਆ ਗਈਆਂ ਤਯਾਰੀਆਂ। ਠਟ ਗੁਰਮਤੇ ਕਰਤਾਰ ਸਿੰਘਾ ਕਠ ਕਰ ਫੇਰ ਆ ਪੰਜਾਬ ਵਿਚ ਘਤੀਆਂ ਖੁਵਾਰੀਆਂ॥ ਕਬਿਤ॥ ਹਾਕਮਾਂ ਦੀ ਰਹੀ ਲਗੀ ਢੇਰ ਚਿਰ ਆਪੋ ਵਿਚ ਏਸ ਰਾਮ ਰੌਲੇ ਵਿਚ ਸਿੰਘ ਫੜ ਜ਼ੋਰ ਗਏ। ਕਈ ਸ਼ਹਿਰ ਲੁਟੇ ਪੁਟੇ ਹਾਕਮਾਂ ਦੇ ਬੂਟੇ ਮੁਢੋਂ ਪਾ ਲਾਹੌਰ ਵਿਚ ਲੁਟ ਕਸਰ ਨ ਛੋੜ ਗਏ। ਜੇਹਲਮ ਉਰਾਰ ਤਕ ਲੁਟਿਆ ਦੁਰਾਨੀ ਤਾਈਂ ਕਈ ਵਾਰੀ ਸੂਬੇ ਦਾ ਭੀ ਲਾਂਭੇ ਬੇੜਾ ਰੋੜ੍ਹ ਗਏ॥ ਘਲੂ ਘਾਰੇ ਵਿਚ ਮਰੇ ਜਿਤਨੇ ਕਰਤਾਰ ਸਿੰਘਾ ਓਦੂੰ ਕਈ ਹਿਸੇ ਬਹੁਤੇ ਜਥੇ ਰਲ ਹੋਰ ਗਏ॥

ਦੋਹਿਰਾ—ਏਸ ਰੌਲੇ ਵਿਚ ਖਾਲਸੇ, ਲੁਟ ਮਚਾਈ ਢੇਰ।
ਥੁੜਾਂ ਪੂਰੀਆਂ ਹੋ ਗਈਆਂ, ਹੋਸ਼ ਆ ਗਈ ਫੇਰ।

ਦੋਹਿਰਾ—ਅਠਾਰਾਂ ਸੌ ਛੇ ਬੀਤਿਆ, ਵਿਚ ਬਖੇੜੇ ਸਾਲ।
ਹੁਣ ਠਾਰਾਂ ਸੌ ਸਤ ਦਾ, ਸੁਣੋਂ ਸਜਣੋਂ ਹਾਲ॥

ਸਿੰਘਾਂ ਨੇ ਰਾਮਗੜ੍ਹ ਕਿਲ੍ਹਾ ਬਣਾਨਾ

ਦ੍ਵੈਯਾ ਛੰਦ॥ ਪਈ ਖਵਾਰੀ ਵਿਚ ਲਾਹੌਰ ਸਿੰਘਾਂ ਦੇ ਦਾ ਫਬੇ ਕਰ ਲਈਆਂ ਵਿਚ ਏਸ ਬਖੇੜੇ ਲੋੜਾਂ ਪੂਰੀਆਂ ਸਭੇ॥ ਲੁਟ ਕੁਟ ਕਰ ਦੇਸ ਦੂਰ ਤਕ ਅੰਮ੍ਰਿਤਸਰ ਵਿਚ ਆਏ। ਵੈਸਾਖੀ ਦਾ ਮੇਲਾ ਕੀਤਾ ਦਰਸ ਗੁਰਾਂ ਦੇ ਪਾਏ॥

ਵਿਚ ਦੀਵਾਨ ਸਿੰਘਾਂ ਦੇ ਇਕ ਦਿਨ ਏਹ ਗਲਾਂ ਟੁਰ ਪਈਆਂ। ਕੋਟ ਕਿਲੇ ਦੇ ਬਾਝੋਂ ਸਾਨੂੰ ਕਈ ਮੁਸ਼ਕਲਾਂ ਪਈਆਂ॥ ਇਕ ਆਪਨਾ ਕਿਲ੍ਹਾ ਅਸਾਂ ਨੂੰ ਠੀਕ ਬਣਾਨਾ ਚਾਹੀਏ। ਜੰਗ ਵਾਸਤੇ ਖਰਚ ਹਮੇਸ਼ਾਂ ਜਮ੍ਹਾਂ ਰਖਾਨਾਚਾਹੀਏ॥ ਕਿਲੇ ਬਿਨਾ ਘਾਟੇ ਬਹੁਤ ਝਲੇ ਨਿਤ ਕਜ਼ੀਏ ਪੈਂਦੇ। ਔਖੇ ਵੇਲੇ ਵਿਚ ਜੰਗਲਾਂ ਜਾ ਸਹਾਰਾ ਲੈਂਦੇ॥ ਓਹ ਕਿਲੇ ਦੀ ਬਹੁਤਿਆਂ ਤਾਈਂ ਥੋੜੇ ਮਾਰ ਮੁਕਾਂਦੇ। ਕਰਨ ਲੜਾਈ ਹੋ ਬੇ ਖਤਰੇ ਆਪਣਾ ਆਪ ਬਚਾਂਦੇ॥ ਵੇਖੋ ਸ਼ੇਰ ਬਹਾਦਰ ਸਿੰਘੋ ਘੁਰਾ ਬਨਾਕੇ ਰਹਿੰਦਾ। ਓਟ ਬਚਾਂਦੀ ਚੋਟੋਂ ਹੈ ਜੀ ਜਦ ਵੈਰੀ ਆ ਪੈਂਦਾ॥ ਏਸ ਵਾਸਤੇ ਕੋਟ ਅਸੀਂ ਭੀ ਭਾਰਾ ਇਕ ਬਨਾਈਏ। ਜਿਸਦੇ ਵਿਚ ਅਸਬਾਬ ਜ਼ਰੂਰੀ ਜਮ੍ਹਾਂ ਹਮੇਸ਼ ਰਖਾਈਏ॥ ਖਾਈ, ਬੁਰਜ, ਮੋਰਚੇ, ਛਹੀਆਂ ਚਾਰ ਚੁਫੇਰੇ ਕਰੀਏ। ਦਾਣਾ ਪਠਾ ਦਾਰੂ ਸਿਕਾ ਵਿਚ ਓਨ੍ਹਦੇ ਭਰੀਏ। ਵਿਚ ਦੀਵਾਨ ਸਲਾਹ ਏਹ ਸਭ ਨੂੰ ਠੀਕ ਪਸੰਦੇ ਆਈ। ਗੜ੍ਹ ਖਾਲਸਾ ਝਟ ਬਨਾਵੇ ਸਿੰਘਾਂ ਆਖ ਸੁਨਾਈ। ਓਸੇ ਵੇਲੇ ਕਰ ਅਰਦਾਸਾ ਖੁਸ਼ ਹੋ ਫਤੇ ਗਜਾਈ। ਕਰ ਪ੍ਰਸਾਦ ਭੇਟ ਦੇ ਸਤਿਗੁਰ ਗੜ੍ਹ ਦੀ ਨੀਓਂ ਰਖਾਈ। ਪਾਸ ਰਾਮ ਸਰ ਭੀੜ ਸਿੰਘਾਂ ਦੀ ਕਠੀ ਬਹੁਤੀ ਹੋਈ। ਆਪ ਰਾਜ ਮਜ਼ੂਰ ਗਏ ਬਨ ਲੋੜ ਨ ਰਖੀ ਕੋਈ ਦੋ ਗਜ਼ ਚੌੜੀ ਨੀਂਹ ਰਖਾਈ ਰਹੇ ਰਾਤ ਦਿਨ ਲਗੇ। ਤਨ ਮਨ ਲਾ ਕੇ ਕਾਰ ਕਮਾਂਦੇ ਇਕ ਦੂਜੇ ਦੇ ਅਗੇ। ਦੂ ਮਹੀਨਿਆਂ ਵਿਚ ਸਿੰਘਾਂ ਨੇ ਵਡਾ ਗੜ੍ਹ ਬਨਾਇਆ। ਖਾਈ ਮੋਰਚੇ ਬੁਰਜ ਬਣਾਕੇ ਖੂਬ ਤਿਆਰ ਕਰਾਇਆ। ਕਿਲ੍ਹਾ ਰਾਮ ਗੜ੍ਹ ਨਾਮ ਉਸਦਾ ਖਾਸ ਖਾਲਸੇ ਧਰਿਆ। ਸਾਲ ਅਠਾਰਾਂ ਸੌ ਸਤ ਹੈ ਸੀ ਕਾਜ ਸੰਪੂਰਨ ਕਰਿਆ। ਲੁਟ ਕੁਟ ਕੇ ਦੂਰੋਂ ਦੂਰੋਂ ਲਿਆ ਕਿਲੇ ਵਿਚ ਧਰਦੇ। ਸਤ ਮਹੀਨੇ ਏਸ ਤਰ੍ਹਾਂ ਹੀ ਰਹੇ ਚਾਲ ਸਿਘ ਕਰਦੇ। ਵਿਚ ਲਾਹੌਰੇ ਪਹੁੰਚੀਆਂ ਖਬਰਾਂ ਮੀਰ ਮਨੂੰ ਦੇ ਤਾਈਂ। ਕੁੜ੍ਹਿਆ ਓਹ ਕਰਤਾਰ ਸਿੰਘਾ ਰਹੀ ਧੀਰਜ ਦਿਲ ਵਿਚ ਨਾਹੀਂ॥

### ਸਿੰਘਾਂ ਤੇ ਲਾਹੌਰੋਂ ਫੌਜ ਚੜ੍ਹਨੀ

ਖਬਰ ਵਿਚ ਲਾਹੌਰ ਦੇ ਜਦੋਂ ਹੋਈ ਸਿੰਘਾਂ ਖਾਸ ਇਕ ਕਿਲ੍ਹਾ ਬਨਾਇਆ ਏ
ਮਨੂੰ ਮੀਰ ਨੇ ਦੇ ਕੇ ਫੌਜ ਬਹੁਤੀ ਖਾਂ ਅਜ਼ੀਜ ਨੂੰ ਤੁਰਤ ਚੜ੍ਹਾਇਆ ਏ

ਕੌੜੇ ਮਲ ਦੀਵਾਨ ਨੂੰ ਨਾਲ ਕੀਤਾ ਨਾਲ ਖਾਨ ਕਸੂਰੀਆਂ ਧਾਇਆ ਏ
ਨਾਸਰਅਲੀ ਬੁਲਾਯਾ ਪਠਾਨ ਕੋਟੋਂ ਦੀਨਾ ਬੇਗ ਜਾਲੰਧਰੋਂ ਆਇਆ ਏ
ਏਹਨਾਂ ਹਾਕਮਾਂ ਦੇਕੇ ਜੋਰ ਬਹੁਤਾ ਰਾਮ ਗੜ੍ਹ ਤੇ ਕਦਮ ਉਠਾਇਆ ਏ
ਓਧਰ ਸਿੰਘਾਂ ਨੂੰ ਭੀ ਖਬਰ ਹੋਈ ਹੈਸੀ ਦਾਣਾ ਪਠਾ ਬਹੁ ਜਮ੍ਹਾਂ ਕਰਾਇਆ ਏ
ਕਠ ਹੋ ਗਿਆ ਵੀਹ ਹਜਾਰ ਕੁ ਸੀ ਸਾਜ ਜੰਗ ਦਾ ਸਭ ਸਜਾਇਆ ਏ
ਗੁਰੂ ਚਕ ਤੇ ਕਿਲੇ ਦੇ ਇਰਦ ਗਿਰਦੇ ਬੈਠ ਮੋਰਚੀਂ ਪੈਰ ਜਮਾਇਆ ਏ
ਹਾਕਮ ਜੋਰ ਦੇ ਫੌਜ ਵਧਈ ਆਸੇ ਸਿਧਾ ਕਿਲੇ ਨੂੰ ਰੁਖ ਰਖਾਇਆ ਏ
ਆਏ ਮਾਰਦੇ ਹੇਠ ਕਰਤਾਰ ਸਿੰਘਾ ਸਿੰਘਾਂ ਵੇਲੇ ਨੂੰ ਨਹੀਂ ਗਵਾਇਆ ਏ

ਬਾਹਰ ਮੋਰਚਿਆਂ ਵਿਚ ਲੜਾਈ

ਸਿੰਘ ਮੋਰਚੇ ਮਲਕੇ ਬੈਠੇ ਹੈਸਨ ਉੱਪਰ ਹਾਕਮਾਂ ਫੌਜ ਚੜ੍ਹਾ ਦਿਤੀ
ਐਨ ਮਾਰ ਦੇ ਹੇਠ ਜਾਂ ਤੁਰਕ ਆਏ ਅਗ ਤੋੜਿਆਂ ਦੀ ਸਿੰਘਾਂ ਲਾ ਦਿਤੀ
ਹੋਯਾ ਦਸ ਹਜਾਰ ਦਾ ਫੇਰ ਕਠਾ ਫੌਜ ਕਰ ਸਥਾਰ ਵਛਾ ਦਿਤੀ
ਚਾਰ ਪੰਜ ਹੋਏ ਫੇਰ ਉੱਤੋਂ ਬਲੀ ਸੈਨਾਂ ਵਿਚ ਮੈਦਾਨ ਲਿਟਾ ਦਿਤੀ
ਫੇਰ ਉੱਘੜੀ ਨੀਂਦ ਆ ਹਾਕਮਾਂ ਦੀ ਫੌਜ ਦੂਰ ਪਿਛਾਂ ਹਟਾ ਦਿਤੀ
ਪਹਿਲੇ ਹਥ ਹੀ ਵੇਖ ਕਰਤਾਰ ਸਿੰਘਾ ਰੀਝ ਵੇਰੀਆਂ ਦੀ ਸਿੰਘਾਂ ਲਾਹ ਦਿਤੀ
ਸੈਨਾਂ ਹਾਕਮਾਂ ਪਿਛਾਂ ਹਟਾ ਲਈ ਘੇਰਾ ਘਤਿਆ ਚਾਰ ਚੁਫੇਰ ਦਿਤੀ

ਤਬਾ

ਔਣਾ ਜਾਵਣਾ ਬਾਹਰ ਥੀਂ ਬੰਦ ਕੀਤਾ ਫੌਜਾਂ ਬੈਠੀਆਂ ਕਿਲੇ ਨੂੰ ਘੇਰ ਭਾਈ
ਕੁਝ ਦਿਨ ਏਸੇ ਤਰ੍ਹਾਂ ਬੀਤ ਗਏ ਛੇੜੀ ਦੋਹਾਂ ਨੇ ਕੋਈ ਨ ਛੇੜ ਭਾਈ
ਅੰਤ ਸਿੰਘਾਂ ਦਾ ਆਣਕੇ ਖਰਚ ਮੁਕਾ ਦਾਣੇ ਪਠੇ ਦੇ ਮੁਕ ਗਏ ਢੇਰ ਭਾਈ
ਛਾਪੇ ਮਾਰਨੇ ਤੇ ਲਕ ਬਾਨ੍ਹਓਂ ਨੇ ਧਾੜੇ ਮਾਰਦੇ ਹੋ ਦਲੇਰ ਭਾਈ
ਰਾਤ ਪੈ ਦਾਣਾ ਪਠਾ ਖੋਹ ਖੜਦੇ ਨਾਲ ਜਾਂਵਦੇ ਫੌਜ ਨਬੇੜ ਭਾਈ
ਦਿਨੋ ਦਿਨ ਨੁਕਸਾਨ ਪੁਚਾਨ ਲਗੇ ਤੰਗ ਹੋਏ ਹਾਕਮ ਆ ਵਧੇਰ ਭਾਈ
ਪਿਛੋਂ ਰੋਂਵਦੇ ਬੈਠ ਕਰਤਾਰ ਸਿੰਘਾ ਪਹਿਲਾਂ ਲੈਣ ਕੁਪੱਤ ਸਹੇੜ ਭਾਈ

ਤੁਰਕਾਂ ਨੇ ਕਿਲੇ ਤੇ ਧਾਵਾ ਕਰਨਾ

ਤੋਪਖਾਨਾ ਲਾਹੌਰ ਥੀਂ ਹੋਰ ਆਯਾ ਮਦਦ ਦੇਸ ਵਿਚੋਂ ਹੋਰ ਆਈ ਚੰਗੀ
ਅਗੇ ਤੋਪ ਜੰਜੇਲ ਜੰਬੂਰੇ ਲੈਕੇ ਫੇਰ ਫੌਜ ਨੇ ਕਰੀ ਚੜ੍ਹਾਈ ਚੰਗੀ
ਐਲੀ ਐਲੀ ਦੇ ਬੋਲਕੇ ਖੂਬ ਨਾਹਰੇ ਕੀਤੀ ਕਿਲੇ ਤੇ ਮੋਮਨਾਂ ਧਾਈ ਚੰਗੀ
ਆਣ ਗੋਲਿਆਂ ਨੇ ਗੜ ਗਜ ਧੂੜ ਹਾਕਮਾਂ ਆਣ ਧੁਮਾਈ ਚੰਗੀ
ਬਾੜਾ ਝਾੜੀਆਂ ਸਿੰਘਾਂ ਨੇ ਨੇਰਚੀਂ ਬਹਿ ਫੌਜਾਂ ਰੋਕੀਆਂ ਕਰ ਸਫਾਈ ਚੰਗੀ
ਹਲੇ ਤੋੜ ਸੁਟੇ ਸਿੰਘਾਂ ਹਾਕਮਾਂ ਦੇ ਦਿਤੀ ਵਧਨ ਨ ਫੌਜ ਅਟਕਾਈ ਚੰਗੀ
ਮਿਟੀ, ਮਾਸਦੀ ਪਈ ਲੜਾਈ ਰਹੀ ਕਿਲੇ ਸਿੰਘਾਂ ਦੀ ਜਾਨ ਬਚਾਈ ਚੰਗੀ
ਖੁਸੀ ਕੁਝ ਨ ਖੋਹਨ ਕਰਤਾਰ ਸਿੰਘਾ ਹਿੰਮਤ ਹਾਕਮਾਂ ਨੇ ਭਾਵੇਂ ਲਾਈ ਚੰਗੀ

ਜਸਾ ਸਿੰਘ ਰਾਮਗੜੀਏ ਨ ਸਿੰਘਾਂ ਨਾਲ ਆ ਮਿਲਣਾ

ਜਸਾ ਸਿੰਘ ਤਰਖਾਨ ਸਰਦਾਰ ਹੈਸੀ ਬੜਾ ਸੂਰਮਾ ਸੋਹਨੀ ਤਸਵੀਰ ਬੇਲੀ
ਮਾਰੀ ()ਕੰਨਿਆਂ ਓਸਦੀ ਸਿੰਘਨੀ ਨੇ ਏਹ ਓਸ ਤੋਂ ਹੋਈ ਤਕਸੀਰ ਬੇਲ
ਸਿੰਘਾਂ ਪੰਥ ਵਿਚੋਂ ਓਹਨੂੰ ਕਢ ਦਿਤਾ ਡੰਨ ਲਾਕੇ ਕਹਿ ਬੇਪੀਰ ਬੇਲੀ
ਅਦੀਨਾ ਬੇਗਦੇ ਪਾਸ ਓਹ ਰਿਹਾ ਨੌਕਰਮੀਰੁਜ਼ਗਾਰਦੀ ਕਰ ਤਦਬੀਰ ਬੇਲੀ
ਨਾਲ ਸੌ ਉਸ ਦੇ ਅਸਵਾਰ ਹੈਸੀ ਚੰਗੇ ਸੂਰਮੇ ਬੇ ਨਜ਼ੀਰ ਬੇਲੀ
ਓਹ ਵਿਚ ਲੜਾਈਦੇ ਆਇਆ ਹੋਯਾ ਵੀਰਾਂ ਨਾਲ ਲੜੇ ਪਿਆ ਵੀਰ ਬੇਲੀ
ਓਥੇ ਵੇਖ ਭਰਾਵਾਂ ਦੇ ਹੌਸਲੇ ਨੂੰ ਖਾਧਾ ਖੂਨ ਨੇ ਜੋਸ਼ ਅਖੀਰ ਬੇਲੀ
ਸਿੰਘਾਂ ਵਲ ਮੁਆਫੀ ਦਾ ਖਤ ਲਿਖਯਾ ਨਾਲ ਭੇਜਿਆ ਬੰਨ੍ਹਕੇ ਤੀਰ ਬੇਲੀ
ਮੌਕਾ ਸਮਝਕੇ ਪੰਥ ਮਨਜੂਰ ਕੀਤਾ ਮੇਲ ਲਵਾਂਗੇ ਦਿਤੀ ਇਹ ਧੀਰ ਬੇਲੀ
ਪੰਥ ਬਖਸ਼ਨੇ ਹਾਰ ਕਰਤਾਰ ਸਿੰਘਾ ਮੇਲ ਸਭ ਤੋਂ ਹੈ ਅਕਸੀਰ ਬੇਲੀ

ਤਥਾ

ਡੇਰੇ ਬੈਠਕੇ ਰਾਤ ਸਲਾਹ ਕੀਤੀ ਗਲ ਦਸ ਦਿਤੀ ਸਿੰਘ ਬੁਲਾ ਸਾਰੇ
ਸਾਨੂੰ ਅਜ ਹੈ ਪੰਥ ਮੁਆਫੀ ਦੇਂਦਾ ਲਿਖ ਘਲਿਆ ਨੇ ਜਾਵੋ ਆ ਸਾਰੇ

()ਓਹ ਲੋਕ ਜੋ ਲੜਕੀਆਂ ਮਾਰਦੇ ਤੇ ਆਪਣੇ ਆਪ ਨੂੰ ਗੁਰੂ ਦੇ ਪੰਥ ਵਿਚੋਂ ਮੰਨਦੇ ਹਨ ਓਹ ਏਸ ਗਲ ਵਲ ਧਿਆਨ ਦੇਕੇ ਆਪਣੇ ਮਨ ਨਾਲ ਫੈਸਲਾ ਕਰ ਲੈਣ ॥ ਦਾਸ ਕਰਤਾ।

ਗੁਰੂ ਪੰਥ ਤੋਂ ਮਰੇ ਨਾ ਵਖ ਹੋ ਕੇ ਲਵੇ ਪਿਛਲੀ ਭੁਲ ਬਖਸ਼ਾ ਸਾਰੇ
ਏਹ ਸੁਣਕੇ ਹੋ ਤਯਾਰ ਪਏ ਸਿੰਘ ਖੁਸ਼ੀ ਦੀ ਫਤੇ ਬੁਲਾ ਸਾਰੇ
ਦਾਰੂ ਸਿਕਾ, ਦਾਣਾ ਪਠਾ ਪਾਸ ਸੀ ਜੋ ਟੁਰੇ ਸਭ ਅਸਬਾਬ ਉਠਾ ਸਾਰੇ
ਕਿਲੇ ਵਿਚ ਜਾ ਵੜੇ ਕਰਤਾਰ ਸਿੰਘਾ ਵੀਰ ਵੀਰ ਮਿਲੇ ਗਲ ਲਾ ਸਾਰੇ

ਰਾਮਗੜ੍ਹ ਤੋਂ ਫੌਜਾਂ ਦਾ ਵਾਪਸ ਹੋਣਾ

ਏਧਰ ਸਿੰਘ ਰੁਠੇ ਪੈ ਸ਼ਹੀਦੀਆਂ ਤੇ ਓਧਰ ਹੋਰ ਸਬਬ ਹੋ ਜਾਂਵਦਾ ਏ
ਅਹਿਮਦਸ਼ਾਹ ਮੁੜ ਕਾਬਲੋਂ ਵਾਰ ਤੀਜੀ ਧਾਵਾ ਕਰ ਪੰਜਾਬ ਤੇ ਆਂਵਦਾ ਏ
ਸੰਮਤ ਜਾਨ ਅਠਾਰਾਂ ਸੌ ਅਠ ਚੜ੍ਹਿਆ ਡੇਰਾ ਆਣ ਰੁਤਾਸ ਤੇ ਲਾਂਵਦਾ ਏ
ਮਨੂੰ ਮੀਰ ਨੂੰ ਖਬਰ ਲਾਹੌਰ ਹੋਈ ਰੰਗ ਜ਼ਰਦ ਹੋਇਆ ਗਮ ਖਾਂਵਦਾ ਏ
ਫੌਜਾਂ ਕਠੀਆਂ ਕਰ ਪੰਜਾਬ ਵਿਚੋਂ ਜ਼ੋਰ ਆਪਨੇ ਪਾਸ ਵਧਾਂਵਦਾ ਏ
ਖਹਿੜਾ ਸਿੰਘਾਂ ਦਾ ਛਡ ਕੇ ਝਟ ਆਵੇ ਖਾਂ ਅਜ਼ੀਜ ਤੇ ਹੁਕਮ ਚੜ੍ਹਾਂਵਦਾ ਏ
ਓਹ ਅਗੇ ਹੀ ਜਾਨ ਛੁਡਾਉਂਦਾ ਸੀ ਫੌਜਾਂ ਵਲ ਲਾਹੌਰ ਪਰਤਾਂਵਦਾ ਏ
ਗੁਰੂ ਸਿੰਘਾਂ ਦੇ ਗਲੋਂ ਬਲਾ ਲਾਹੀ ਖੇਡ ਦੁਸ਼ਮਨਾਂ ਦੇ ਘਰ ਪਾਂਵਦਾ ਏ
ਅਗ ਪਿਛੇ ਲਾਹੌਰ ਨੂੰ ਉੱਠ ਵਗੇ ਦੂਜਾ ਦੂਜੇ ਨੂੰ ਨਹੀਂ ਬੁਲਾਂਵਦਾ ਏ
ਸਿੰਘਾਂ ਲੁਟ ਮਚਾਈ ਕਰਤਾਰ ਸਿੰਘਾ ਮਾਲ ਬਹੁਤ ਸਾਰਾ ਹਥ ਆਂਵਦਾ ਏ

ਦੋਹਿਰਾ—ਲੁਟ ਲਏ ਹਤਯਾਰ ਬਹੁ ਦਾਰੂ ਸਿਕਾ ਨਾਲ।
ਦਾਣਾ ਆਟਾ ਘਿਉ ਗੁੜ ਲਿਆ ਹਿਲ ਜੁਲੀ ਡਾਲ।

ਦੋਹਿਰਾ—ਪਿਛਾ ਕੀਤਾ ਦੂਰ ਤਕ ਛਾਪੇ ਮਾਰੇ ਢੇਰ।
ਲੈ ਅਸਬਾਬ ਕਰਤਾਰ ਸਿੰਘ ਆਇ ਰਾਮਗੜ੍ਹ ਫੇਰ॥

ਮੀਰ ਮਨੂੰ ਨੇ ਅਹਿਮਦਸ਼ਾਹ ਨਾਲ ਸੁਲਾਹ ਕਰ ਲੈਣੀ

ਕਬਿਤ॥ ਆਇਆ ਅਬਦਾਲੀ ਛਾਉਨੀ ਅਪਨੀ ਰੁਤਾਸ ਡਾਲੀ ਸੁਣ ਮੀਰ ਮਨੂੰ ਦਾ ਕਲੇਜਾ ਆਨ ਹਲਿਆ। ਫੌਜਾਂ ਅਗੇ ਤੰਗ ਜੰਗ ਕਰ ਨਾਲ ਖਾਲਸੇ ਦੇ ਹਲਾ ਅਬਦਾਲੀ ਦਾ ਨ ਜਾਨਾ ਸਾਥੋਂ ਝਲਿਆ॥ ਕਰਕੇ ਸਲਾਹ ਰਾਤ ਕੌੜੇ ਮਲ ਨਾਲ ਖਾਸ ਚੜ੍ਹਕੇ ਲਾਹੌਰੋਂ ਗੁਜਰਾਤੇ ਡੇਰਾ ਮਲਿਆ। ਕਰੋ ਅਰਜ਼ੋਈ ਭਲਗੋਈ ਕਰਤਾਰ ਸਿੰਘਾਂ ਸੁਲ੍ਹਾ ਦਾ ਪੈਗਾਮ

ਬਾਦਸ਼ਾਹ ਵਲ ਘਲਿਆ ॥ ਕਬਿਤ ॥ ਏਸ ਸ਼ਰਤ ਨਾਲ ਸੁਲ੍ਹਾ ਕੀਤੀ ਮਨਜੂਰ ਸ਼ਾਹ ਨੇ ਸੂਬਾ ਮੈਨੂੰ ਦੇਵੇ ਖਰਚ ਪੰਦਰਾਂ ਸੌ ਲਖ ਜੀ। ਸਿਆਲਕੋਟ ਨਾਲ ਗੁਜਰਾਤ ਸਾਰਾ ਪਰਗਨਾ ਭੀ ਮਾਮਲਾ ਹਮੇਸ਼ ਏਹਦਾ ਮਿਲੇ ਮੈਨੂੰ ਵਖ ਜੀ। ਕੀਤੀ ਮਨਜੂਰ ਮੈਨੂੰ ਹੋ ਕੇ ਬਸੂਰ ਸ਼ਰਤ ਦੇ ਕੇ ਰੁਪਯਾ ਝਟ ਪਤ ਲਈ ਰਖ ਜੀ। ਹਟ ਅਬਦਾਲੀ ਦੇਸ ਗਿਆ ਕਰਤਾਰ ਸਿੰਘਾ ਦਿਲੀ ਜਾ ਕੇ ਹੋਈ ਸਾਰੀ ਖਬਰ ਪਰਤਖ ਜੀ॥

ਬਾਦਸ਼ਾਹ ਦੇਹਲੀ ਨੇ ਮਨੂੰ ਤੋਂ ਮੁਲਤਾਨ ਦੀ ਸੂਬੇਦਾਰੀ ਖੋਹ ਲੈਣੀ

ਅੜਿਲ:-ਸ਼ਾਹ ਦੁਰਾਨੀ ਨਾਲ ਮੈਨੂੰ ਹਥ ਮੇਲਿਆ।
ਮੰਨੀ ਉਸਦੀ ਈਨ, ਦਾ ਏਹ ਖੇਲਿਆ।
ਦਿਲੀ ਦੇ ਵਿਚ ਹੋਈਆਂ ਖਬਰਾਂ ਸਾਰੀਆਂ।
ਬਾਦਸ਼ਾਹ ਦਿਲ ਗਈਆਂ ਖੁਭ ਕਟਾਰੀਆਂ।
ਅੜਿਲ:-ਓਸੇ ਵੇਲੇ ਸ਼ਾਹ ਨਵਾਜ ਬੁਲਾਇਆ।
ਮਦਦ ਦੇ ਕੇ ਬਹੁਤੀ ਤੁਰਤ ਪਠਾਇਆ।
ਜਾਹ ਮੁਲਤਾਨ ਉਤੇ ਤੂੰ ਕਬਜ਼ਾ ਡਾਲਦੇ॥
ਮੀਰ ਮਨੂੰ ਦੇ ਹਾਕਮ ਸਭ ਮਕਾਲ ਦੇ।
ਅੜਿਲ;-ਸ਼ਾਹ ਨਵਾਜ਼ ਚੜ੍ਹ ਦਿਲੀ ਵਿਚੋਂ ਆਇਆ।
ਮਲ ਲਿਆ ਮੁਲਤਾਨ ਸੁ ਹੁਕਮ ਬਜਾਇਆ॥
ਮੀਰ ਮਨੂੰ ਦੇ ਹਾਕਮ ਕਢੇ ਧਕ ਕੇ।
ਵੜੇ ਲਾਹੌਰ ਸੁ ਆਨ ਡੇਰੇ ਚਕ ਕੇ॥

ਮੀਰ ਮਨੂੰ ਦੀ ਸ਼ਾਹ ਨਵਾਜ਼ ਤੇ ਚੜ੍ਹਾਈ

ਨਸ਼ਾਨੀਃ-ਸ਼ਾਹ ਬਣ ਬਹਿ ਗਿਆ ਸੁ ਸੂਬਾ ਮੁਲਤਾਨ
ਏਹ ਸੁਣ ਮਨੂੰ ਨੂੰ ਅਗ ਲਗੀ ਆਨ॥
ਕੌੜਾ ਮਲ ਦੀਵਾਨ ਨੂੰ ਉਸ ਪਾਸ ਬੁਲਾਯਾ।
ਫੌਜ ਕਸ਼ੀ ਮੁਲਤਾਨ ਤੇ ਕਰ ਹੁਕਮ ਸੁਨਾਯਾ॥ ੧॥
ਅਰਜ਼ ਦੀਵਾਨ ਗੁਜਾਰਦਾ, ਸੁਣ ਮੇਤੇ ਸ਼ਾਹ।

ਫੌਜ ਜਾਨ ਕਮਜ਼ੋਰ ਹੈ, ਹੈ ਰਬ ਉਗਾਹਾ ॥
ਨਾਲ ਸਿੰਘਾਂ ਸੁ ਆਈ ਕਰ, ਜੰਗ ਕਈ ਮਹੀਨੇ ।
ਨਹੀਂ ਸਪਾਹੀ ਲੜਨਗੇ, ਹੁਣ ਡਾਹ ਕੇ ਸੀਨੇ ॥੨॥
ਹੋਵੇ ਹੁਕਮ ਹਜ਼ੂਰ, ਪਾਸ ਮੈਂ ਸਿੰਘਾਂ ਜਾਵਾਂ ।
ਖਾਂ ਨਵਾਜ਼ ਤੇ ਉਨ੍ਹਾਂ ਨੂੰ, ਮੈਂ ਚਾੜ੍ਹ ਲਿਆਵਾਂ ॥
ਸਪ ਵੈਰੀ ਦੀ ਹਿਕ ਤੇ, ਚਾ ਪਕੜ ਵਗਾਏ।
ਜਿਤ ਗਏ ਤੇ ਭਲਾ ਨਹੀਂ ਦੁਸ਼ਮਨ ਮਰਵਾਏ ॥ ੩ ॥
ਸੂਬਾ ਡਰੇ ਨਿਵਾਜ਼ ਨਾਲ ਮਿਲਜਾਨ ਨਹ ਸਿੰਘ ।
ਮੇਰਾ ਧੰਧਾ ਕਰ ਦੇਨ, ਰਲ ਦੋਵੇਂ ਧਿੰਗ ॥
ਕੌੜਾ ਮਲ ਤਸ਼ਫੀਆਂ, ਦੇ ਲੈ ਮਨਜ਼ੂਰੀ।
ਅੰਮ੍ਰਿਤਸਰ ਵਿਚ ਪਹੁੰਚਿਆ, ਲੈ ਭੇਟ ਜਰੂਰੀ ॥ ੪ ॥

ਦੂਯਾ ਛੰਦ–ਕੌੜਾ ਮਲ ਦੀਵਾਨ ਲਾਹੌਰੋਂ ਲੈ ਨਜਰਾਨੇ ਆਯਾ। ਕਰ ਪ੍ਰਸਾਦਿ ਮੰਦਰ ਪਹੁੰਚਾ ਸਿੰਘਾਂ ਵਿਚ ਵਰਤਾਯਾ ॥ ਲਾ ਦੀਵਾਂਨ ਬੈਠੇ ਸਿੰਘ ਸਾਰੇ ਫਿਰ ਦੀਵਾਨ ਉਚਰਾ। ਸ਼ਾਹ ਨਿਵਾਜ ਤੇ ਮੀਰ ਮਨੂੰ ਦਾ ਹਾਲ ਸੁਨਾਯਾ ਸਾਰਾ ॥ ਸ਼ਾਹ ਨਿਵਾਜ ਪੰਥ ਦਾ ਵੈਰੀ ਸੁਨੋ ਖਾਲਸਾ ਪਿਆਰੇ। ਦਿਤੇ ਜਦ ਇਨ੍ਹਾਂ ਦੀ ਸਿੰਘਾਂ ਤਈਂ ਤਸੀਹੇ ਭਾਰੇ॥ ਦਾਉ ਲਗਾ ਹੁਣ ਵੈਰੀ ਤਾਈਂ ਮਾਰੋ ਚੜ੍ਹ ਸ਼ਤਾਬੀ । ਏਸ ਟਬਰ ਹੈ ਕੀਤੀ ਹੋਈ ਸਿੰਘਾਂ ਨਾਲ ਖਰਾਬੀ॥ ਮੀਰ ਮਨੂੰ ਹੈ ਫੌਜਾਂ ਦੇਂਦਾ ਹੋਰ ਮਦਦਾਂ ਕਈ। ਦਾਰੂ ਸਿਕਾ ਦਾਣਾ ਪਠਾ ਖਰਚ ਖਰਚਨੇ ਲਈ ॥ ਘਰ ਪਾਟਾ ਲੌ ਮਾਰ ਵੈਰੀਆਂ ਦੋਹਾਂ ਤਈਂ ਭੜਾਕੇ। ਇਸ ਰੌਲੇ ਵਿਚ ਸ਼ਾਹ ਨਵਾਜ ਦੀ ਛਡ ਖਾਕ ਉਡਾਕੇ । ਸੁਣ ਗਲਾਂ ਖੁਸ਼ ਹੋਇਆ ਖਾਲਸਾ ਉਠੇ ਬੋਲ ਜੈਕਾਰੇ। ਤਲਬਾਂ ਸਾਨੂੰ ਸੂਬਾ ਦੇਵੇ ਬੋਲ ਉਠ ਸਿੰਘ ਸਾਰੇ॥ ਏਹ ਗਲ ਫੇਰ ਦੀਵਾਨ ਸੁਨਾਈ ਤਲਬਾਂ ਲਵੋ ਜਰੂਰੀ । ਪੁਟੋ ਜੜ੍ਹ ਤੁਰਕ ਦੀ ਚੜ੍ਹਕੇ ਲਵੋ ਛਮਾਹੀਂ ਪੂਰੀ ॥ ਅਠ ਅਨੇ ਪੈਦਲ ਦੇ ਹੋਏ ਘੋੜ ਚੜੇ ਦਾ ਦਮੜਾ। ਪੰਜ ਰੁਪਏ ਸਰਦਾਰ ਦਿਹਾੜੀ ਦਿਆਂ ਸੁਖਨ

ਹੈ ਹਮਰਾ ॥ ਕਹਿਆ ਸਿੰਘਾਂ ਨੇ ਚਲ ਲੜਾਂਗੇ ਬਾਤ ਬਣੀ ਹੈ ਖੂਬਾ। ਦੋ ਮਹੀਨੇ ਦੀ ਤੇ ਪਹਿਲਾਂ ਤਲਬ ਅਸਾਂ ਨੂੰ ਸੂਬਾ ॥ ਲੁਟ ਮੁਆਫ ਹੋਵੇ ਕੁਲ ਸਾਨੂੰ ਤਾਂ ਖਾਲਸਾ ਚੜ੍ਹਦਾ । ਬਿਨਾਂ ਲੁਟ ਦੇ ਸਿੰਘ ਇਕ ਭੀ ਨਹੀਓਂ ਜਾਕੇ ਲੜਦਾ ॥

## ਸਿੰਘਾਂ ਦੀ ਸ਼ਾਹਨਿਵਾਜ਼ ਤੇ ਚੜ੍ਹਾਈ

ਦੂੈਯਾ ਛੰਦ:—ਕਰ ਸ਼ਰਤਾਂ ਮਨਜ਼ੂਰ ਸਾਰੀਆਂ ਲੈ ਸਿੰਘਾਂ ਨੂੰ ਚੜ੍ਹਿਆ ॥ ਦਸ ਹਜ਼ਾਰ ਜਵਾਨ ਸਾਥ ਲੈ ਜਾ ਲਾਹੌਰੇ ਵੜਿਆ। ਸੂਬਾ ਵੇਖ ਹੋਯਾ ਖੁਸ਼ ਬਹੁਤਾ ਕਰ ਪਰਸਾਦ ਛਕਾਇਆ। ਡਰਦਾ ਰਹਿਆ ਓਹ ਅੰਦਰ ਬੈਠਾ ਬਾਹਿਰ ਮਿਲਨ ਨ ਆਯਾ। ਦੀਨਾ ਬੇਗ ਸਿਪਾਹ ਸਲਾਰ ਕਰ ਦੇਕੇ ਫੌਜਾਂ ਜੰਗੀ। ਤੋਪ ਜੰਬੂਰੇ ਦੇ ਚਾੜ੍ਹਿਆ ਮੇਗਜ਼ੀਨ ਦੇ ਚੰਗੀ। ਕੌੜ ਮਲ ਦੀਵਾਨ ਸਿੰਘਾਂ ਦਾ ਲੈ ਕੇ ਲਸ਼ਕਰ ਭਾਰਾ। ਨਾਲ ਹੌਸਲੇ ਸ਼ਾਹ ਨਿਵਾਜ਼ ਤੇ ਚੜਿਆ ਵਾਇ ਨਗਾਰਾ। ਹੌਲੀ ਹੌਲੀ ਪਹੁੰਚ ਪਏ ਇਹ ਜਾ ਨੇੜੇ ਮੁਲਤਾਨੇ। ਕੀਤੀ ਜੰਗ ਤਯਾਰੀ ਅਗੋਂ ਚੰਗੀ ਸ਼ਾਹ ਜ਼ਮਾਨੇ ॥ ਨੇੜ ਤੇੜ ਦੇ ਹਾਕਮ ਸਾਰੇ ਕਮਕ ਵਿਚ ਬੁਲਾਏ। ਸਿਆਲ ਬਲੋਚ ਬਹਾਵਲ ਪੁਰੀਏ ਮਦਦ ਉਤੇ ਆਏ ॥ ਪਿਛੇ ਰਖ ਸਿੰਘਾ ਦਾ ਲਸ਼ਕਰ ਅਗੇ ਤੁਰਕ ਵਧਾਏ। ਤਿੰਨ ਕੋਹ ਆ ਅਗੋਂ ਵਾਲੀ ਸ਼ਾਹ ਨਵਾਜ਼ ਟਕਾਏ ॥ ਥੋੜੀ ਜਿਹੀ ਲੜਾਈ ਹੋਈ ਤੁਰਕਾਂ ਵਿਚ ਬੇ ਕਾਮੀ। ਸ਼ਾਹ ਨਵਾਜ਼ ਨੂੰ ਜਾ ਮਿਲਯਾ ਉਹ ਦੀਨਾ ਬੇਗ ਹਰਾਮੀ ॥ ਕੌੜਾ ਮਲ ਰਹਿ ਗਿਆ ਕਲਾ ਫੌਜ ਪੈਰਾਂ ਤੋਂ ਹਲੀ। ਰਿਹਾ ਮੋੜ ਦੀਵਾਨ ਬਥੇਰਾ ਨਠ ਗਿਆ ਚਲੀ ॥ ਭਜ ਦੀਵਾਨ ਸਿੰਘਾਂ ਵਿਚ ਵੜਿਆ ਸਾਰਾ ਹਾਲ ਸੁਨਾਇਆ। ਸ਼ਰਮ ਖਾਲਸਾ ਰਖੇ ਮੇਰੀ ਗਲ ਵਿਚ ਪਲਾ ਪਾਇਆ ॥ ਓਸ ਵੇਲੇ ਗਜ ਖਾਲਸੇ ਉਚੇ ਫਤੇ ਬੁਲਾਈ। ਧੂਹ ਕਰਤਾਰ ਸਿੰਘਾ ਤਲਵਾਰਾਂ ਸਿੰਘਾਂ ਕੀਤੀ ਧਾਈ ॥

।ਸਿੰਘਾਂ ਦਾ ਸ਼ਾਹਨਵਾਜ ਦੀਆਂ ਫੋਜਾਂ ਦਾ ਜੰਗ। ॥ ਚਰਚਰੀ ਛੰਦ—੧੨+੧੨+੧੨+੧੦=੪੬ਮਾਤ੍ਰਾਂ

ਸਿੰਘ ਬੋਲ ਹਾਲ ਹੂ, ਪਏ ਤਲਵਾਰਾਂ ਧੂਹ, ਮੁਖ ਲਾਲ ਖੁਸ਼ੀ ਰੂਹ,

ਪਏ ਸ਼ੇਰ ਗਜ ਕੇ। ਕਿਤੇ ਲੈ ਰਾਮ ਜੰਗੇ ਫੜ ਨੇਜੇ ਨਾਲ ਰੰਗੇ ਬਰਛੇ ਸੂ ਖੂਬ ਚੰਗੇ ਢਾਲ ਨਾਲ ਸਜਕੇ॥ ਪੁਤ੍ਰ ਅਕਾਲ ਦੇ ਜੀ ਤਾਜੀਆਂ ਉਛਾਲਦੇ ਰੌਲਾ ਰਾਲਾ ਡਾਲਦੇ ਡਟੇ ਸਾਵੇਂ ਵਜਕੇ। ਐਲੀ ਐਲੀ ਬੋਲਸੁ ਭੁਜਾਂ ਦਾ ਬਲ ਤੋੜ ਕਰ ਦਿਲ ਸੋਂ ਅਤੋਲ ਵੈਰੀ ਰਹਿ ਨ, ਗਏ ਭਜਕੇ॥

ਛੰਦ:—ਬੋਲ ਕੇ ਅਲੀ ਅਕਾਲ ਜਟ ਪਏ ਜੋਸ਼ ਨਾਲ ਉਠ ਪਿਆ ਰੋਹ ਕਰਾਲ, ਵਿਚ ਦੋਹਾਂ ਧਿਰਾਂ ਦੇ। ਗੋਲੀਆਂ ਦੀ ਕੜਾਕਾੜ, ਤੀਰਾਂ ਦੀ ਪਈ ਬੁਛਾੜ ਤੋਪਾਂ ਦੀ ਧੜਾਧਾੜ ਢਾਹੇ ਸਿਰ ਗਿਰਾਂਦੇ॥ ਮੁਰਦੇ ਮੈਦਾਨ ਰੁਲੇ ਗਾਜ਼ੀ ਦੇ ਜੋਰ ਘੁਲੇ ਜ਼ੋਰ ਵਿਚ ਪੂਰੇ ਕਢੇ ਤੁਲੇ ਕਢੇ ਦੁਖ ਚਿਰਾਂਦੇ।ਇਕ ਪਾਸੇ ਦੀਨ ਲੜੇ ਸਾਵੇਂ ਆ ਸਿੰਘ ਅੜੇ ਮਰਦ ਮੈਦਾਨ ਝੜੇ ਲਗੇ ਢੇਰ ਸਿਰਾਂ ਦੇ।

ਸਿੰਘਾਂ ਨੇ ਫਤੇ ਪਾਕੇ ਮੁਲਤਾਨ ਲੁਟਨਾ। ਸਿਰ ਖਿੰਡੀ ਛੰਦ

ਇਕ ਦ੍ਰ ਸਿੰਘ ਮਲੰਗ ਬਹਾਦਰ ਸੂਰਮੇ।ਦੂਜੀ ਤਰਫ ਨਸੰਗਦੀਨੀਏ ਲੜ ਰਹੇ ਗੋਲੀ ਤੀਰ ਕਟਾਰਾਂ ਨੇਜੇ ਚਲਦੇ। ਤੋੜੇ ਧੁਖਨ ਹਜ਼ਾਰਾਂ ਵਿਚ ਮੈਦਾਨ ਦੇ ਸਿੰਘ ਮੋਰਚੇ ਟਪ ਹਥੀਂ ਜਾ ਪਏ। ਸਿਰ ਉਠਾਂਦੇ ਕਪ ਵਾਹ ਭਗੌਤੀਆਂ ਜਿਧ੍ਰ ਗਜੇ ਕਾਲੀ ਧਰਤ ਹਲਾਂਵਦੋ ਚੜ੍ਹਿਆ ਰੋਹ ਬਸਾਲੀ ਦਿਲੀ ਬਹਾਦਰਾਂ ਮਾਰੋ ਮਾਰ ਪੁਕਾਰਨ ਦੋਹਾਂ ਪਾਸਿਆਂ। ਅਗੇ ਹੋ ਲਲਕਾਰਨ ਪੁਤਰ ਮਾਈਆਂ ਸ਼ਾਹਨਵਾਜ਼ ਲੜਾਂਦਾ ਨਾਲ ਦਲੇਰੀਆਂ। ਢਠੇ ਦਿਲ ਵਧਾਂਦਾ ਦੀਨੀ ਜੋਸ਼ਦੇ ਏਧ੍ਰ ਸੁਖਾ ਸਿੰਘ ਪਿਆ ਲਲਕਾਰਦਾ। ਬੜ ਸੂਰਮਾ ਧਿੰਗ ਵਧਿਆ ਅਗ੍ਹਾਂ ਨੂੰ ਦਿਲੀ ਦੀ ਜੋ ਫੋਜਮੁਗਲ ਪਠਾਨਸਨ।ਜਿਉਂਦ੍ਰਜਾਦੀ ਮੋਜ ਆਉਂਦੀ ਚੜ੍ਹੀਸੀ ਜਸ ਸਿੰਘ ਸਰਦਾਰ ਖਲੋਤਾ ਡਕਕੇ। ਮਚੀ ਲੋਹ ਦੀ ਮਾਰ ਤੇਗਾਂ ਚਮਕੀਆਂ ਫਿਰਨ ਬਹਾਦਰ ਨਠੇ ਵਿਚ ਮੈਦਾਨ ਦੇ। ਜਿਉਂ ਖਤਰੇਟੇ ਕਠੇ ਖੇਡਨ ਹੋਲੀਆਂ ਹੋਏ ਬਾਣ ਲਾਲ ਰਤੇ ਖੂਨ ਥੀਂ। ਮਰਦ ਫਿਰਨ ਖੁਸ਼ਹਾਲ ਪਾਜ਼ੀ ਰੋਂਵਦੇ ਧਰਤੀ ਹੋਈ ਸੁਰੰਗ ਲਾਲੋ ਲਾਲ ਜੀ। ਜਿਉਂ ਸੁਹਾਗਨ ਰੰਗ ਸੂਹਾ ਪੈਨਿਆਂ ਚੰਗੇ ਹੋਏ ਹਥਯਾਰ ਵਿਚ ਮੈਦਾਨ ਦੇ। ਮੁਰਦੇ ਵਾਂਗ ਸਥਾਰ ਨਜ਼ਰੀਂ ਆਂਵਦੇ ਘੋੜੇ ਛਡ ਅਸਵਾਰ ਮੁਨਾਰੇ ਡਿਗਦੇ। ਮਚੀ ਮਾਰੋ ਮਾਰ ਖਾਲਸੇ ਤੁਰਕ ਦੀ ਲਹੂ ਮਿਝ ਦਾ ਘਾਨ ਫਟੜ ਤੜਫਦੇ ਖਾਲੀ ਫਿਰਨ ਕਕਾਨ ਦੁਲੱਤੇ ਮਾਰਦੇ

ਹੋਇਆ ਬਹੁ ਨੁਕਸਾਨ ਦੋਹਾਂ ਧਿਰਾਂ ਦਾ। ਥਕੇ ਮੁਗਲ ਪਠਾਣ ਲਾਲਾ ਜੋਰਨੂੰ ਸਿੰਘਾਂ ਦੀ ਤਲਵਾਰ, ਖਪੇ ਖੋਲ੍ਹਦੀ। ਮੋਏ ਬਹੁ ਸਰਦਾਰ ਤੁਰਕੀ ਫੌਜ ਦੇ ਫੌਜ ਤੁਰਕ ਦੀ ਲਗੀ ਪੈਰ ਹਟਾਵਨੇ। ਤੇਗ ਸਿੰਘਾਂ ਦੀ ਵਗੀ ਝਲੀ ਗਈ ਨ ਹਲਾ ਦਿਤਾ ਬੋਲ ਜਸਾ ਸਿੰਘ ਨੇ ॥ ਸਿੰਘਾਂ ਖਪੇ ਖੋਹਲ ਦਿਤੇ ਦੁਸ਼ਮਨਾਂ ਸਤਿ ਸ੍ਰੀ ਅਕਾਲ ਫਤੇ ਗਜਾ ਕੇ। ਸਿੰਘ ਜੋਸ਼ ਦੇ ਨਾਲ ਤੇਗੀ ਉਤਰੇ ਨਠੇ ਛਡ ਮੈਦਾਨ ਪਿਠਾਂ ਦੇ ਕੇ। ਭਜੇ ਮੁਸਲਮਾਨ ਕਿਲੇ ਨੂੰ ਜਾਂਵਦੇ ਰਿਹਾ ਸ਼ਾਹਨਵਾਜ ਚਾਂਗਾਂ ਮਾਰਦਾ। ਕਿਸੇਨ ਸੁਣੀ ਅਵਾਜ ਭਾਜਾਂ ਪੈ ਗਈਆਂ ਸਿੰਘ ਮਾਰ ਲਲਕਾਰੇ ਮੋਢੀਂ ਚੜ੍ਹ ਗਏ। ਢਾਹੇ ਬੇਸ਼ੁਮਾਰ ਵਿਚ ਮੈਦਾਨ ਦੇ ਤੋਬਾ-ਤੋਬ ਪੁਕਾਰਨ ਮੂੰਹ ਨ ਮੋੜਦੇ। ਸਿੰਘ ਪਏ ਲਲਕਾਰਨ ਵੇਖੋ ਹਥ ਓਏ ਕੀਹ ਦਸੋਗੇ ਜਾਇ ਗਲਾਂ ਨਗਰੀਂ। ਜਿਤ ਸਿੰਘਾਂ ਨੂੰ ਆਏ ਵਿਚ ਮੈਦਾਨ ਦੇ ਭਜਾ ਸ਼ਾਹਨਵਾਜ ਕਿਲੇ ਦੀ ਤਰਫ ਨੂੰ।ਦਿਤੀ ਮੋਤਅਵਾਜਅਗੂਾਂ ਨਹੀਂ ਜਾਵਨਾ ਜਸਾ ਸਿੰਘ ਨੇ ਘੋੜਾ ਪਿਛੇ ਲਾਇਆ। ਤੁਰਕ ਟਕਾਇ ਤੋੜਾ ਗੋਲੀ ਜੜੀ ਚਾ ਪਿਛੋਂ, ਪਿਛੇ ਵਜ, ਗਈ ਅਗੂਾਂ ਨੂੰ। ਕਾਰਜ ਗਿਆ ਸਜ ਵੈਰੀ ਮਾਰਿਆ ਭੀਮ ਸਿੰਘ ਨੇ ਜਾਇ ਹਾਥੀ ਘੇਰਿਆ।ਲਿਆ ਉਥਾਈਂ ਢਾਹਿ ਲਤਾਂ ਵਢੀਆਂ ਡਿਗਾ ਸ਼ਾਹਨਵਾਜ ਬਾਹਰ ਅਮਾਰੀਓਂ। ਕਰਕੇਸਿੰਘਦਰਾਜ਼ ਹਥ ਤਲਵਾਰਦਾ ਵਢ ਵੈਰੀ ਦਾ ਸਿਰ ਨੇਜੇ ਟੰਗਿਆ। ਪਿਆ ਬਹਾਦਰ ਫਿਰੇ ਜੈਕਾਰੇ ਬੋਲਦਾ ਅਗੇ ਕੌੜੇ ਮਲ ਲਿਆ ਟਕਾਇਆ। ਵੇਖ ਖੁਸ਼ੀ ਦੀ ਗਲ ਤਣੀਆਂ ਟੁਟੀਆਂ ਖੁਸ਼ ਹੋਇਆ ਦੀਵਾਨ ਘੱਤ ਹਸਾਬ ਨਾ। ਸਿੰਘ ਵੜੇ ਮੁਲਤਾਨ ਫਤੇ ਗਜਾਕੇ ਲਗ ਗਏ ਸਭ ਨਠ ਘਰਾਂ ਨੂੰ ਛਡਕੇ। ਸਿੰਘਾਂ ਕਰਕੇ ਹਠ ਸ਼ਹਿਰ ਨੂੰ ਲੁਟਿਆ ਡੇਰਾ ਲਿਆ ਲੁਟ ਸ਼ਾਹ ਨਵਾਜ਼ ਦਾ। ਗਏ ਦਿਲਦਰ ਟੁਟ ਧਨ ਬੇਓੜਕਾ ਕੌੜ ਮਲ ਦੀ ਜਿਤ ਕਰਾਈ ਖਾਲਸੇ। ਰਿਹਾ ਸੇਵਕ ਮਿਤ ਪੰਥਦਾ ਦਿਲੋਂ ਓਹ ਸੂਬਾ ਓਹ ਮੁਲਤਾਨ ਮੁਕਰਰ ਹੋਯਾ। ਸਿੰਘਾਂ ਵਿਚ ਮੈਦਾਨ ਫਤੇ ਕਰਦਈ ਵੈਰੀ ਮਾਰ ਪੁਰਾਣਾ ਖੁਸ਼ੀਆਂ ਖਾਲਸੇ। ਮੋੜਾ ਸਿੰਘਾਂ ਪਾਣਾ ਅੰਮ੍ਰਿਤਸਰ ਨੂੰ ਏਕ ਪੰਥ ਦੇ ਕਾਜ ਕਰਕੇ ਆ ਗਏ। ਦਰਸਨ ਕਰ ਮਹਾਰਾਜ ਮੇਟੇ ਦੁਖੜੇ ॥

ਦੋਹਿਰਾ:–ਸ਼ਾਹ ਨਵਾਜ਼ ਨੂੰ ਮਾਰ ਕੇ ਲੁਟ ਸ਼ਹਿਰ ਮੁਲਤਾਨ।
ਅੰਮ੍ਰਿਤਸਰ ਕਰਤਾਰ ਸਿੰਘ ਆਏ ਸਿੰਘ ਸੁਜਾਨ ॥
ਦੋਹਿਰਾ:–ਠਾਰਾਂ ਸੈ ਇਹ ਨੌ ਵਿਚ, ਹੋਯਾ ਜੰਗ ਪਛਾਨ।
ਵੈਰ ਸਿੰਘਾਂ ਨੇ ਪਿਛਲੇ, ਲਏ ਵਿਚ ਮੈਦਾਨ ॥

### ਸਿੰਘ ਨੇ ਜਾਗੀਰ ਲੈ ਕੇ ਅੰਮ੍ਰਿਤਸਰ ਡੇਰੇ ਲਾਣੇ

ਕਬਿਤ ॥ ਹੋ ਗਿਆ ਦੀਵਾਨ ਮੁਲਤਾਨ ਵਿਚ ਸੂਬਾ ਜਦੋਂ ਨਜ਼ਰ ਸੁ ਭੇਟ ਸਿੰਘਾਂ ਤਾਈਂ ਬੇ ਬਹਾ ਦਈ। ਚੂਹਣੀਆਂ ਝਬਾਲ ਦੇਵੇਂ ਪਰਗਨੇ ਨਕਾਲ ਕਰ ਆਖ ਮੀਰ ਮਨੂੰ ਨੂੰ ਜਾਗੀਰ ਏਹ ਦਵਾ ਦਈ ॥ ਮੇਟ ਕੇ ਬਖੇੜੇ ਝੇੜੇ ਦੂਰ ਕੀਤੇ ਕੌੜੇ ਮਲ ਮੁਲਾਕਾਤ ਸਿੰਘਾਂ ਨਾਲ ਸੂਬੇ ਦੀ ਬਨਾਂ ਦਈ। ਕਰਕੇ ਸੁਮਤ ਤੇ ਕੁਪਤ ਸਾਰਾ ਮੇਟ ਦਿਤਾ ਸ਼ਾਂਤੀ ਕਰਤਾਰ ਸਿੰਘਾ ਸਾਰੇ ਵਰਤਾ ਦਈ ॥ ਕਬਿਤ ॥ ਮਿਟਿਆ ਬਖੇੜਾ ਡੇਰਾ ਲਾਇਆ ਸੁਧਾਰ ਵਿਚ ਖੁਸ਼ੀਆਂ ਮਨ ਦੇ ਸਿੰਘ ਲਗਦੇ ਦੀਵਾਨ ਨਿਤ। ਲੰਗਰ ਅਕਠਾ ਹੋਵੇ ਖਾਣ ਰਲ ਮਿਲ ਸਾਰੇ ਨਵੇਂ ਸਿੰਘ ਜਥੇਦਾਰ ਸੈਂਕੜੇ ਸੁਜਾਨ ਨਿਤ। ਬਹੁਤੇ ਜਾਕੇ ਘਰਾਂ ਵਿਚ ਕਾਰ ਵਾਹੀ ਕਰਨ ਲਗੇ ਕਢ ਦਸਵੰਧ ਪਾਸ ਪੰਥ ਦੇ ਪੁਚਾਨ ਨਿਤ ॥ ਕਪੂਰ ਸਿੰਘ ਪੰਥ ਵਿਚ ਆਗੂ ਕਰਤਾਰ ਸਿੰਘਾ ਦੇਵੇ ਜੋ ਸਲਾਹ ਸਿੰਘ ਖੁਸ਼ੀ ਸਿਉਂ ਬਜਾਨ ਨਿਤ ॥

### ਓਹਨੀ ਦਿਨੀ ਪੰਥ ਦਾ ਇਹ ਸਰੂਪ ਸੀ

ਕਬਿਤ ॥ ਕਪੂਰ ਸਿੰਘ, ਜਸਾ ਸਿੰਘ, ਸ਼ਿਆਮ ਸਿੰਘ, ਸੁਖਾ ਹਰ ਚੜ੍ਹਤ ਸਿੰਘ ਹਰੀ ਸਿੰਘ ਸੂਰਮੇ ਉਪਾਰ ਥੇ। ਜੈ ਸਿੰਘ ਜਸਾ ਸਿੰਘ, ਦੀਪ ਸਿੰਘ, ਨਥਾ ਸਿੰਘ, ਗੁਜਰ ਸਿੰਘ, ਹੀਰਾ ਸਿੰਘ ਆਦਿ ਜਥੇਦਾਰ ਥੇ ॥ ਸੰਗਤ, ਗੁਲਾਬ ਸਿੰਘ ਹੋਰ ਸੀ ਬਥੇਰੇ ਆਹੇ ਏਕਾ ਇਤਫਾਕ ਬੜਾ ਰਖਦੇ ਪਿਆਰ ਥੇ। ਜਾਤ, ਪਾਤ, ਦੇਸ ਵਿਚ ਵਿਥ ਦਰਯਾਵਾਂ ਦੀ ਕਰਤਾਰ ਸਿੰਘਾ ਐਬ ਇਹ ਨ ਪੰਥ ਵਿਚਘਾਰ ਥੇ ॥ ਕ: ॥ ਜਾਤ ਇਕਾ ਪਾਤ ਇਕਾ ਪਿਤਾ ਅਰ ਮਾਤ ਇਕਾ ਇਕੋ ਪਰਵਾਰ ਸਿੰਘ ਦੂਈ ਨ ਸੀ ਧਾਰਤੇ। ਦੇਸ ਇਕੋ ਭੇਸ ਇਕੋ ਸੁਖ ਤੇ ਕਲੇਸ਼ ਇਕੋ ਲਜਲੀਹ ਇਕੋ ਇਕ ਪਤਸੀ

ਉਚਾਰਤੇ॥ ਨਾਤਾ ਗੁਰਸਿਖੀ ਦਾ ਸੀ ਜਾਤਾ ਇਕੇ ਖਾਲਸੇ ਨੇ ਸਕਿਆਂ ਭਰਾਵਾਂ ਵਾਂਗੂ ਮਿਲਦੇ ਪਿਆਰ ਸੇ। ਜਾਤ, ਪਾਤ, ਗੋਤ, ਦੇਸ, ਵਿਚ ਦਰਯਾਵਾਂ ਦੀ ਕਰਤਾਰ ਸਿੰਘਾ ਐਬ ਏਹ ਨ ਪੰਥ ਵਿਚਕਾਰ ਥੇ॥

ਕਬਿਤ॥ ਇਕ ਦੂਜੇ ਤਾਈਂ ਭਾਈ ਭਾਈ ਕਹਿ ਪੁਕਾਰ ਦੇ ਸੀ ਭਾਈ ਬਣ ਠੀਕ ਜਾਨ ਦੂਏ ਤੇ ਸੀ ਵਾਰਤੇ। ਇਕ ਦੇ ਪਸੀਨੇ ਥਾਂ ਖੂਨ ਦੂਆ ਡੁਲਦਾ ਸੀ ਦੁਖ ਸੁਖ ਬਣੇ ਤਾਈਂ ਕਠੇ ਹੋ ਸਹਾਰਤੇ।ਸਿਖ ਤਾਈਂ ਸਿਖ ਰੂਪ ਗੁਰੂ ਦਾ ਹੀ ਜਾਣਦਾ ਸੀ ਮੰਦੀ ਗਲ ਦੂਸਰੇ ਨੂੰ ਕਦੇ ਨ ਉਚਾਰਤੇ। ਦਗਾ ਤੇ ਫਰੇਬ ਫੁਟ ਈਰਖਾ ਕਰਤਾਰ ਸਿੰਘਾ ਓਹਨੀ ਦਿਨੀਂ ਐਬ ਇਹਨ ਪੰਥ ਵਿਚਘਾਰ ਥੇ।

ਦੋਹਿਰਾ॥ ਪੰਥ ਵਿਚ ਇਤਫਾਕ ਸੀ ਓਹਨੀ ਦਿਨੀ ਅਪਾਰ॥
ਵੈਰ ਵਿਰੋਧ ਦਾ ਨਾਂ ਨਹਿ ਸੀ ਗੁਰਸਿਖੀ ਪਿਆਰ॥

ਦੋਹਿਰਾ॥ ਦਿਨ ਦਿਨ ਵਧਦੀ ਪੰਥ ਦੀ ਕਲਾ ਗਈ ਸੀ ਖਾਸ।
ਜਿਉਂ ਏਕਮ ਤੋਂ ਚੰਦ ਦਾ ਵਧਦਾ ਜਾਇ ਪ੍ਰਕਾਸ਼॥

## ਮੀਰ ਮੰਨੂੰ ਦੀਆਂ ਖੁਦ ਮੁਖਤਾਰੀਆਂ

ਬਰਸ ਡੇਢ ਕੁ ਗੁਜ਼ਰਿਆ ਨਾਲ ਖੁਸ਼ੀ ਕਿਸੇ ਸ਼ੋਰ ਫਸਾਦ ਉਠਾਇਆ ਨ
੧ਸਿੰਘ ਨਾਲ ਆਰਾਮ ਦੇ ਰਹੇ ਬੈਠੇ ਗਦਰ ਦੇਸ ਦੇ ਵਿਚ ਮਚਾਇਆ ਨ
ਕੋਈ ਛੇੜਖਾਨੀ ਕੀਤੀ ਸੂਬਿਆਂ ਨ ਜ਼ੋਰ ਸਿੰਘਾਂ ਉਤੇ ਕਿਸੇ ਪਾਇਆ ਨ
ਕੌੜਾ ਮਲ ਦੀਵਾਨ ਦੇ ਹੋਨ ਕਰਕੇ ਸੂਬਾ ਕਾਜ਼ੀਆਂ ਨੇ ਭੜਕਾਇਆ ਨ
ਪਰਜਾ ਨਾਲ ਅਰਾਮਦੇ ਘਰੀਂ ਬੈਠੀ ਬੁਰਾ ਦਿਨ ਸਿਰ ਤੇ ਕੋਈ ਆਇਆ ਨ
ਮੀਰ ਮੰਨੂੰ ਲਾਹੌਰ ਦੇ ਤਖਤ ਉਤੇ ਵੇਲਾ ਓਸਨੇ ਐਵੇਂ ਗਵਾਇਆ ਨ
ਸਦੀਕ ਬੇਗ ਸਰਹੰਦ ਦਾ ਕਰ ਸੂਬਾ ਖੌਫ ਕਿਸੇ ਦਾ ਦਿਲ ਰਖਾਇਆ ਨ

੧ਏਥੋਂ ਸਾਬਤ ਹੁੰਦਾ ਹੈ ਕਿ ਸਿੰਘ ਬਿਨਾ ਹਾਕਮਾਂ ਦੀ ਛੇੜਖਾਨੀ ਦੇ ਦੇਸ ਵਿਚ ਗਦਰ ਨਹੀਂ ਮਚਾਂਦੇ ਮਨ ਤੇ ਦਿਲ ਸਾਫ ਹੋਣ ਕਰਕੇ ਪਿਆਰ ਨਾਲ ਵੈਰੀ ਭੀ ਆਖੇ ਤ ਉਸ ਦੀ ਮਦਦ ਕਰਦੇ ਸਨ ਹਾਕਮ ਜਾਣ ਬੁਝਕੇ ਖਾਲਸੇ ਨੂੰ ਸਤਾਕੇ ਰੌਲਾ ਪਵਾ ਲੈਂਦੇ ਸਨ, ਜੋ ਜਾਨ ਦੇ ਬਚਾ ਵਾਸਤੇ ਸਿੰਘਾਂ ਨੂੰ ਤਲਵਾਰ ਚੁਕਨੀ ਪੈਂਦੀ ਸੀ।

ਸੂਬੇ ਆਪਨੇ ਓਸਨੇ ੧ਤਿੰਨ ਕਰ ਲਏ ਪਹਿਲਾਂ ਕਿਸੇ ਨੂੰ ਭੇਦ ਜਤਾਇਆ ਨ
ਜੋਰ ਬਾਦਸ਼ਾਹ ਵਾਂਗ ਵਧਾ ਲਿਆ ਕਚਾ ਪੈਂਤੜਾ ਓਸ ਜਮਾਇਆ ਨ
ਫੌਜਾਂ ਰਖ ਸਮਾਨ ਵਧਾਏ ਬਹੁਤੇ ਖੁਦ ਮੁਖਤਾਰੀਓਂ ਦਿਲ ਘਟਾਇਆ ਨ
()ਦੋਹਾਂ ਸ਼ਾਹਾਂ ਨੂੰ ਠੁਛ ਵਖਾਲ ਦਿਤਾ ਟਕਾ ਕਿਸੇ ਨੂੰ ਇਕ ਪੁਚਾਇਆ ਨ
ਬਾਦਸ਼ਾਹ ਪੰਜਾਬ ਦਾ ਬਣ ਬੈਠਾ ਖੌਫ ਕਿਸੇ ਦਾ ਰਤੀ ਭੀ ਲਾਇਆ ਨ
ਨ ਤੇ ਦਿਲੀ ਦੇ ਟਕੇ ਪੁਚਾਏ ਦਿਲੀ ਪੈਸਾ ਕਾਬਲ ਦੇ ਵਿਚ ਭਜਵਾਇਆ ਨ
ਆਕੜ ਖਾਂ ਬਣ ਗਿਆ ਕਰਤਾਰ ਸਿੰਘਾ ਵਰੇ ਦੇ ਜਾਂ ਕਿਸੇ ਬੁਲਾਇਆ ਨ

ਅਹਿਮਦ ਸ਼ਾਹ ਦਾ ਚੌਥਾ ਧਾਵਾ ਪੰਜਾਬ ਤੇ

ਮੀਰ ਮੰਨੂੰ ਹੋ ਖੁਦ ਮੁਖਤਾਰ ਬੈਠਾ ਦੋਹਾਂ ਬਾਦਸ਼ਾਹਾਂ ਤਾਈਂ ਭੁਲਾਇਆ ਜੇ
ਬਰਸ ਦੋ ਕੁ ਹੋ ਬਤੀਤ ਚਲੇ ਸਮਾਂ ਨਾਲ ਆਰਾਮ ਬਿਤਾਇਆ ਜੇ
ਪੰਜ ਲਖ ਖਰਾਜ ਜੋ ਸਾਲਦਾ ਸੀ ਅਹਿਮਦਸ਼ਾਹ ਨੂੰ ਨਹੀਂ ਪੁਚਾਇਆ ਜੇ
ਸਿਆਲਕੋਟ ਗੁਜਰਾਤ ਦੇ ਪਰਗਨੇ ਦਾ ਕਠਾ ਕਰਕੇ ਟਕਾ ਦਬਾਇਆ ਜੇ
ਕੌਡੀ ਪਾਸ ਦੁਰਾਨੀ ਦੇ ਗਈ ਜਾਂ ਨਾ ਗਜ਼ਬ ਓਸਦੇ ਦਿਲ ਸਮਾਇਆ ਜੇ
ਜੀਉਣ ਮਲ ਵਕੀਲ ਨੂੰ ਪਾਸ ਮੰਨੂੰ ਅਹਿਮਦਸ਼ਾਹ ਨੇ ਤੁਰਤ ਭਜਾਇਆ ਜੇ
ਓਸ ਪਹੁੰਚ ਲਾਹੌਰ ਜਾ ਪਾਸ ਸੂਬੇ ਦੇਹ ਖਿਰਾਜ ਲੇਖਾ ਸਮਝਾਇਆ ਜੇ
ਪੈਂਤੀ ਲਖ ਹਸਾਬ ਦੇ ਨਾਲ ਬਣਦਾ ਮੰਨੂੰ ਧੇਲਾ ਭੀ ਦੇਣਾ ਨ ਚਾਹਿਆ ਜੇ
ਉਲਟਾ ਸਗੋਂ ਵਕੀਲ ਨੂੰ ਨਾਲ ਗੁਸੇ ਜ਼ੋਰ ਦਸਕੇ ਬਹੁਤ ਧਮਕਾਇਆ ਜੇ
ਜੀਉਣ ਮਲ ਨੇ ਲਿਖਕ ਹਾਲ ਸਾਰਾ ਸ਼ਾਹ ਦੁਰਾਨੀ ਦੇ ਪਾਸ ਪੁਚਾਇਆ ਜੇ
ਹਾਲ ਸੁਣਕੇ ਸ਼ਾਹ ਨੂੰ ਗਜ਼ਬ ਚੜ੍ਹਿਆ ਝਟ ਕੂਚਦਾ ਹੁਕਮ ਸੁਣਾਇਆ ਜੇ
ਲੈਕੇ ਲਖ ਜਵਾਨ ਕਰਤਾਰ ਸਿੰਘਾ ਅਹਿਸਦ ਸ਼ਾਹ ਚੌਥੀ ਵਾਰੀ ਆਇਆ ਜੇ

ਅਹਿਮਦਸ਼ਾਹ ਤੇ ਮੀਰ ਮੰਨੂੰ ਦਾ ਜੰਗ

ਐਹਮਦਸ਼ਾਹ ਲੈ ਫੌਜ ਦੁਰਾਨੀਆਂ ਦੀ ਕਰਦਾ ਆਨ ਪਹੁੰਚਾਮਾਰੋ ਮਾਰ ਭਾਈ
ਗਿਲਜ ਮੁਗਲ ਪਠਾਨ ਜਵਾਨ ਵਡੇ ਕਰਦੇ ਦੇਸ ਨੂੰ ਆਇ ਉਜਾੜ ਭਾਈ
ਮੀਰ ਮੰਨੂੰ ਨੂੰ ਪਹੁੰਚੀਆਂ ਆਨ ਖਬਰਾਂ ਝਟ ਪਟ ਉਸ ਹੋ ਤਯਾਰ ਭਾਈ

੧ਲਾਹੌਰ, ਮੁਲਤਾਨ, ਸਰਹੰਦ ॥ ()ਅਹਿਮਦਸ਼ਾਹ ਤੇ ਦਿਲੀ ਦੇ ਬਾਦਸ਼ਾਹ ਨੂੰ ॥

ੌੜਾ ਮਲ ਦੀਨਾ ਬੇਗ ਸਣੇ ਫੌਜਾਂ ਲਏ ਵਿਚ ਲਾਹੌਰ ਉਤਾਰ ਭਾਈ
ਸਦੀਕਬੇਗ ਸਰਹੰਦ ਤੋਂ ਝਟ ਆਯਾ ਲਈਆਂ ਮਦਦਾਂ ਹੋਰ ਵੰਗਾਰ ਭਾਈ
ਕਠ ਹੋਇਆ ਲਾਹੌਰ ਦੇ ਵਿਚ ਭਾਰਾ ਫੌਜਾਂ ਲਥੀਆਂ ਬੇਸ਼ੁਮਾਰ ਭਾਈ
ਅਹਿਮਦ ਸ਼ਾਹ ਸ਼ਾਹਦਰੇ ਜਾਂ ਆਣ ਪਹੁੰਚਾ ਮੀਰਮੰਨੂ ਲੈ ਫੌਜ ਜਰਾਰ ਭਾਈ
ਬੰਨ ਮੋਰਚੇ ਰਾਸਤਾ ਮਲ ਬੈਠਾ ਝਟ ਪਟ ਹੋ ਰਾਵੀਓਂ ਪਾਰ ਭਾਈ
ਦੋਹਾਂ ਦਲਾਂ ਦਾ ਮਚਿਆ ਭੇੜ ਭਾਰਾ ਦੋ ਪਹਿਰ ਚਲੀ ਤਲਵਾਰ ਭਾਈ
ਮੀਰ ਮੰਨੂ ਦੀ ਫੌਜ ਦੇ ਪੈਰ ਹਲੇ ਮੋੜੀ ਵਲ ਲਾਹੌਰ ਮੁਹਾਰ ਭਾਈ
ਆਣ ਕੋਟ ਲਾਹੌਰ ਦਾ ਕਾਇਮ ਕੀਤਾ ਖਾ ਵਿਚ ਮੈਦਾਨ ਦੇ ਹਾਰ ਭਾਈ
ਸ਼ਾਲਾ ਬਾਗ ਦੇ ਪਾਸਕਰਤਾਰ ਸਿੰਘ ਐਹਮਦਸ਼ਾਹ ਬੈਠਾ ਧਰਨਾ ਮਾਰ ਭਾਈ

## ਜੰਗ

ਦ੍ਵੈਯਾ ਛੰਦ–ਫੌਜ ਮੰਨੂ ਦੀ ਮਲ ਮੋਰਚੇ ਬੈਠੀ ਲੈ ਸਹਾਰਾ ॥ ਬਾਹਰ ਦੁਰਾਨੀ ਘਰਾ ਪਾਇਆ ਲੈਕੇ ਲਸ਼ਕਰ ਭਾਰਾ। ਦੂ ਤਰਫੀ ਲਗ ਪਈ ਲੜਾਈ ਗਾੜ੍ਹਾ ਜੰਗ ਮਚਾਯਾ। ਬਾਹਰ ਦੁਰਾਨੀ ਅੰਦਰ ਮੰਨੂ ਰੌਲਾ ਫੌਜਾ ਪਾਇਆ॥ ਬਹੁਤਾ ਜ਼ੋਰ ਦੁਰਾਨੀ ਲਾਵਨ ਪੇਸ਼ ਨ ਕੋਈ ਜਾਂਦੀ। ਪਕਾ ਕੋਟ ਲਾਹੌਰ ਸ਼ਹਿਰ ਦਾ ਹਿੰਮਤ ਗੋਤੇ ਖਾਂਦੀ। ਤੋਪ ਤਿੰਨ ਸੇ ਚੜੀ ਮੋਰਚੀਂ ਕਈ ਹਜ਼ਾਰ ਜੰਬਰੇ। ਹਲੇ ਧਰਤੀ ਤੋੜਾ ਲਗੇ ਵੇਖ ਦੁਰਾਨੀ ਝੂਰੇ॥ ਬਾਰਾਂ ਬਾਰਾਂ ਕੋਹ ਚੁਫੇਰੇ ਧਰਤ ਹਲਦੀ ਸਾਰੀ। ਤੋਪ ਤਿੰਨ ਸੈ ਤਾਈਂ ਲਗੇ ਤੋੜਾ ਇਕੋ ਵਾਰੀ॥ ਅਹਿਮਦਸ਼ਾਹ ਨੁਕਸਾਨ ਉਠਾ ਕੇ ਫੌਜ ਪਛਾਂਹ ਹਟਾਈ। ਦੂਰ ਹਟਾਕੇ ਲਾਏ ਮੋਰਚੇ ਸੈਨਾ ਸਭ ਬਠਾਈ॥ ਬਾਹਰੋਂ ਔਣਾ ਜਾਣਾ ਉਸ ਨੇ ਉਕਾ ਬੰਦ ਕਰਾਇਆ। ਲਸ਼ਕਰ ਅਪਨਾ ਚਾਰ ਚਫੇਰੇ ਦੂਹ ਹਟਾ ਬਠਾਇਆ॥ ਕੋੜੇ ਮਲ ਦੀਵਾਨ ਮਦਦੇ ਸਿੰਘਾਂ ਤਈਂ ਬੁਲਾਯਾ। ਲੁਟ ਕਰਾਕੇ ਮਾਫ ਖਾਲਸਾ ਅੰਮ੍ਰਿਤਸਰ ਤੋਂ ਧਾਯਾ॥ ਰਾਵੀ ਰਾਵੀ ਝਲ ਬਾਣੀ ਹੋ ਸਿੰਘ ਝਟਾ ਪਟ ਆਏ। ਕੋੜੇ ਮਲ ਸਾਮਾਨ ਜਰੂਰੀ ਸਿੰਘਾਂ ਪਾਸ ਪੁਚਾਏ॥ ਕੁਝ ਕੁ ਸਿੰਘ ਸ਼ਹਿਰ ਵਿਚ ਫਿਰਦੇ ਅਗੇ ਵਢ ਕਸਾਈ ॥ ਗਊਆਂ ਕੋਹਦੇ ਡਿਠੇ ਓਹਨਾਂ ਕਿੰਦ

ਦਿਲਾਂ ਵਿਚ ਆਈ॥ ਜਰ ਨ ਸਕੇ ਵੇਖ ਹਤਿਆ ਜੋਸ਼ ਦਿਲਾਂ ਵਿਚ ਆਏ। ਦੂਹ ਤਲਵਾਰਾਂ ਓਹਨਾਂ ਵਿਚੋਂ ਦਸਕੁ ਮਾਰ ਮੁਕਾਏ॥ ਮੁਸਲਮਾਨ ਉਨ੍ਹਾਂ ਦੀ ਮਦਦ ਸ਼ਹਿਰੀ ਬਹੁਤੇ ਆਏ। ਸਿੰਘਾਂ ਨੇ ਹਥ ਸਿੰਘਾਂ ਵਾਲੇ ਕਰਕੇ ਮਾਰ ਭਜਾਏ॥ ਖਬਰ ਪਾਏ ਦੀਵਾਨ ਉਠਾਹੀਂ ਓਸੇ ਵੇਲੇ ਆਯਾ। ਨਾਲ ਦਨਾਈ ਦੋਹਾਂ ਤਾਈਂ ਲੜਨੋਂ ਚਾਇ ਹਟਾਯਾ। ਇਕ ਮੋਰਚੇ ਸਿੰਘਾਂ ਤਾਈਂ ਜਾ ਦੀਵਾਨ ਬਠਾਯਾ। ਬਾਹਰ ਯਕੀ ਦਰਵਾਜੇ ਤੋਂ ਸੀ ਵੰਡ ਸਿੰਘਾਂ ਦੀ ਆਯਾ॥ ਖੁਲ੍ਹਾ ਪਾਸਾ ਪਾਸ ਸਿੰਘਾਂ ਦੇ ਬੈਠੇ ਖੁਸ਼ੀ ਮਨੌਂਦੇ। ਦਾਣਾ ਪਠਾ ਦੂਰ ਨੇੜਿਓਂ ਲੁਟ ਹਮੇਸ਼ ਲਿਔਂਦੇ॥ ਕਦੇ ਕਦੇ ਪੈ ਜਾਇ ਲੜਾਈ ਸ਼ੋਰ ਮਚਦਾ ਭਾਰਾ। ਖਾ ਖਾ ਗੁਸਾ ਸ਼ਾਹ ਦੁਰਾਨੀ ਜੋਰ ਲਾਉਂਦਾ ਸਾਰਾ॥ ਪਰ ਨਾਂ ਜਾਂਦੀ ਪੇਸ਼ ਉਨ੍ਹਾਂ ਦੀ ਗਿਲਜੇ ਜੋਰ ਲਗਾਵਨ। ਜਦ ਹਲਾ ਕਰ ਆਵਨ ਅਗੋਂ ਤੋਪਾਂ ਮਾਰ ਮੁਕਾਵਨ॥ ਭੇੜ ਮਚਿਆ ਬਾਦਸ਼ਾਹਾਂ ਦਾ ਪਰਜਾ ਨੂੰ ਦੁਖ ਭਾਰੀ। ਦੂਰ ਦੂਰ ਤਕ ਫੌਜਾਂ ਕੀਤੀ ਖਲਕਤ ਬਹੁ ਦੁਖਯਾਰੀ॥ ਅਹਿਮਦ ਸ਼ਾਹ ਦੀ ਫੌਜ ਹਮੇਸ਼ਾਂ ਬਾਹਿਰ ਪਿੰਡੀਂ ਜਾਵੇ। ਮਾਰ ਗਰੀਬਾਂ ਲੋਕਾਂ ਤਾਈਂ ਲੁਟ ਪੁਟ ਕੇ ਲਿਆਵੇ॥ ਦਾਣਾ ਪਠਾ, ਘਾਸ, ਘਿਉ, ਦੁਧ ਭੇਡ ਬਕਰੀ ਭਾਈ। ਗਊਆਂ ਆਦਿਕ ਖੋਹ ਲਿਆਵਨ ਡਾਢੀ ਲੁਟ ਮਚਾਈ॥ ਫੜ ਔਰਤਾਂ ਪਿੰਡਾਂ ਵਿਚੋਂ ਕਰਨ ਖਰਾਬੀ ਭਾਰੀ ਚਾਰ ਚੁਫੇਰੇ ਪਾਈ ਗਿਲਜਿਆਂ ਪਿੰਡਾਂ ਵਿਚ ਖਵਾਰੀ॥ ਲੋਕ ਪਿੰਡਾਂ ਦੇ ਤੰਗ ਆਣਕੇ ਗਏ ਓਹ ਨਠ ਵਿਚਾਰੇ॥ ਮਾਲ ਜਾਨ ਲੈ ਭਜੇ ਸਾਰੇ ਜੰਗਲ ਮਲੇ ਭਾਰੇ॥ ਦੂਰ ਦੁਰਾਡੇ ਸਾਕਾਂ ਦੇ ਘਰ ਜਾਕੇ ਸਿਰ ਲੁਕਾਏ॥ ਗਿਆ ਲਾਹੌਰ ਚੁਫੇਰਾ ਉਜੜ ਖਾਲੀ ਪਿੰਡ ਰਹਾਏ॥ ਪੰਜ ਮਹੀਨੇ ਬੀਤ ਗਏ ਕੁਝ ਸਿਰ ਪਤਾ ਨ ਆਵੇ। ਮੰਨੂ ਸੁਲ੍ਹਾ ਨ ਕਰਦਾ ਲੜਦਾ ਨਾਹ ਦੁਰਾਨੀ ਜਾਵੇ॥ ਦੇਸ ਉਜਾੜ ਗਿਲਜਿਆਂ ਕੀਤਾ ਫਿਰ ਫਿਰ ਦੂਰ ਦੁਰਾਡੇ। ਅੰਦਰ ਸ਼ੈਹਰ ਫੌਜ ਲੁਟ ਖਾਧਾ ਬਣ ਕਜੀਏ ਡਾਢੇ॥ ਦਾਣਾ ਪਠਾ ਵਿਚ ਸ਼ਹਿਰ ਦੇ ਕਿਧਰੋਂ ਹਥ ਨ ਆਏ। ਛਪਰ ਤੋੜ ਘੋੜਿਆਂ ਤਾਈਂ ਲੋਕਾਂ ਚਾਏ ਖਵਾਏ॥ ਦੋ ਸੇਰ ਅੰਨ ਰੁਪੈ ਇਕ ਦਾ ਸ਼ਹਿਰ ਵਿਚੋਂ

ਨ ਲਭੇ। ਅਮੀਰ ਗਰੀਬ ਸ਼ੈਹਰ ਦੇ ਅੰਦਰ ਤੰਗ ਹੋਏ ਆ ਸਭੇ॥ ਹਰ ਬਾਤ ਦਾ ਘਾਟਾ ਦਿਨ ਦਿਨ ਮੁਕ ਜ਼ਖੀਰੇ ਗਏ। ()ਪੰਜ ਮਹੀਨੇ ਬੀਤ ਗਏ ਸਬ ਮੂੰਹ ਸ਼ਾਮਤ ਦੇ ਪਏ॥ ਫੌਜ ਮੋਰਚੀਂ ਬੈਠੀ ਬੈਠੀ ਅਕ ਗਈ ਘਬਰਾਈ॥ ਰਲ ਮਿਲ ਪਾਸ ਮੰਨੂੰ ਦੇ ਸਭਨਾਂ ਜਾ ਦੁਹਾਈ ਪਾਈ॥ ਓਹ ਭੀ ਅਗੇ ਤੰਗ ਪਿਆ ਸੀ ਫਿਕਰ ਹਮੇਸ਼ਾਂ ਖਾਵੇ। ਸਿਰ ਤੇ ਦੁਸ਼ਮਨ ਬੈਠਾ ਭਾਰਾ ਨੀਂਦ ਨ ਰਾਤੀਂ ਆਵੇ॥ ਕਰ ਸਰਦਾਰਾਂ ਨਾਲ ਮਸ਼ਵਰਾ ਕਰੀ ਸਲਾਹ ਭਰਾਓ। ਫਜ਼ਰੇ ਨਿਕਲ ਸ਼ੈਹਰ ਤੋਂ ਬਾਹਿਰ ਵਡਾ ਜੰਗ ਮਚਾਓ॥ ਏਹ ਨਿਤ ਦਾ ਬੁਰਾ ਪੁਵਾੜਾ ਅੰਦਰ ਪੈ ਕਿਉਂ ਮਰੀਏ। ਨਿਕਲ ਮੈਦਾਨ ਮਰਦ ਹੋ ਬਾਜੀ ਇਕ ਪਾਸੇ ਚਾ ਕਰੀਏ॥ ਏਹ ਸਲਾਹ ਪਕਾ ਰਾਤ ਨੂੰ ਵਡੇ ਉਠ ਸਵੇਰੇ॥ ਨਿਕਲ ਸ਼ੈਹਰ ਤੋਂ ਹਲਾ ਕੀਤਾ ਮੰਨੂੰ ਹੋ ਅਗੇਰੇ॥ ਵਾਂਗ ਹਨੇਰੀ ਪਏ ਵੈਰੀ ਤੇ ਕਰ ਹਲਾ ਇਕ ਵੇਰੀ। ਮਸਾਂ ਸੰਭਾਲ ਪੈਰ ਉਨ੍ਹਾਂ ਨੇ ਕਰ ਕੇ ਬਹੁਤ ਦਲੇਰੀ॥ ਤਿੰਨਾਂ ਕਹੁੰ ਕੋਹਾਂ ਦੇ ਅੰਦਰ ਜੰਗ ਮਚਿਆ ਭਾਰਾ। ਖੋਹਕੇ ਦੋਹਾਂ ਦਲਾਂ ਨੇ ਚੰਗਾ ਜ਼ੋਰ ਲਗਾਯਾ ਸਾਰਾ॥ ਕੋਹਾਂ ਦ ਵਿਚ ਮੁਰਦੇ ਰੁਲਦੇ ਸਰਫਾ ਰਿਹਾ ਨ ਕੋਈ। ਤੁਰਕ ਪਠਾਣਾਂ ਦੀ ਦੋ ਤਰਫੀਂ ਖੂਬ ਲੜਾਈ ਹੋਈ॥ ਅਗੇ ਹੋ ਹੋ ਫੌਜ ਲੜਾਵਨ ਦੇ ਸਰਦਾਰ ਦਲੇਰੀ। ਜਿਤ ਪੌਣ ਦੀ ਸੀ ਦੁਪਾਸੀਂ ਮਨ ਵਿਚ ਚਾਹ ਵਧੇਰੀ॥ ਮੁਰਦੇ ਉਤੇ ਮੁਰਦਾ ਚੜ੍ਹਿਆ ਵੈਹਣ ਖੂਨ ਦੇ ਵਗੇ। ਪਾਜ਼ੀ ਸਿਰ ਲੁਕਾਏ ਫਿਰਦੇ ਮਰਦ ਹੋ ਲੜਦੇ ਅਗੇ॥ ਸਿੰਘ ਵਧਾ ਲੈ ਗਏ ਮੋਰਚਾ ਲੜੇ ਨ ਹੋਕੇ ਓਹਲੇ। ਤੇਗਾਂ ਮਾਰ ਗਿਲਜਿਆਂ ਵਾਲੇ ਸਿੰਘਾਂ ਖਪੇ ਖੋਹਲੇ॥ ਧਰਤੀ ਲਾਲ ਹੋਈ ਰੰਗ ਖੂਨੋਂ ਸਰਫਾ ਮੌਤ ਨ ਰਿਹਾ। ਪੈਰ ਨ ਹਲੇ ਦੋਹਾਂ ਦਲਾਂ ਦਾ ਗਾੜ੍ਹਾ ਜੰਗ ਸੁ ਪਿਆ। ਕੌੜਾ ਮਲ ਦੀਵਾਨ ਹਾਥੀ ਤੇ ਬੈਠਾ ਤੀਰ ਚਲਾਂਦਾ। ਪਲ ਪਲ ਦੇ ਵਿਚ ਫੌਜ ਆਪਣੀ ਜਾਇ ਅਗ੍ਹਾਂ ਵਧਾਂਦਾ। ਦਿਤਾ ਜੋਰ ਦੀਵਾਨ ਅਜਿਹਾ ਫੌਜ ਦੁਰਾਨੀ ਹਲੀ। ਛਡ

---

()ਏਹੋ ਦੂਰ ਅੰਦੇਸ਼ੀਆਂ ਨਾ ਹੋਣ ਕਰਕੇ ਰਾਜ ਨਸ਼ਟ ਹੁੰਦੇ ਰਹੇ ਕੀ ਪੰਜਾਂ ਮਹੀਨਿਆਂ ਵਿਚ ਦਿਲੀਓਂ ਕੋਈ ਮਦਦ ਨਹੀਂ ਸੀ ਆ ਸਕਦੀ ?

ਮੋਰਚੇ ਥਾਓਂ ਥਾਈਂ ਹਟ ਪਛਾਹਾਂ ਚਲੀ ॥ ਨੇੜੇ ਸੀ ਪੈ ਭਾਜ ਜਾਂਵਦੀ ਫੌਜ ਦੁਰਾਨੀ ਤਾਈਂ । ਪਰ ਜੋ ਠਟੀ ਅਕਾਲ ਪੁਰਖ ਨੇ ਮੋੜੀ ਜਾਂਦੀ ਨਾਹੀਂ ॥ ਹਲਾ ਕੌੜੇ ਮਲ ਕਰਾਕੇ ਹਾਥੀ ਅਗੂਾਂ ਵਧਾਇਆ । ਫੀਲਬਾਨ ਨੇ ਜੋਰ ਸੁ ਦੇ ਕੇ ਹਾਥੀ ਤਈਂ ਚਲਾਇਆ ॥ ਪੋਲੀ ਕਬਰ ਪੁਰਾਣੀ ਅੰਦਰ ਪੈਰ ਹਾਥੀ ਦੀ ਅੜਿਆ । ਕੋੜਾ ਮਲ ਅਮਾਰੀ ਵਿਚੋਂ ਤੁਰਤ ਜ਼ਿਮੀਂ ਤੇ ਝੜਿਆ । ਜਹਾਨ ਖਾਂ ਸਰਦਾਰ ਦੁਰਾਨੀ ਪਾਸੋਂ ਉਸ ਨੇ ਡਿਠਾ । ਦੁਸ਼ਮਨ ਇਕੋ ਬਹਾ-ਦਰ ਭਾਰਾ ਹਾਥੀਂ ਉਤੋਂ ਢਠਾ ॥ ਦੋ ਹਜ਼ਾਰ ਜਵਾਨ ਨਾਲ ਲੈ ਬਿਜਲੀ ਵਾਂਙੂ ਆਯਾ । ਖਟਾ ਖਟ ਤੇਗਾਂ ਦੀ ਕਰਕੇ ਲਸ਼ਕਰ ਮਾਰ ਹਟਾਯਾ ॥ ਕੋੜੇ ਮਲ ਦਾ ਸੀਸ ਕਟਕੇ ਨੇਜ਼ੇ ਦੇ ਸਿਰ ਧਰਿਆ । ਬੋਲ ਫਤੂਾ ਦੇ ਨਾਹਰੇ ਮੁੜਿਆ ਨਾਲ ਖੁਸ਼ੀ ਦੇ ਭਰਿਆ ॥ ਮੋਹਰੀ ਵੇਖ ਦਲਾਂ ਦਾ ਡਿਗਾ ਆਨ ਹੌਂਸਲਾ ਘਟਿਆ ॥ ਛਡ ਮੈਦਾਨ ਮੁਗਲੀਆਂ ਲਸ਼ਕਰ ਤੁਰਤ ਪਛਾਹਾਂ ਹਟਿਆ॥ ਫੌਜ ਦੁਰਾਨੀ ਦਾ ਦਿਲ ਵਧਿਆ ਕਰ ਹਲੇ ਤੇ ਹਲਾ । ਫੌਜ ਭਜਾਈ ਮੀਰ ਮੰਨੂੰ ਦੀ ਯਾਦ ਕਰਾਇਆ ਅਲਾ ॥ ਨਠ ਗਏ ਸਰਦਾਰ ਮੰਨੂੰ ਦੇ ਜਿਧਰ ਨੂੰ ਮੂੰਹ ਹੋਇਆ । ਟੁਟਾ ਆਨ ਹੌਂਸਲਾ ਉਸਦਾ ਭੁਬਾਂ ਦੇ ਦੇ ਰੋਇਆ ॥ ਪਲਾ ਸਿੰਘਾਂ ਦਾ ਨ ਹਲਾ ਕਾਇਮ ਰਹੇ ਬਰਾਬਰ । ਟੁਟੀ ਫੌਜ ਦੁਰਾਨੀ ਓਧਰ ਜਿਉਂ ਸਾਵਨ ਦੇ ਬਾਦਰ ॥ ਚੰਗੀ ਝਲੀ ਝਾਲ ਸਿੰਘਾਂ ਨੇ ਵਾਹੇ ਸ਼ਸਤਰ ਭਾਰੇ । ਆਫਰੀਨ ਤੁਸਾਂ ਨੂੰ ਸਿੰਘੋ ਕਹਿਨ ਦੁਰਾਨੀ ਸਾਰੇ॥ ਲੋਥਾਂ ਉਤੇ ਲੋਥਾਂ ਚੜ੍ਹੀਆਂ ਖੂਨ ਵਗੇ ਪਰਮਾਲੇ । ਗਿਲਜਿਆ ਤਾਈਂ ਚੰਗੇ ਸਿੰਘਾਂ ਕਰਕੇ ਹਥ ਵਖਾਲੇ ॥ ਬਹੁਤ ਬਹਾਦਰ ਵਿਚ ਮੈਦਾਨੇ ਡਿਗੇ ਲੈ ਸ਼ਹੀਦੀ । ਸਿੰਘਾਂ ਹੋ ਕੇ ਸਿੰਘ ਦਖਾਇਆ ਗਏ ਨ ਬਣਕੇ ਗੀਦੀ ॥ ਆਖਰ ਫੌਜ ਸਾਰੀ ਦਾ ਓਧਰ ਹੋਯਾ ਆਨ ਉਲਾਰਾ । ਡਿਠਾ ਫੇਰ ਸਿੰਘਾਂ ਨ ਹੁੰਦਾ ਜਾਨ ਉਥਾਹੀਂ ਭਾਰਾ ॥ ਇਕ ਪਾਸੇ ਨੂੰ ਮੂੰਹ ਕਰ ਸਾਰੇ ਧਰ ਤਲਵਾਰਾਂ ਅਘੇ । ਦੇਕੇ ਜੋਰ ਘੇਰਿਓਂ ਨਿਕਲੇ ਜੰਗਲ ਦੇ ਵਲ ਵਗੇ ॥ ਮੀਰ ਮਨੂੰ ਦੀ ਫੌਜ ਪਹਿਲਾਂ ਹੀ ਭਜ ਗਈ ਸੀ ਸਾਰੀ ਜਿਤ ਦੁਰਾਨੀ ਦੀ ਹੋ ਗਈ ਮੰਨੂੰ ਬਾਜ਼ੀ

ਹਾਰੀ ॥ ਹੋ ਹੈਰਾਨ ਪਿਛਾ ਨੂੰ ਭਜਾ ਵਿਚ ਕਿਲੇ ਦੇ ਆਇਆ। ਟੁਟਾ ਮਾਨ ਦਿਲੇ ਦਾ ਸਾਰਾ ਮੰਨੂੰ ਆ ਘਬਰਾਇਆ ॥ ਫੌਜ ਦੁਰਾਨੀ ਦੀ ਕਰ ਹਲਾ ਵਿਚ ਸ਼ਹਿਰ ਦੇ ਆਈ। ਗਲੀ ਬਜ਼ਾਰਾਂ ਵਿਚ ਕੂਚਿਆਂ ਡਾਢੀ ਲੁਟ ਮਚਾਈ॥ ਮਨੂੰ ਲੈ ਕੇ ਬਹੁ ਨਜ਼ਰਾਨਾ ਪਾਸ ਸ਼ਾਹ ਦੇ ਆਯਾ। ਅਹਿਮਦ ਸ਼ਾਹ ਨੇ ਅਰ ਦੇ ਕੇ ਆਪਣੇ ਪਾਸ ਬਠਾਯਾ ॥ ਕਹਿਆ ਦੁਰਾਨੀ ਸੁਣ ਮੰਨੂੰ ਤੂੰ ਬਦੀ ਕੀਤੀ ਏਹ ਭਾਰੀ। ਨਿਮਕ ਹਰਾਮ ਕੌਲ ਦਾ ਝੂਠਾ ਹੋ ਬਦਨਾਮੀ ਧਾਰੀ ॥ ਤੇਰੇ ਨਾਲ ਸਲੂਕ ਕਰਾਂ ਕੀ ਦਸ ਸ਼ਤਾਬੀ ਮੈਨੂੰ। ਕੀਤੀ ਤੂੰ ਬਦਬਖਤੀ ਭਾਰੀ ਸਜ਼ਾ ਦਿਆਂ ਕੀਹ ਤੈਨੂੰ ॥ ਹਥ ਜੋੜਕੇ ਮੀਰ ਮਨੂੰ ਨੇ ਕੀਤੀ ਅਰਜ਼ ਜਵਾਬੀ। ਜੇ ਜ਼ਾਲਮ ਹੈਂ ਬਾਦਸ਼ਾਹ ਤੂੰ ਲੈ ਲੈ ਜਾਨ ਸ਼ਤਾਬੀ ॥ ਜੇ ਕਰ ਜ਼ਾਲਮ ਆਪ ਨਹੀਂ ਹੋ, ਹੋ ਜੇ ਖਾਸ ਬਪਾਰੀ। ਤਾਂ ਲੈ ਜਾਵੋ ਮੇਰੇ ਪਾਸੋਂ ਦੌਲਤ ਦੇਵਾਂ ਭਾਰੀ ॥ ਜੇ ਰਹੀਮ ਹੋ ਰਹਿਮ ਕਮਾਵੋ ਬਖਸ਼ ਗੁਨਾਹ ਸਾਰੇ। ਤਿੰਨਾਂ ਵਿਚੋਂ ਕਰੋ ਜੋ ਚਾਹੋ ਹੈ ਹੁਣ ਵਸ ਤੁਮਾਰੇ ॥ ਏਹ ਗਲ ਸੁਣ ਬਾਦਸ਼ਾਹ ਨੇ ਮੰਨੂੰ ਤਈਂ ਸੁਣਾਯਾ। ਸੁਣ ਮਨੂੰ ਤੂੰ ਮੇਰੇ ਕਾਬੂ ਹੈਂ ਜਿਸਤਰਾਂ ਆਯਾ। ਖੁਦਾ ਨਖਾਸਤਾ ਮੈਂ ਜੇ ਐਵੇਂ ਹਥ ਤੇਰੇ ਆ ਜਾਂਦਾ। ਸਚ ਦਸ ਤੂੰ ਨਾਲ ਮੇਰੇ ਤਾਂ ਕੀਹ ਸਲੂਕ ਕਮਾਂਦਾ ॥ ਮਨੂੰ ਕੁਝ ਨ ਝਾਕਾ ਕੀਤਾ ਸਚੋ ਸਚ ਸੁਨਾਂਦਾ। ਸਿਰ ਵਢ ਕੇ ਤੇਰਾ ਸ਼ਾਹ ਦਿਲੀ ਝਟ ਪੁਚਾਂਦਾ। ਏਹ ਸੁਣ ਬਾਦਸ਼ਾਹ ਖੁਸ਼ ਹੋਯਾ ਤੇਗ ਮਿਯਾਨੇ ਪਾਈ ॥ ਸ਼ਹਿਰ ਲੁਟਨੋ ਓਸੇ ਵੇਲੇ ਫੌਜ ਪਛਾਂਹ ਹਟਾਈ। ਬਖਸ਼ ਗੁਨਾਹ ਮਨੂੰ ਦਾ ਸਾਰਾ ਖਿਲਅਤ ਚਾਇ ਦਵਾਇਆ। ਆਪਨੇ ਵਲੋਂ ਫੇਰ ਤਖਤ ਤੇ ਸੂਬਾ ਕਰ ਬਠਾਇਆ ॥ ਲਖ ਪੰਜਾਹ ਰੁਪਯਾ ਲਿਆ ਯਾਰਾਂ ਚੰਗੇ ਘੋੜੇ। ਸਾਜ ਸਣੇ ਦੋ ਹਾਥੀ ਲਏ ਜੇਵਰ ਭੀ ਨ ਤੋੜੇ॥ ਮੰਨੂੰ ਖੁੰਭ ਠਪਾਕੇ ਬੈਠਾ ਮਾਨ ਗਿਆ ਉਡ ਸਾਰਾ। ਜੰਗ ਹੋਯਾ ਕਰਤਾਰ ਸਿੰਘਾ ਏਹ ਪੰਜ ਮਹੀਨੇ ਭਾਰਾ ॥

ਜੰਮੂ, ਕਸ਼ਮੀਰ ਤੇ ਕਬਜ਼ਾ ਕਰਕੇ ਬਾਦਸ਼ਾਹ ਨੇ ਕਾਬਲ ਜਾਣਾ

ਕਬਿਤ। ਜਿਤਕੇ ਲਾਹੌਰ ਸ਼ਾਹ ਦੁਰਾਨੀ ਭਲੀ ਤੌਰ ਨਾਲ ਤਹਿਤ ਸਾਰੇ ਦੇਸ ਉਤੇ ਆਪਨਾ ਬਿਠਾਇਆ। ਜੰਮੂ ਕਸ਼ਮੀਰ ਜੋ ਸੀ ਦਿਲੀ ਦੀ ਕਲਮ ਹੇਠ

ਕਰ ਤਦਬੀਰ ਧਿਆਨ ਓਹਦੇ ਵਲ ਲਾਇਆ। ਖਾਂ ਅਬਦੁਲਾ ਫੌਜ ਦੇ ਕੇ ਝੜਾਇਆ ਝਟ ਕਰਕੇ ਓਹ ਕੂਚ ਕਸ਼ਮੀਰ ਵਲ ਧਾਇਆ। ਮੀਰ ਅਹਿ-ਮਦ ਸੀ ਦਿਲੀ ਵਲੋਂ ਸੂਬਾ ਕਰਤਾਰ ਸਿੰਘਾ ਆਉਣਾ ਦੁਰਾਨੀਆਂ ਦਾ ਸੁਣ ਘਬਰਾਇਆ॥ ਕਬਿਤ॥ ਹੌਂਸਲੇ ਨੂੰ ਛਡ ਮੀਰ ਅਹਿਮਦ ਨਰਾਸ ਹੋਜਾ ਬਿਨਾ ਹੀਲ ਹੁਜਤੋਂ ਸੁ ਦਖਲ ਕਰਾਇਆ ਚਾ। ਦਿਨਾਂ ਜੰਗ ਤੰਗ ਮਾਂਝ ਲਿਆ ਕਸ਼ਮੀਰ ਤਾਈਂ ਖੁਸ਼ੀ ਦਾ ਸੁਨੇਹਾ ਇਹ ਦੁਰਾਨੀ ਨੂੰ ਪੁਚਾਇਆ ਚਾ। ਸੂਬਾ ਕਸ਼ਮੀਰ ਝਟ ਜੀਉਣ ਮਲ ਤਾਈਂ ਕਰ ਕਾਬਲ ਦੇ ਵਲ ਮੂੰਹ ਸ਼ਾਹ ਨੇ ਭਵਾਇਆ ਚਾ। ਮੁਲਕ ਪੰਜਾਬ ਕਸ਼ਮੀਰ ਕਰਤਾਰ ਸਿੰਘ ਇਕ ਵਾਰੀ ਸ਼ਾਹ ਦੁਰਾਨੀ ਸਾਰਾ ਈ ਝੁਕਾਇਆ ਚਾ॥

ਦੋਹਿਰਾ:–ਅਠਾਰਾ ਸੌ ਦਸ ਵਿਖੇ ਇਹ ਬੀਤਿਆ ਹਾਲ।
ਮੰਨੂ ਦੇਵੇ ਦੁਖ ਹੁਣ ਸਿੰਘਾਂ ਤਾਈਂ ਚੰਡਾਲ॥
ਦੋਹਿਰਾ: ਸਿੰਘ ਆਪਣੇ ਧਰਮ ਨੂੰ ਰਖਨ ਕਸ਼ਟ ਉਠਾਇ।
ਜ਼ੁਲਮ ਰਾਜ ਕਰਤਾਰ ਸਿੰਘਾ ਝਬਦੇ ਰਬ ਗਵਾਇ॥

ਵਾਕ ਕਵੀ

ਅਹਿਮਦ ਸ਼ਾਹ ਤੋਂ ਖੁੰਬ ਠਪਾਕੇ ਜੀ ਰਹੀਹਾਕਮਾਂ ਵਿਚ ਵਡਿਆਈ ਕੋਈ ਨਾਂ
ਮੁਛਾਂ ਟੇਢੀਆਂ ਸਿਧੀਆਂ ਕਰ ਗਿਆ ਲੁਟ ਪੁਟ ਗਿਆ ਛਡੀ ਪਾਈ ਕੋਈ ਨਾਂ
ਸਭ ਆਕੜਾਂ ਉਕੜਾਂ ਭਜ ਗਈਆਂ ਧੌਣਾਂ ਲਿਫੀਆਂ ਰਹੀ ਉਚਾਈ ਕੋਈ ਨਾਂ
ਹਮ, ਤੁਮ ਗਈ ਸਾਰੀ ਘੁਸੜ ਕਿਧਰੇ ਕੁਝ ਚਿਰਾਂ ਤੋੜੀ ਹੋਸ਼ ਆਈ ਕੋਈ ਨਾਂ
ਥੋੜਾ ਸਿੰਘ ਭੀ ਨਾਲ ਆਰਾਮ ਬੈਠੇ ਗਸ਼ਤੀ ਸੂਬੇ ਨੇ ਫੌਜ ਚੜ੍ਹਾਈ ਕੋਈ ਨਾਂ
ਵਟੀ ਦੜਰਹੀ ਕਾਜ਼ੀ ਮੁਲਾਣਿਆਂ ਦੀ ਸ਼ਰ੍ਹਾ ਸ਼ਰ੍ਹਾ ਦੀ ਛੇੜ ਉਠਾਈ ਕੋਈ ਨਾਂ
ਦਿਨ ਨਾਲ ਅਰਾਮ ਦੇ ਲੰਘ ਗਏ ਛਿੜੀ ਦੇਸ ਦੇ ਵਿਚ ਲੜਾਈ ਕੋਈ ਨਾਂ
ਏਹ ਸੁਖ ਦੀ ਘੜੀ ਕਰਤਾਰ ਸਿੰਘਾ ਓਹਨਾਂ ਹਾਕਮਾਂ ਤਈਂ ਸੁਖਾਈ ਕੋਈ ਨਾਂ

ਸੂਬੇ ਪਾਸ ਚੁਗਲੀਆਂ

ਏਸ ਰਾਮ ਰੌਲੇ ਵਿਚ ਖਾਲਸੇ ਨੇ ਚੰਗੀ ਮੁਖਬਰਾਂ ਤਈਂ ਸੀ ਮਾਰ ਕੀਤੀ
ਵੈਰੀ ਪੰਥ ਦੇ ਪਾਰ ਲੰਘਾਏ ਬਹੁਤੇ ਜਿਨ੍ਹਾਂ ਖਾਲਸੇ ਸੰਗ ਸੀ ਖਾਰ ਕੀਤੀ

ਟਬਰ ਉਨ੍ਹਾਂ ਦੇ ਆਣ ਲਾਹੌਰ ਰੁਨੇ ਮੰਨੂੰ ਪਾਸ ਆ ਕੇ ਹਾ ਹਾ ਕਾਰ ਕੀਤੀ
ਕਈ ਵਾਰ ਲਾਹੌਰ ਦੇ ਬੁਚੜਾਂ ਨੇ ਆਣ ਵਿਚ ਦਰਬਾਰ ਪੁਕਾਰ ਕੀਤੀ
ਪਾਸੋਂ ਕਾਜ਼ੀ ਮੁਲਾਣਿਆਂ ਵੇਖ ਵੇਲਾ ਚੁਗਲੀ ਖਾਲਸੇ ਤੇ ਕਈ ਵਾਰ ਕੀਤੀ
ਮੰਨੂੰ ਭੜਕਿਆ ਆਣ ਕਰਤਾਰ ਸਿੰਘਾਂ ਗਸ਼ਤੀ ਫੌਜਫਿਰ ਨਵੀਂ ਤਿਆਰ ਕੀਤੀ

()ਗਸ਼ਤੀ ਫੌਜ

ਦੌਰਾ ਦੇਸ ਦੇ ਵਿਚ ਇਹ ਫੌਜ ਕਰਦੀ ਇਕ ਥਾਂ ਡੇਰਾ ਨਹੀਂ ਲਾਂਵਦੇ ਸਨ
ਪੰਜ ਦਿਨ ਕਿਤੇ ਦਸ ਦਿਨ ਕਿਤੇ ਫਿਰ ਟੁਰਕੇ ਵਕਤ ਟਪਾਂਵਦੇ ਸਨ
ਵਿਚ ਦੇਸ ਰਹੇ ਇੰਤਜਾਮ ਚੰਗਾ ਹਾਕਮ ਸੋਚਕੇ ਇਹ ਚੜ੍ਹਾਂਵਦੇ ਸਨ
ਲੁਚੇ, ਚੋਰ, ਉਚੱਕੇ, ਬਦਮਾਸ਼, ਡਾਕੂ ਹਰਜ ਤਖਤ ਨੂੰ ਜੋ ਪੁਚਾਂਵਦੇ ਸਨ
ਮਾਰ ਉਨ੍ਹਾਂ ਨੂੰ ਦੇਹ ਦੀ ਕਰਨ ਵਸੋਂ ਰਾਖੀ ਪਰਜਾ ਦੀ ਓਹ ਰਖਾਂਵਦੇ ਸਨ
ਗਸ਼ਤ ਕਰਨ ਕਰਕੇ ਹੈਸੀ ਨਾਮ ਗਸ਼ਤੀ ਦੁਖ ਪਰਜਾ ਦੇ ਸਭ ਵੰਡਾਂਵਦੇ ਸਨ
ਗਲ ਮੁਸਲਮਾਨਾਂ ਵੇਲੇ ਹੋਈ ਉਲਟੀ ਹਾਕਮ ਉਲਟੇ ਹੀ ਕੰਮ ਕਰਾਂਵਦੇ ਸਨ
ਕਾਫਰ ਆਖ ਕੇ ਪਰਜਾ ਨੂੰ ਦੁਖ ਦੇਂਦੇ ਹਿੰਦੂ ਲੋਕਾਂ ਨੂੰ ਨਿਤ ਲੁਟਾਂਵਦੇ ਸਨ
ਤੁਰਕੀ ਲੋਕ ਪਿੰਡਾਂ ਵਿਚ ਰਹਿਣ ਭੌਂਦੇ ਹਿੰਦੂ ਲੋਕਾਂ ਨੂੰ ਬਹੁਤ ਸਤਾਂਵਦੇ ਸਨ
ਜੇਹੜਾ ਵੇਖਦੇ ਪਿੰਡ ਗੁਜ਼ਾਰੇ ਵਾਲਾ ਓਥੇ ਜਾਕੇ ਡੇਰਾ ਜਮਾਂਵਦੇ ਸਨ
ਪਿੰਡ ਆਲੇ ਦੁਆਲੇ ਦੇ ਲੁਟ ਖਾਂਦੇ ਪਹਿਲਾਂ ਓਸੇ ਦੀ ਮਿਟੀ ਉਡਾਂਵਦੇ ਸਨ
ਪੈਸਾ ਪਲਿਓਂ ਇਕ ਨ ਖਰਚ ਕਰਦੇ ਉਹ ਰਿਆਯਾ ਦਾ ਖੂਨ ਚਵਾਂਵਦੇ ਸਨ
ਦੁਧ, ਦਹੀਂ ਤੇ ਬਕਰੀ ਭੇਡ ਗਊਆਂ ਚੁਣ ਦੇਸ ਵਿਚੋਂ ਮੂੰਹ ਪਾਂਵਦੇ ਸਨ
ਘਰਾਂ ਵਿਚ ਜੋ ਦਿਸਦਾ ਖੋਹ ਲੈਂਦੇ ਫਸਲ ਘੋੜਿਆਂ ਤਈਂ ਚਰਾਂਵਦੇ ਸਨ
ਧੀਆਂ ਭੈਣਾਂ ਦੀ ਮਿਟੀ ਖਵਾਰ ਕਰਦੇ ਜੋਰੀਂ ਉਂਞ ਖੋਹ ਘਰੀਂ ਲੈਜਾਂਵਦੇ ਸਨ
ਬਾਹਰੋਂ ਫਸਲ ਸਾਰਾ ਘੋੜੇ ਖਾ ਜਾਂਦੇ ਘਰ ਆਏ ਨੂੰ ਉਂਞ ਖੋਹ ਖਾਂਵਦੇ ਸਨ

---

()ਦੇਸ ਵਿਚ ਦੌਰਾ ਕਰਨ ਵਾਲੀ ਫੌਜ ਦਾ ਨਾਮ ਗਸ਼ਤੀ ਫੌਜ ਸੀ ਅਰਥਾਤ ਫਿਰਨ ਵਾਲੀ ਫੌਜ। ਪਹਿਲੇ ਬਾਦਸ਼ਾਹਾਂ ਦੇ ਵੇਲੇ ਪੁਲਸ ਵਾਂਗੂ ਦੇਸ ਵਿਚ ਅਮਨ ਰਖਣ ਵਾਸਤੇ ਹੁੰਦੀ ਸੀ ਪਰ ਮੁਗਲਾਂ ਦੇ ਵੇਲੇ ਦੇਸ ਬਰਬਾਦ ਕਰਨ ਵਾਸਤੇ ਸੀ।

ਕਿਧੇ ਪਾਸ ਜਾ ਕੋਈ ਪੁਕਾਰ ਕਰੇ ਹਾਕਮ ਆਪ ਹੀ ()ਜੁਲਮ ਮਚਾਂਵਦੇ ਸਨ
ਦਾਣੇ ਆਪ ਖਾ ਫਸਲ ਉਜਾੜ ਕਰਕੇ ਪਿਡੋਂ ਮਾਮਲਾ ਕਢ ਵਖਾਂਵਦੇ ਸਨ
ਭੁਖੇ ਲੋਕ ਮਰਦੇ ਕਿਥੋਂ ਦੇਣ ਹਾਲਾ ਡੇਲੇ ਬੇਰ ਖਾ ਝਟ ਲੰਘਾਂਵਦੇ ਸਨ
ਪੈਹਲਾਂ ਉਂਝਉਜਾੜ ਮੁੜ ਮਾਮਲੇ ਵਿਚਜ਼ਿਮੀਂਦਾਰਾਂਦੀ ਖਲ ਲੁਹਾਂਵਦੇ ਸਨ
ਅਹਿਮਦਸ਼ਾਹਦੇਹਲਯਾਂ ਵਿਚ ਲਿਖਯਾਹਾਕਮ ਜਿਸਤਰ੍ਹਾਂਜੁਲਮ ਕਮਾਂਵਦੇਸਨ
ਸਿੰਘਾਂ ਮਗਰ ਚੜਨਾ ਐਵੇਂ ਨਾਮ ਹੈਸੀ ਪ੍ਰਜਾ ਲੁਟ ਗੁਲਸ਼ਰੇ ਉਡਾਂਵਦੇ ਸਨ
ਅੜਨਾ ਖਾਲਸੇ ਦੇ ਨਾਲ ਸੌਖ ਨਹੀਂਸੀ ਕਾਸ਼ਤਕਾਰਾਂ ਨੂੰਜਾਧਮਕਾਂਵਦੇ ਸਨ
ਕਮੀ, ਕਾਮਿਆਂ, ਬਾਹਮਣਾਂ, ਬਾਣੀਆਂ ਨੂੰ ਮੁਛਾਂ ਤਾੜ ਵਖਾ ਡਰਾਂਵਦੇ ਸਨ
ਮਰਜ਼ੀ ਆਉਂਦੀ ਜੋ ਓਨਾਂ ਨਾਲ ਕਰਦੇ ਡਰਦੇ ਓਹ ਨ ਹਥ ਹਲਾਂਦੇ ਸਨ
ਲੋਕ ਦੁਖੀ ਹੋ ਰਬ ਦੇ ਪਾਸ ਸਦਾ ਹਾੜੇ ਕਢਕ ਦੁਖ ਸੁਨਾਂਵਦੇ ਸਨ
ਰਬਾ ਜ਼ੁਲਮ ਦਾ ਰਾਜ ਏਹ ਚੁਕ ਏਥੋਂ ਹਾਈਂ ਵਿਚ ਦਰਗਾਹ ਪੁਚਾਂਵਦੇ ਸਨ
ਭੇਜ ਬਾਦਸ਼ਾਹ ਤੂੰ ਅਦਲ ਕਰਨ ਵਾਲਾ ਰਾਤ ਦਿਨ ਦੁਖੀ ਕੁਰਲਾਂਵਦੇ ਸਨ
ਦੁਖੀ ਦੇਸਦੀ ਰਬ ਪੁਕਾਰ ਸੁਣੀ ਕੀਤੀ ਓਵੇਂ ਜਿਵੇਂ ਲੋਕ ਚਾਂਹਵਦੇ ਸਨ
ਹੋਯਾ ਰਾਜ ਅੰਗਰੇਜ਼ੀ ਕਰਤਾਰ ਸਿੰਘਾ ਉਠ ਗਏ ਜੋ ਪਰਜਾ ਦੁਖਾਂਵਦੇ ਸਨ

## ਮੀਰ ਮੰਨੂੰ ਨੇ ਸਿੰਘਾਂ ਦੀ ਜਾਗੀਰ ਜ਼ਬਤ ਕਰਨੀ

ਕੌੜੇ ਮਲ ਬਿਨਸਿੰਘਾਂਦਾ ਕੌਣ ਦਰਦੀ ਨੀਤਬੁਰੀ ਸੂਬੇ ਬਦਖਮੀਰ ਕਰ ਲਈ
ਆਖਾਮੰਨਕੇਨਾਇਬ੧ਜਹਾਨਖਾਂਦਾਜ਼ਬਤਸਿੰਘਾਂਦੀਪਹਿਲਾਂਜਾਗੀਰ ਕਰ ਲਈ
ਖਤ ਲਿਖਯਾਸਿੰਘਾਂ ਨੂੰ ਈਨ ਮੰਨੋਨਹੀਂ ਤਾ ਅਸਾਂ ਪਕੀ ਤਦਬੀਰ ਕਰ ਲਈ
ਤੁਹਾਡਾ ਨਾਮ ਨਸ਼ਾਨ ਨ ਰਹਿਣ ਦੇਣਾ ਹੁਣ ਏਹ ਸਲਾਹ ਅਖੀਰ ਕਰ ਲਈ

---

()ਤੁਰਕੀ ਰਾਜ ਦੇ ਜ਼ੁਲਮ ਤੇ ਧਕ ਦੇ ਉਜੜੇ ਹੋਏ ਥੇਹ ਤੇ ਜੋਰੀ ਮੁਸਲਮਾਨ ਬਨਾਏਹੋਏ ਖਾਨਦਾਨ ਤੇ ਸਾਂਹਚੀ ਅਹਿਮਦਸ਼ਾਹ ਦੀਆਂਭਾਜੜਾਂ ਜਿਨਾਂ ਨੇਅਖੀਂ ਵੇਖੀਆਂਸਨ,ਓਹ ਤਵਾਰੀਖਾਂ ਦਿਆਂ ਪੋਤਰਿਆਂ ਤੇ ਲਿਖਾ ਗਏ ਹਨ।ਇਹ ਗਲਾਂ ਲਿਖਨ ਵਾਲਿਆਂ ਨੂੰ ਤਅਸਬ ਦੇ ਦੋਸ਼ ਤੋਂ ਬਰੀਰ ਖਾਂਦੀਆ ਹਨ।ਤੇ ਹੁਣ ਭੀ ਜਿਨਾਂ ਪਿੰਡਾਂ ਵਿਚ ਮੁਸਲਮਾਨਾਂ ਭਰਾਵਾਂ ਦਾ ਜੋਰ ਹੈ ਓਥੇ ਝਟਕਾਨ ਹੋਣ ਦੇਣਾ, ਸੰਖਨ ਪੂਰਨ ਦੇਣੇ,ਹਿੰਦੂ ਤਿਉਹਾਰ ਨ ਹੋਣ ਦਣੇ ਆਦਿਕ ਓਸ ਜ਼ੁਲਮ ਤੇ ਧਕੇ ਦੇ ਜੀਉ ਦੇ ਨਮੂਨੇ ਨੂੰ ਦਸ ਰਹੇ ਹਨ।

੧ਜਹਾਨ ਖਾਂ ਦੁਰਾਨੀ ਸੀ ਅਹਿਮਦਸ਼ਾਹ ਏਸ ਨੂੰ ਆਪਣੇ ਵਲੋਂ ਮੀਰ ਮੰਨੂੰ ਦਾ ਨਾਇਬ ਬਨਾਕ ਚਾਰ ਪੰਜ ਹਜ਼ਾਰ ਗਿਲਜਾ ਦੇਕੇ ਮੁਲਕ ਦੇ ਬਦੋਬਸਤ ਵਾਸਤੇ ਛਡ ਗਿਆ ਸੀ।

ਲਿਖ ਭੇਜਿਆ ਵਲ ਏਹ ਖਾਲਸੇ ਦੇ ਆਪ ਫੌਜ ਤਯਾਰ ਕਸੀਰ ਲਈ
ਬੁਰੇ ਦੇਸ ਦੇ ਭਾਗ ਕਰਤਾਰਸਿੰਘਾ ਪਤਾਨਹੀਂ ਇਸਕੇਹੜੀ ਤਕਸੀਰਕਬਲਈ

ਸਿੰਘਾਂ ਵਲੋਂ ਉਤਰ

ਹੁਕਮ ਪੜ੍ਹਕੇ ਸਿੰਘਾਂ ਜਵਾਬ ਲਿਖਯਾ ਤੇਰੇ ਲਿਖੇ ਨੂੰ ਦਿਲ ਤੇ ਧਰਾਂਗੇ ਨ
ਅਸਾਂ ਇਕ ਅਕਾਲ ਦੀ ਈਨ ਮੰਨੀ ਹਾਲਾ ਤੁਰਕ ਅਗੇ ਮੂਲ ਭਰਾਂਗੇ ਨ
ਤੇਰੀ ਤਾਬੇਦਾਰੀ ਮਨਜੂਰ ਨਾਹੀਂ ਤੈਨੂੰ ਕਦੇ ਸਲਾਮ ਆ ਕਰਾਂਗੇ ਨ
ਸਾਨੂੰ ਦਾਬਿਆਂ ਨਾਲ ਡਰਾ ਨਾਹੀਂ ਗਲਾਂ ਫੋਕੀਆਂ ਸੁਣਕੇ ਡਰਾਂਗੇ ਨ
ਅਜ ਨਵੇਂ ਨਾਹੀਂ ਤੁਸੀਂ ਕਰਨ ਲਗੇ ਲੰਮੇ ਪੈ ਸਖਤੀ ਤਾਈਂ ਜਰਾਂਗੇ ਨ
ਹਥ ਵੇਖੇ ਵਖਾਏ ਨੇ ਕਈ ਵਾਰੀ ਤੇਰਾ ਨਾ ਸੁਣਕੇ ਡਰ ਮਰਾਂਗੇ ਨ
ਵੇਖੋ ਕਿਸ ਦੀਆਂ ਪੁਟੀਆਂ ਜਾਣ ਜੜ੍ਹਾਂ ਚੜ੍ਹ ਆਉਗੇ ਤੇ ਅਸੀਂ ਲੜਾਂਗੇ ਨ
ਸਿੰਘ ਨਾਮ ਅਖਵਾ ਕਰਤਾਰ ਸਿੰਘਾ ਗਿਦੜ ਹੋ ਵਿਚ ਝਾੜੀਆਂ ਵੜਾਂਗੇ ਨ

ਸਿੰਘਾਂ ਉਤੇ ਲਾਹੌਰ ਫੌਜ ਦੀ ਚੜ੍ਹਾਈ

ਸੁਕਾ ਸਾਫ ਜਵਾਬ ਸੁਣ ਖਾਲਸੇ ਦਾ ਮੰਨੂੰ ਤੀਊੜੀਆਂ ਮਥੇ ਤੇ ਪਾਈਆਂ ਨੇ
ਮੀਰ ਮੋਮਨ ਨੂੰ ਸਿਪਾਹ ਸਲਾਰ ਕਰਕੇ ਫੌਜਾਂ ਸਿੰਘਾਂ ਦੇ ਵਲ ਚੜ੍ਹਾਈਆਂ ਨੇ
ਗਿਲਜਾ ਚਾਰ ਹਜ਼ਾਰ ਜਹਾਨ ਖਾਂ ਲੈ ਸੁਧਾਸਰ ਨੂੰ ਕੀਤੀਆਂ ਧਾਈਆਂ ਨੇ
ਜਥੇ ਸਿੰਘਾਂ ਦੇ ਖਿਲਰੇ ਪੁਲਰੇ ਸੀ ਕੁਝ ਕੀਤੀਆਂ ਨ ਤਕੜਾਈਆਂ ਨੇ
ਅੰਮ੍ਰਿਤਸਰ ਤੋਂ ਮਾਰ ਕੇ ਸਿੰਘ ਕਢੇ ਸਾਰੇ ਭਜ ਖਲੋ ਵਾਗਾਂ ਚਾਈਆਂ ਨੇ
ਅਗੇ ਖਾਲਸਾ ਤੇ ਪਿਛੇ ਤੁਰਕ ਲਗੇ ਦੋਹਾਂ ਬਧੀਆਂ ਲੰਮੀਆਂ ਦਾਈਆਂ ਨੇ
ਤੁਰਕ ਸਿੰਘਾਂ ਨੂੰ ਦਿਨੇ ਦਬਾਈ ਫਿਰਦੇ ਸਿੰਘ ਰਾਤ ਕਰ ਜਾਨ ਸਫਾਈਆਂ ਨੇ
ਏਸ ਤਰ੍ਹਾਂ ਅਗੇ ਪਿਛੇ ਪਏ ਫਿਰਦੇ ਹੋਈਆਂ ਖੇਹ ਕੇ ਕਈ ਲੜਾਈਆਂ ਨੇ
ਪਰਜਾ ਦੋਹਾਂ ਨੇ ਲੁਟ ਕੰਗਾਲ ਕੀਤੀ ਪਿੰਡਾਂ ਵਿਚ ਪੈ ਰਹੀਆਂ ਦੁਹਾਈਆਂ ਨੇ
ਹੋਯਾ ਦੇਸ ਬਰਬਾਦ ਕਰਤਾਰ ਸਿੰਘਾ ਰਬਾ ਤੇਰੀਆਂ ਵੇਪਰਵਾਹੀਆਂ ਨੇ

ਵਾਕ ਕਵੀ

ਮੀਰ ਮੋਮਨ ਨੂੰ ਲਿਖਯਾ ਖਾਲਸੇ ਨੇ ਸਾਡੇ ਮਗਰ ਲਗੋਂ ਤੂੰ ਭੀ ਬਿਜ ਭਾਈ
ਤਕੜਾ ਹੋ ਤਕੜਾਈਆਂ ਕਰ ਲੈ ਤੂੰ ਤੇਰੀ ਮਾਰਕੇ ਕਢਣੀ ਮਿਝ ਭਾਈ

ਦਾਬੇ ਨਾਲ ਪਠਾਨ ਦੇ ਪਰਾਨ ਸੁਕੇ ਗਿਆ ਨਾਲ ਤਰੇਲੀਆਂ ਭਿਜ ਭਾਈ
ਹੁਸਨਖਾਂ ਨੂੰ ਸਿਪਾਹਸਲਾਰ ਕਰਕੇ ਆਪ ਖਿਸਕ ਤੁਰਿਆ ਵਿਚੋਂ ਛਿਜ ਭਾਈ
ਓਹ ਖਾਲਸੇ ਦੇ ਮਗਰ ਰਿਹਾ ਲਗਾ ਉਸ ਤੋਂ ਸੌਰਿਆ ਕਾਜ ਨ ਕੁਝ ਭਾਈ
ਗਲ ਪੈ ਨ ਲੜੇ ਕਰਤਾਰ ਸਿੰਘਾ ਛਾਤੀ ਨਾਲ ਡਰ ਦੇ ਰਹੀ ਵਿਝ ਭਾਈ

ਗਿਲਜਿਆਂ ਨੇ ਸਿੰਘਾਂ ਨੂੰ ਧਰਮ ਯੁਧ ਵਾਸਤੇ ਵੰਗਾਰਨਾ

ਕਬਿਤ ॥ ਗਿਲਜਿਆਂ ਨੇ ਖਾਲਸੇ ਨੂੰ ਲਿਖਜਾ ਇਹ ਖਤ ਭਾਈ ਨਿਕਲ ਮੈਦਾਨ ਜੰਗ ਸਾਡੇ ਨਾਲ ਪਾਵੇ ਜੀ। ਸੁਣੀਦਿਓ ਸਿੰਘ ਤੁਸੀਂ ਤੇਗ ਦੇ ਧਨੀ ਹੋ ਬੀਰ ਸਾਹਮਨੇ ਹੋ ਹਥ ਸਾਨੂੰ ਤੇਗ ਦੇ ਵਿਖਾਵੇ ਜੀ। ਸਾਰੇ ਦੇਸ ਧੁਮ ਪਈ ਤੁਸਾਂ ਦੀ ਬਹਾਦਰੀ ਦੀ ਮਦਦ ਮੈਦਾਨ ਬਣ ਸਾਡੇ ਸਾਹਵੇਂ ਆਵੇ ਜੀ। ਜੇਕਰ ਨ ਅਜ ਤੁਸੀਂ ਨਿਤਰੋਂ ਕਰਤਾਰ ਸਿੰਘਾ, ਸਿੰਘ ਨਾਮ ਛਡ ਗੀਦੀ ਗਾਦਰ ਸਦਾਵੇ ਜੀ॥ ਕਬਿਤ ॥ ਇਕ ਇਕ ਨਿਤਰ ਕੇ ਤੇਗ ਦੀ ਲੜਾਈ ਕਰੋ, ਕਰੋ ਵਾਰ ਆਪਨੇ ਤੇ ਅਸਾਂਦੇ ਬਚਾਵੇ ਜੀ। ਅਸੀਂ ਅਫਗਾਨ ਖਾਂ ਆਪਣੇ ਲੜਾਕੇ ਭਾਰੇ ਤੁਸੀਂ ਸਿੰਘ ਸੂਰਮੇ ਬਹਾਦਰ ਕਹਾਵੇ ਜੀ॥ ਜੇਕਰ ਨ ਸਾਡੇ ਸਾਹਵੇਂ ਕਿਲੇਂ ਮੈਦਾਨ ਵਿਚ ਛਡ ਮੁਠ ਤੇਗ ਚੰਘੀ ਹਲ ਦੀ ਦਬਾਵੇ ਜੀ। ਸਿਰ ਮੁੰਡਵਾਓ ਅਖਵਾਓ ਗੀਦੀ ਜਾਟ ਭੇਡੇ ਛੱਡੇ ਸਰਦਾਰੀ ਮਾਦੇ ਹਲ ਵਾਹ ਕੇ ਖਾਵੇ ਜੀ॥

ਦੋਹਿਰਾ॥ ਗੋਬਿੰਦ ਸਿੰਘ ਦੀ ਤੁਸੀਂ ਜੇ ਰਖੋ ਕੁਝ ਆਨ।
ਤੇਗ ਪਕੜਕੇ ਮਰਦ ਬਣ ਨਿਕਲੋ ਵਿਚ ਮੈਦਾਨ।

ਦੋਹਿਰਾ। ਸ਼ੌਕ ਅਸਾਂ ਨੂੰ ਗੁਰੂ ਦੀ ਅਜ਼ਮਾਣੀ ਉਹ ਗਾਥ।
ਸਿੰਘ ਲੜਾਊਂ ਏਕ ਮੈਂ ਸਵਾ ਲਾਖ ਕੇ ਸਾਥ॥

ਡਿ:-ਸਵਾ ਲਾਖ ਕੇ ਸੰਗ ਏਕ ਮੈਂ ਕਲਾ ਸਿੰਘ ਲੜਾਵਾਂ, ਜੰਗ ਪਵਾਵਾਂ।
ਚਿੜੀਆਂ ਪਾਸੋਂ ਬਾਜ ਤੁੜਾ ਕੇ ਸਿਆਰੋਂ ਸ਼ੇਰ ਕੁਹਾਵਾਂ, ਕਰ ਦਿਖਲਾਵਾਂ।
ਕੰਗਾਲਾਂ ਸਿਰ ਛਤਰ ਝੁਲਾਵਾਂ ਸ਼ਾਹਾਂ ਗਰਦ ਮਲਾਵਾਂ, ਮਾਰ ਖਪਾਵਾਂ।
ਤਾਂ ਕਰਤਾਰ ਸਿੰਘਾ ਵਿਚ ਦੁਨੀਆਂ ਗੋਬਿੰਦ ਸਿੰਘ ਅਖਵਾਵਾਂ, ਨਾਮ ਜਪਾਵਾਂ।

ਦੋਹਿਰਾ:-ਜੇਕਰ ਸਚ ਸਿੰਘ ਤੁਮ ਸਾਚੀ ਬਾਤ ਕਰੋ।

ਏਕ ਏਕ ਅਫਗਾਨ ਸੰਗ ਦੋ ਦੋ ਸਿੰਘ ਲੜੇ ॥

ਸਿੰਘਾਂ ਵਲੋਂ ਜਵਾਬ

ਦੋਹਿਰਾ–ਬੁਢੇ ਕੋਟ ਦੇ ਪਾਸ ਸੀ ਪੰਥ ਅਕਠਾ ਜਾਨ।
ਗਿਲਜੇ ਕਾਸਦ ਆਪਨਾ ਓਥੇ ਤੁਰਤਪੁਚਾਨ।

ਕਬਿਤ ॥ ਚਿਠੀ ਪੜ੍ਹ ਖਾਲਸੇ ਨੂੰ ਜਾਗ ਪਿਆ ਰੋਹ ਭਾਰਾ ਓਸੇ ਵੇਲੇ ਲਿਖਕੇ ਜਵਾਬ ਏਹ ਪੁਚਾਨ ਜੀ। ਸਾਨੂੰ ਹੋਰ ਚਾਹੀਦਾ ਕੀਹ ਲੋੜਦੇ ਹੀ ਕੇਹੜੀ ਗਲ ਰਾਤ ਦਿਨ ਚਾਹ ਸਾਨੂੰ ਜੰਗ ਦੇ ਮਚਾਨ ਦੀ। ਜਿਸ ਵੇਲੇ ਜੀ ਕਰੇ ਆਉ ਸਾਡੇ ਹਥ ਵੇਖੋ ਆਓ ਜਾਚ ਦਸੀਏ ਖਾਂ ਤੇਗ ਦੇ ਚਲਾਨ ਦੀ। ਸਿੰਘ ਬਣ ਸਿੰਘ ਅਖਵਾਵਾਂਗੇ ਮੈਦਾਨ ਵਿਚ ਗੀਦੀ ਕਰਤਾਰ ਸਿੰਘਾ ਲੋੜ ਨ ਸਦਾਨ ਦੀ ॥ ਕਬਿਤ ॥ ਇਕ ਇਕ ਸਿੰਘ ਤਿੰਨਾਂ ਗਿਲਜਿਆਂ ਦੇ ਨਾਲ ਲੜੇ ਗਲ ਅਜ਼ਮ ਓ ਕਢੀ ਗੁਰਾਂ ਦੀ ਜ਼ਬਾਨ ਦੀ। ਜੇਕਰ ਪਠਾਨ ਕੁਝ ਮਾਨ ਵਿਚ ਰਖਦੇ ਹੋ ਆਓ ਅਜ ਨਿਤਰੋ ਜੇ ਕਸਮ ਕੁਰਾਨ ਦੀ। ਵੇਖੋ ਹਥ ਜਟਾ ਦੇ ਇਹ ਫਟ ਕਿਵੇਂ ਪਾਂਵਦੇ ਨੇ ਸੁਣਦੇ ਲੜਾਕੀ ਅਸੀਂ ਜ਼ਾਤ ਹੈ ਪਠਾਨ ਦੀ। ਕਰੀਏ ਨਖੇੜਾ ਝੇੜਾ ਮੁਕੇ ਕਰਤਾਰ ਸਿੰਘਾ ਦੂਹੀਂ ਪਾਸੀਂ ਚਾਹ ਲਗੀ ਜੋਰ ਅਜ਼ਮਾਨ ਦੀ।

ਗਿਲਜੇ ਤੇ ਸਿੰਘਾਂ ਦਾ ਧਰਮ ਯੁਧ

ਦੈਂਤਾਛੰਦ ॥ ਸੁਣ ਜਵਾਬ ਖਿਝ ਗਿਲਜੇ ਚੜ੍ਹ ਪਏ ਜੀਉਂ ਸਾਵਨ ਦੇ ਬਾਂਦਰ। ਖੜੇ ਉਡੀਕਾਂ ਦੇ ਵਿਚ ਵੇਖਨ ਅਗੋਂ ਸਿੰਘ ਬਹਾਦਰ ॥ ਇਕ ਪਾਸੇ ਸਿੰਘਾਂ ਦਾ ਲਸ਼ਕਰ ਦੂਈ ਤਰਫ ਅਫਗਾਨਾਂ। ਹਟਵਾਂ ਪਰ੍ਹਾਂ ਦੁਤਰਫੀਂ ਬੜਾ ਜਾਗ ਰੋਹ ਜਵਾਨਾਂ। ਚੁਣ ਜਵਾਨ ਖਾ ਕਢੇ ਗਿਲਜੇ ਵਿਚ ਮੈਦਾਨ ਪਠਾਏ। ਸਿਰਫ ਢਾਲ ਤਲਵਾਰ ਹਥਾਂ ਵਿਚ ਬਦਨ ਸੰਜੋਆਂ ਪਾਏ ॥ ਸਿੰਘਾਂ ਵਲੋਂ ਨਿਕਲ ਸੁਖਾ ਸਿੰਘ ਅਘੜ ਸਿੰਘ ਹਰ ਸਿਯਾਮਾ। ਹੋਰ ਜੋਟੀਆਂ ਬਣ ਬਣ ਨਿਕਲੇ ਸ਼ੇਰ ਮਸਤ ਬਲ ਧਾਮਾਂ ॥ ਸਿਧੇ ਦਾੜ੍ਹੇ ਟੇਢ ਮੁਛਹਿਰੇ ਤੇੜ ਕਛਹਿਰੇ ਪਾਏ। ਅਖਾਂ ਲਾਲ ਖੂਨਦੀਆਂ ਭਰੀਆਂ ਹਥ ਭਗੌਤੇ ਚਾਏ ॥ ਬੋਲ ਅਕਾਲ ਅਕਾਲ ਆ ਗਜੇ ਜਿਊਂ ਸ਼ੇਰਾਂ ਦੇ ਬਚੇ। ਵੇਖ ਪਠਾਨ ਗਏ

ਦੜ ਸੂਰਤ ਖਾ ਜਾਵਨਗੇ ਕਚੇ॥ ਮੰਗ ਮੰਗ ਲਏ ਆਪ ਜਵਾਨਾਂ ਤੇਗਾਂ ਪਈ ਲੜਾਈ। ਦੂੰਹ ਤਰਫਾਂ ਦਾ ਕੋਈ ਨ ਬੋਲੇ ਚੁਪ ਚੁਫੇਰ ਛਾਈ॥ ਢਾਲਾਂ ਉਤੇ ਖੜਕਨ ਤੇਗਾਂ ਘਾੜ ਜਿਵੇਂ ਠਠਿਆਰਾਂ। ਹਥ ਵੁਲਥੇ ਕਰਨ ਬਹਾ-ਦਰ ਚਮਕਾਵਨ ਤਲਵਾਰਾਂ॥ ਟੁਟ ਗਈਆਂ ਤਲਵਾਰਾਂ ਲੜ ਲੜ ਹਥੋਂ ਹਥੀਂ ਹੋਏ। ਚਾਰ ਸਿੰਘ ਤੇ ਬਾਰਾਂ ਗਿਲਜੇ ਏਸ ਹਲੇ ਵਿਚ ਮੋਏ। ਹੋ ਸ਼ਰਮਿੰਦੇ ਓੜਕ ਗਿਲਜੇ ਬੋਲ ਬੋਲ ਹਲਾ ਗਲ ਪਏ। ਸੁਖਨ ਸਭੇ ਕਰਤਾਰ ਸਿੰਘਾ ਓਹ ਢਠੇ ਖੂਹ ਵਿਚ ਗਏ॥

ਨਤੀਜਾ

ਦੋਹਿਰਾ—ਕਸਮ ਕੁਰਾਨੀ ਤੋੜਕੇ ਗਿਲਜੇ ਹਲਾ ਬੋਲ।
ਗਲ ਸਿੰਘਾਂ ਦੇ ਪੈ ਗਏ ਸਾਰ ਜੁਝਾਊ ਢੋਲ॥
ਦੋਹਿਰਾ—ਜੰਗ ਮਚਾਇਆ ਖਾਲਸੇ ਅਗੋਂ ਹੋ ਦਲੇਰ।
ਮਾਰ ਤੇਗਾਂ ਦੀ ਮਾਰਕੇ ਮੂੰਹ ਚਾ ਦਿਤੇ ਫੇਰ॥
ਦੋਹਿਰਾ—ਝਾਲ ਨ ਝਲੀ ਤੇਗ ਦੀ ਬਹੁਤ ਉਨਾ ਨੁਕਸਾਨ।
ਪਿਠਾਂ ਦੇ ਕੇ ਨਠ ਪਏ ਖਾਲੀ ਛਡ ਮੈਦਾਨ॥
ਦੋਹਿਰਾ—ਤਿੰਨ ਮਹੀਨੇ ਗੁਜ਼ਰ ਗਏ ਲਗੀ ਰਹੀ ਇਹ ਚਾਲ।
ਪਰਜਾ ਨੂੰ ਕਰਤਾਰ ਸਿੰਘਾ ਕੀਤਾ ਦੁਹਾਂ ਕੰਗਾਲ॥

ਮੰਨੂੰ ਦੀ ਸਿੰਘਾਂ ਤੇ ਚੜ੍ਹਾਈ। ਖਾਵਯ ਛੰਦ ੧੪+੧੦=੨੪ਮਾਤ੍ਰਾਂ

ਗੁਜਰ ਗਏ ਤਿੰਨ ਮਾਹ ਕਾਜ ਕੁਝ ਨਾਹੀਂ ਸਰਿਆ। ਮੰਨੂੰ ਗੁਸਾ ਖਾਇ ਬਹੁਤ ਲੈ ਫੌਜਾਂ ਚੜ੍ਹਿਆ॥ ਬੰਦੋਬਸਤ ਨ ਸਿੰਘਾਂ ਦਾ ਉਹ ਭੀ ਕਰ ਸਕਿਆ। ਸਿੰਘ ਨ ਕਾਬੂ ਆਇ ਜੋਰ ਉਹ ਲਾ ਕੇ ਥਕਿਆ॥ ਓੜਕ ਪਾਪੀ ਆ ਗਿਆ ਛੋਟੀਂ ਹਥਯਾਰੀ। ਪਕੜਨੇ ਲਗਾ ਸਿੰਘਾਂ ਦੇ ਪੁਤਰ ਅਰ ਨਾਰੀਂ॥ ਪਿੰਡਾਂ ਵਿਚੋਂ ਮੁਖਬਰ ਬਹੁ ਆਨ ਫੜਾਏ। ਬਚੇ ਬਚੀਆਂ ਔਰਤਾਂ ਫੜ ਬਹੁਤ ਸਤਾਏ॥ ਉਨਾਂ ਛੁਡਾਵਨ ਵਾਸਤੇ ਦਲ ਸਿੰਘਾਂ ਆਏ। ਰਾਵੀ ਪਾਸ ਛਿਪਕੇ ਜੰਗ ਬਹੁਤ ਮਚਾਏ॥ ਸ਼ਿਆਮ ਸਿੰਘ ਅਰ ਅਘੜ ਹੋਰ ਸੁਖਾ ਸਿੰਘ ਜੋਧੇ। ਸਿੰਘ ਲੜਾਏ ਜੋਰ ਦੇਇ ਦੁਸ਼ਮਨ ਬਹੁ ਸੋਧੇ॥

ਹਥੀਂ ਤੇਗਾਂ ਨੰਗੀਆਂ ਕਈ ਭਾਲੇ ਢਾਲੇ। ਵਾਢ ਧਰੀ ਕਿਰਸਾਨ ਜਿਉਂ ਧਰ ਵੈਰੀ ਗਾਲੇ ॥ ਬਰਛੀ ਤੀਰਾਂ ਗੋਲੀਆਂ ਤੇਗਾਂ ਦੇ ਵਾਰਾਂ। ਖਾਇ ਦੁਤਰਫੋਂ ਸੂਰਮੇਂ ਪਏ ਵਾਂਗ ਸਥਾਰਾਂ॥ ਮਾਰੋ ਮਾਰ ਪੁਕਾਰਦੇ ਬੰਨ੍ਹ ਟੋਲੇ ਬੀਰ। ਮਰਦ ਗਜ ਕੇ ਭਜਦੇ ਕਾਇਰ ਛਡ ਧੀਰ ॥ ਧਰਤੀ ਰਤੀ ਖੂਨ ਨਾਲ ਜੰਗ ਹੋਯਾ ਭਾਰਾ । ਸਾਰ ਸਾਰ ਤੇ ਖੜਕਦਾ ਦਿਨ ਗਿਆ ਸਾਰਾ॥ ਸੁਖਾ ਸਿੰਘ ਸ਼ਹੀਦ ਹੋਯਾ ਵਿਚ ਲੜ ਮੈਦਾਨੇ ॥ ਹੋਰ ਪੰਜਾਹ ਕੁ ਸਿੰਘ ਭੀ ਢਾਹ ਕਈ ਅਫਗਾਨੇ ॥ ਇਕ ਇਕ ਦਸ ਦਸ ਮਾਰਕੇ ਡਿਗਾ ਰਣ ਮਾਹੀਂ। ਕਹੀਂ ਅਫਗਾਨਾਂ ਆਫਰੀਂ ਗੁਰ ਤੁਹਾਡੇ ਤਾਈਂ । ਏਨੇ ਫਿਰ ਨੂੰ ਚਾਰ ਹਜ਼ਾਰ ਹੋਰ ਦੁਸ਼ਮਨ ਆਯਾ। ਸਿੰਘਾਂ ਵੇਲਾ ਤਾੜ ਪਿਛਾਹਾਂ ਕਦਮ ਉਠਾਯਾ। ਝਲਾਂ ਦੇ ਵਿਚ ਜਾ ਵੜੇ ਸਿੰਘ ਦਾ ਬਚਾਕੇ। ਪਿਛਾ ਕੀਤਾ ਵੈਰੀਆਂ ਬਹੁ ਹੂਲ ਮਚਾਕੇ ॥ ਸਿੰਘ ਵੜੇ ਵਿਚ ਜੰਗਲਾਂ ਤੁਰਕ ਹੋਇ ਅਚੰਭ। ਨਾਲ ਕੁਲੇਹੇ ਕੰਡਿਆਂ ਫਸ ਗਏ ਤੰਬੇ॥ ਇਕ ਲਾਹਨ ਦੇ ਲਗ ਜਾਣ ਹੋਇ ਬਹੁਤ ਲਚਾਰੇ। ਜੰਗਲ ਦਾ ਕੁਝ ਭੇਤ ਨ ਗਏ ਖੁੰਝ ਵਿਚਾਰੇ ॥ਪੁਠ ਕੰਡੇ ਨੇ ਕਪੜੇ ਕਰ ਗੁਛੂ ਲਏ। ਕੁਲੇ ਸਣੇ ਸ਼ਮਲਿਆਂ ਅੜ ਝਾੜੀਂ ਗਏ ॥ ਪਿਛਾ ਗਿਆ ਭੁਲ ਅਗੇ ਰਸਤੇ ਨ ਲਭੇ। ਬੇ ਮੁਹਾਫੇ ਫਿਰਨ ਤੰਗ ਆ ਹੋਏ ਸਭੇ। ਓੜਕ ਖਜਲ ਹੋ ਹੋ ਸਭ ਬਾਹਰ ਆਏ। ਕਲੇ ਕਲੇ ਪਕੜ ਸਿੰਘਾਂ ਨੇ ਬਹੁਤ ਮੁਕਾਏ । ਸਿੰਘਾਂ ਤੇ ਕਰਤਾਰ ਸਿੰਘਾ ਜਦ ਵਾਹ ਨ ਚਲੀ। ਮੀਰ ਮੰਨੂ ਨੇ ਚਾਲ ਆ ਮੁੜ ਫੜੀ ਅਵਲੀ ॥

### ਸੁਖਾ ਸਿੰਘ ਦਾ ਬਿਰਤਾਂਤ

ਮਾੜੀ ਕੰਬੋਕੀ ਹੈ ਮਾਝੇ ਦੇਸ ਅੰਦਰ ਸੁਖਾ ਸਿੰਘ ਉਸ ਥਾਂ ਦਾ ਜਾਨ ਭਾਈ
ਚੰਗਾ ਗਭਰੂ ਕਦ ਦਰਾਜ਼ ਸੋਹਣਾ, ਸੋਹਣਾ ਸੂਰਮਾ ਗੋਤ ਤਰਖਾਨ ਭਾਈ
ਅੰਮ੍ਰਤਛਕਕੇ ਪੰਥ ਵਿਚਆਣ ਰਲਿਆਸੋਹਣਾ ਛੈਲ ਛਬੀਲੜਾਜਵਾਨ ਭਾਈ
ਅਗੇ ਹੋਕੇ ਵਿਚ ਮੈਦਾਨ ਲੜਦਾ ਲਾਂਹਦਾ ਵੈਰੀਆਂ ਦੇ ਨਿਤ ਘਾਨ ਭਾਈ
ਫਿਰ ਮਸੇ ਦਾ ਨਾਲ ਮਤਾਬ ਸਿੰਘਦੇ ਵਡਨ ਆਯਾ ਸੀ ਇਹੋ ਪਛਾਨ ਭਾਈ
ਵਿਚ ਪੰਥ ਕਈ ਚੰਗੇ ਕੰਮ ਕੀਤੇ ਸਿੰਘ ਰਖਦੇ ਏਸ ਦਾ ਮਾਨ ਭਾਈ

ਏਹ ਚੋਣਵਾਂ ਸੂਰਮਾਂ ਵਿਚ ਸਿੰਘਾਂ ਜਤੀ ਸਤੀ ਵਡਾ ਦਯਾਵਾਨ ਭਾਈ
ਰਲਿਆ ਪੰਥ ਵਿਚ ਜਿਵੇਂ ਕਰਤਾਰਸਿੰਘਾ ਉਹ ਭੀ ਸਜਨੋਸੁਨੋਬਿਆਨ ਭਾਈ

## ਸੁਖਾ ਸਿੰਘ ਨੇ ਕੇਸ ਰਖਣੇ ਤੇ ਮਾਪਿਆਂ ਨੇ ਮੁਨਾ ਦੇਣੇ

ਸੁਖਾ ਸਿੰਘ ਦੀ ਉਮਰ ਜਵਾਨ ਹੋਈ ਸ਼ੌਕ ਨਾਲ ਇਸ ਕੇਸ ਰਖਾਇ ਵੀਰੋ
ਏਧਰ ਸਿੰਘਾਂ ਤੇ ਗੁਜ਼ਰਦੇ ਕਹਿਰ ਪਏ ਰਾਤ ਦਿਨੇ ਰਹੇ ਜੰਗ ਮਚਾਇ ਵੀਰੋ
ਚੁਗਲ,ਹਾਕਮਾਂ ਦੇ ਪਾਸ ਚੁਗਲੀਆਂ ਕਰ ਰਹੇ ਸਿੰਘਾਂ ਦੇ ਤਈਂ ਫੜਾਇ ਵੀਰੋ
ਲਗੀ ਸੂਹ ਨਿਰੰਜਨੀ ਚਲਗਤਾਈਂ ਠਾਣਾ ਲਿਆ ਜਾ ਉਹਝਟ ਚੜਾਇ ਵੀਰੋ
ਸੁਖਾ ਸਿੰਘ ਅਗੋਂਕਿਤੇ ਗਿਆ ਹੈਸੀ ਖਾਲੀ ਗਿਆ ਇਹ ਉਨਾਂ ਦਾਦਾਇ ਵੀਰੋ
ਗਸ਼ਤੀ ਫੌਜ ਦੇ ਆਦਮੀ ਮੁੜ ਗਏ ਗਮ ਘਰ ਦਿਆਂ ਨੂੰ ਲਗਾ ਆਇ ਵੀਰੋ
ਘਰ ਆਇ ਨੂੰ ਰਾਤੀਂ ਸਮਝਾਨ ਲਗੇ ਘਰਦੇ ਲੋਕ ਸਾਰੇ ਘੇਰਾ ਪਾਇ ਵੀਰੋ
ਅਜ ਕਲ ਤੂੰ ਪਕੜਿਆ ਜਾਏਂਗਾ ਓਇ ਸਿੰਘੀ ਲਈ ਸਹੇੜ ਬਲਾਇ ਵੀਰੋ
ਏਹ ਫਾਹੀ ਤੂੰ ਕਾਸ ਨੂੰ ਪਾ ਲਈ ਦੇਹ ਸਿਰ ਤੋਂ ਕੇਸ ਮੁਨਾਇ ਵੀਰੋ
ਦਿਲੋਂ ਰਹੋ ਭਾਵੇਂ ਗੁਰੂ ਸਿਖ ਲਣਿਆ ਜੂੜੇ ਦੇਹ ਇਹ ਸਿਰੋਂ ਲੁਹਾਇ ਵੀਰੋ
ਸੁਖਾ ਸਿੰਘ ਸਹਾਰ ਏਹ ਸਕਿਆ ਨ ਮਾਰ ਦਿਆਂ ਜੋ ਇਹ ਸੁਨਾਇ ਵੀਰੋ
ਉਨਾਂ ਪਾਪੀਆਂ ਰਲਕੇ ਪਾਪ ਕੀਤਾ ਭੰਗ ਸਾਗ ਦੇ ਵਿਚ ਖੁਲਾਇ ਵੀਰੋ
ਰਾਤੀਂ ਪਏ ਦੇ ਕੇਸ ਮੁਨਾ ਛਡੇ ਘਰ ਨਾਈ ਦੇ ਤਈ ਸਦਾਇ ਵੀਰੋ
ਦਿਨੇ ਉਠਿਆ ਜਦੋਂ ਕਰਤਾਰ ਸਿੰਘਾ ਸਿਰ ਵੇਖ ਗਿਆ ਗੁਸਾ ਛਾਇ ਵੀਰੋ

## ਸੁਖਾ ਸਿੰਘ ਨੇ ਖੂਹ ਵਿਚ ਛਾਲ ਮਾਰਨੀ

ਦਿਨੇ ਉਠਕੇ ਫੇਰਿਆ ਹਥ ਜਦੋਂ ਲਭਾ ਸਿਰ ਤੇ ਇਕ ਨ ਵਾਲ ਹਾਏ
ਲਗੀ ਅਗ ਸਰੀਰ ਨੂੰ ਨਾਲ ਗੁਸੇ ਰੁੰਨਾ ਮਾਰ ਢਾਹੀਂ ਕਰ ਹਾਲ ਹਾਏ
ਪਾਇਆ ਘਰ ਦਿਆਂ ਨਾਲ ਕੁਪਤ ਭਾਰਾਆਵੇ ਸਬਰ ਨ ਰਤੀ ਰਵਾਲ ਹਾਏ
ਆਖੇਧਰਮ ਮੇਰਾਗਿਆ ਨਾਲ ਕੇਸਾਂ ਬਿਨਾਂ ਧਰਮ ਜੀਉਣਾ ਬੁਰੀ ਚਾਲ ਹਾਏ
ਮੇਰੇ ਨਾਲ ਕੀਤਾ ਭਾਈਓ ਵੈਰ ਤੁਸਾਂ ਮੇਰਾ ਛਡਿਆ ਜੇ ਧਰਮ ਗਾਲ ਹਾਏ
ਵਿਚ ਰੋਹ ਦੇ ਆਣ ਕਰਤਾਰ ਸਿੰਘਾ ਮਾਰੀ ਖੂਹ ਦੇ ਵਿਚ ਜਾ ਛਾਲ ਹਾਏ

## ਸੁਖਾ ਸਿੰਘ ਨੂੰ ਖੂਹ ਵਿਚੋਂ ਕਢਣਾ ਤੇ ਉਪਦੇਸ਼ ਹੋਣਾ

ਬਿਨਾ ਆਈ ਭਲਾ ਮਰ ਜਾਏ ਕੀਕੂੰ ਸਚੇ ਰਬ ਨੇ ਲਿਆ ਬਚਾ ਭਾਈ
ਰੌਲਾ ਪੈ ਗਿਆ ਪਿੰਡ ਦੇ ਵਿਚ ਸਾਰੇ ਹੋਇਆ ਖੂਹ ਉਤੇ ਕਠ ਆ ਭਾਈ
ਲੋਕ ਕਢਦੇ ਤੇ ਓਹ ਨਿਕਲਦਾ ਨਾ ਮਰਨਾ ਚਾਹੁੰਦਾ ਸੀ ਓਸੇ ਜਾ ਭਾਈ
ਇਕ ਮਰਦ ਨੇ ਮਾਰਯਾ ਫੇਰ ਤਾਹਨਾ ਸੁਖਾ ਸਿੰਘ ਦੇ ਤਾਈਂ ਸੁਨਾ ਭਾਈ
ਰੰਨਾਂ ਵਾਲੀ ਕਿਉਂ ਮੌਤ ਸਹੇੜਨਾ ਏਂ ਮਰਦ ਹੈਂ ਬਣ ਮਰਦ ਦੁਖਾ ਭਾਈ
ਕਿਤੇ ਡੁਬ ਮਰਨਾ ਫਾਹ ਲੈ ਮਰਨਾ ਏਹ ਰੰਨਾ ਦੀ ਹੈ ਅਦਾ ਭਾਈ
ਆਤਮਘਾਤ ਕਰਨਾ ਬੜਾ ਪਾਪ ਭਾਰਾ ਮੂੰਹ ਖੁਡ ਦੇ ਵਿਚ ਲੁਕਾ ਭਾਈ
ਜੇਕਰ ਮਰਨ ਦਾ ਸ਼ੌਕ ਹੈ ਮਨ ਤੇਰੇ ਮੇਰੀ ਗਲ ਸੁਣ ਲੈ ਕੰਨ ਲਾ ਭਾਈ
ਦਲ ਖਾਲਸੇ ਦੇ ਵਿਚ ਜਾ ਮਿਲ ਤੂੰ ਧਰਮ ਵਾਸਤੇ ਯੁਧ ਮਚਾ ਭਾਈ
ਮਰਦ ਬਣਕੇ ਮਰ ਕਰਤਾਰ ਸਿੰਘਾ ਮਥੇ ਸਾਹਮਣੇ ਤੇਗ ਉਠਾ ਭਾਈ

## ਸੁਖਾ ਸਿੰਘ ਨੇ ਪੰਥ ਵਿਚ ਆ ਮਿਲਣਾ

ਏਹ ਗਲ ਜਵਾਨ ਦੇ ਦਿਲ ਲਗੀ ਖੂਹੋਂ ਨਿਕਲ ਮੁੜ ਕਾਰ ਵਿਹਾਰ ਕਰਦਾ
ਚੰਗੀ ਹਥ ਘੋੜੀ ਕਿਤੋਂ ਲਗ ਜਾਵੇ ਰਾਤ ਦਿਨ ਰਿਹਾ ਇਹੋ ਤਾੜ ਕਰਦਾ
ਘੋੜੀ ਪੈਂਚਦੀ ਸੀ ਚੰਗੀ ਪਲੀ ਹੋਈ ਉਹਦੇ ਖੋਹਣ ਦੀ ਨਿਤ ਵਿਚਾਰ ਕਰਦਾ
ਪੁਤ ਪੈਂਚ ਦਾ ਪਾਣੀ ਪਲਾਵਨ ਨੂੰ ਕਾਠੀ ਪਈ ਪਵਾਈ ਤਯਾਰ ਕਰਦਾ
ਸਿੰਘ ਵੇਖਕੇ ਓਸਦੇ ਮਗਰ ਲਗਾ ਦਾਉ ਫਬਿਆ ਕੰਮ ਕਰਤਾਰ ਕਰਦਾ
ਕਢੇ ਢਾਬ ਦੇ ਜਾ ਕੇ ਵਾਗ ਫੜੀ ਮੁੰਡਾ ਫੜ ਹਿਠਾਂਹ ਉਤਾਰ ਕਰਦਾ
ਦੇ ਲਤ ਰਕਾਬ ਤੇ ਚੜ੍ਹ ਬੈਠਾ ਚੁਕ ਪੰਥ ਦੇ ਵਲ ਮੁਹਾਰ ਕਰਦਾ
ਆਦਰ ਆਉਂਦੇ ਨੂੰ ਦਿਤਾ ਖਾਲਸੇ ਨੇ ਜਦੋਂ ਹਾਲ ਸਾਰਾ ਇਜ਼ਹਾਰ ਕਰਦਾ
ਸ਼ਾਮ ਸਿੰਘ ਦੇ ਜਥੇ ਦੇ ਵਿਚ ਰਲਿਆ ਅੰਮ੍ਰਿਤ ਛਕਕੇ ਸ਼ੁਧ ਵਿਹਾਰ ਕਰਦਾ
ਏਹਦਾ ਵੇਖ ਪਰੇਮ ਕਰਤਾਰ ਸਿੰਘਾ ਹਰ ਇਕ ਸਰਦਾਰ ਪਿਆਰ ਕਰਦਾ

## ਮੀਰ ਮੰਨੂੰ ਦੇ ਸਿੰਘਣੀਆਂ ਉਤੇ ਜ਼ੁਲਮ

ਚਿਤਰਕਲਾ ਛੰਦ। ਸਿੰਘਾਂ ਉਤੇ ਪੇਸ਼ ਨ ਚਲੀ। ਮੰਨੂੰ ਦੀ ਕੁਝ ਦਾਲ ਨ ਗਲੀ। ਪਾਪੀ ਭੈੜੀ ਨੀਤ ਕਰਕੇ ਲਗਾ ਪਾਪ ਕਮਾਵਨ॥ ਡੇਰਾ

ਮੁਲਾਂ ਪੁਰ ਚਾ ਲਾਯਾ। ਪੈਂਚਾਂ ਤਾਈਂ ਸਦ ਬੁਲਾਯਾ। ਸਿੰਘਾਂ ਦੇ ਟਬਰ ਜੋ ਪਿਛੇ। ਤੁਸਾਂ ਸ਼ਤਾਬ ਫੜਾਵਨੇ ॥ ਲੋਭ ਜਗੀਰਾਂ ਦੇ ਚਾ ਪਾਏ। ਐਵੇਂ ਪੈਂਚ ਬਣਾ ਫੁਲਾਏ। ਮੁਹਤਬਿਰ ਸਰਕਾਰ ਬਣਾਏ। ਫੇਰ ਖਤਾਬ ਦਵਾਵਨੇ ॥ ਭੇੜੇ ਭੌਂਦੂ ਲੋਕ ਕਮੀਨੇ। ਲੋਭੀ ਹੋ ਕੁਤੇ ਬੇਦੀਨੇ। ਬਚੇ ਬਚੀਆਂ ਪਕੜ ਸਿੰਘਾਂ ਦੇ। ਲਗੇ ਕਈ ਪੁਚਾਵਨੇ ॥ ਸਿੰਘਣੀਆਂ ਤੇ ਬਾਲ ਅੰਞਾਣੇ। ਬੁਢੇ ਠੇਰੇ ਸਿੰਘ ਨਤਾਣੇ। ਫੜ ਫੜ ਪੈਂਚਾਂ ਬਹੁਤ ਪੁਚਾਏ। ਲਗਾ ਬੁਰਾ ਸਤਾ-ਵਨੇ ॥ ਬੁਢਿਆਂ ਤਾਈਂ ਕਤਲ ਕਰਾਯਾ। ਸਿੰਘਣੀਆਂ ਨੂੰ ਕੈਦ ਰਖਾਯਾ। ਦੇ ਦੇ ਬਹੁਤ ਡਰਾਵੇ ਮੰਨੂੰ। ਲਗਾ ਦੀਨ ਮਨਾਵਣ ॥ ਜੋਰੀਂ ਪਾਪੀ ਦੀਨ ਮਨਾਂਦਾ। ਦੁਖ ਤਸੀਹੇ ਬਹੁਤ ਦਿਵਾਂਦਾ। ਸਿੰਘਣੀਆਂ ਨੇ ਦੀਨ ਨ ਮੰਨਿਆਂ। ਸਿਖੀ ਸਿਦਕ ਨਭਾਵਨੇ ॥ ਤਦ ਜ਼ਾਲਮ ਨੇ ਜ਼ੁਲਮ ਕਮਾਯਾ। ਸਦ ਜਲਾਦਾਂ ਹੁਕਮ ਸੁਨਾਯਾ। ਬਚੇ ਬਚੀਆਂ ਲੈ ਇਨ੍ਹਾਂ ਦੇ। ਬਕਰੇ ਵਾਂਗ ਕੁਹਾਵਨੇ ॥

## ਸਿੰਘਾਂ ਪਾਸ ਸਿੰਘਣੀਆਂ ਦੀ ਪੁਕਾਰ

ਪਕੜ ਸਪਾਹੀ ਤੁਰਤ ਲਿਆਵਨ। ਰਬ ਸਚੇ ਦਾ ਖੌਫ ਨਾ ਖਾਵਣ। ਟੋਟੇ ਕਰਕੇ ਮਾਰ ਮੁਕਾਵਨ। ਬਿਨਾਂ ਦੋਸ਼ ਅੰਞਾਣੇ ਜੀ ॥ ਰੌਲਾ ਮਚ ਪਿੰਡਾਂ ਵਿਚ ਗਿਆ। ਕਰਬਲਾਟ ਸਾਰੇ ਹੀ ਪਿਆ। ਸਿੰਘਣੀਆਂ ਨੂੰ ਬਣੀ ਲਚਾਰੀ। ਰਬਾ ਤੇਰੇ ਭਾਣੇ ਜੀ ॥ ਬਾਲ ਬਚਿਆਂ ਤਾਂਈ ਲੈਕੇ। ਘਰ ਬਾਹਰ ਅਰ ਪਿੰਡ ਤਜੈਕੇ। ਸਿੰਘਣੀਆਂ ਝਾੜੀਂ ਜਾ ਵੜੀਆਂ। ਕਿਧਰੇ ਸਿਰ ਛਪਾਣੇ ਜੀ। ਕੁਝ ਭਜ ਪੰਥ ਵਿਚ ਗਈਆਂ। ਕੁਝ ਉਜਾੜਾਂ ਵਿਚ ਜਾ ਰਹੀਆਂ। ਰੋ ਰੋ ਹਾਲ ਸੁਨਾਇ ਸਿੰਘਾਂ ਨੂੰ ॥ ਜੋ ਜੋ ਦੁਖ ਵਿਹਾਣੇ ਜੀ ਹਾਲ ਪੁਕਰ ਸਿੰਘਣੀਆਂ ਕੀਤੀ। ਫੋਲ ਸੁਨਾਈ ਜਿਉਂ ਸਿਰ ਬੀਤੀ। ਮਾਰੇ ਤਾਹਨੇ ਸਿੰਘਾਂ ਤਾਈਂ। ਸੁਣ ਸੁਣ ਰੋਹ ਵਧਾਣੇ ਜੀ ॥ ਯਾਂ ਤੇ ਬਣੋਂ ਬਹਾਦਰ ਸਿੰਘ ॥ ਮਾਰ ਵੈਰੀਆਂ ਮੁਕੇ ਕਿੰਗ। ਵਿਚ ਮੈਦਾਨੇ ਤੇਗਾਂ ਫੜਕੇ। ਪੁਟੋ ਜ਼ੁਲਮੀ ਠਾਨੇ ਜੀ। ਯਾਂ ਹਥਯਾਰਾਂ ਤਾਈਂ ਤਜਾਓ ॥ ਖੇਤੀ ਬਾੜੀ ਕਰਕੇ ਖਾਓ। ਛਡੋ ਏਹ ਸਰਦਾਰੀ ਮਾਦੇ। ਕੰਮ ਕਰੋ ਕਿਰਸਾਨੇ ਜੀ ॥

ਗੀਦੀ ਬਣ ਰਹੇ ਤੁਸੀਂ ਨਕਾਰੇ । ਸਾਨੂੰ ਪਏ ਕਜ਼ੀਏ ਭਾਰੇ। ਜ਼ਾਲਮ ਸਾਡਾ ਧਰਮ ਗਵਾਂਦੇ। ਰਹੇ ਨ ਥਾਂ ਟਕਾਨੇ ਜੀ। ਤੁਸੀਂ ਕੈਦ ਬਣ ਲੁਕਦੇ ਫਿਰਦੇ । ਤੁਰਕ ਹੋਇ ਹੁਣ ਤੀਵੀਆਂ ਗਿਰਦੇ ॥ ਹੁਣ ਤੀਵੀਆਂ ਜਾਵਨ ਕਿਧਰ । ਦਸੋ ਤੁਸੀਂ ਸਿਆਨੇ ਜੀ॥ ਇਹ ਸਿੰਘਾਂ ਨੇ ਸੁਨੀਆਂ ਗਲਾਂ। ਵਿਚ ਕਾਲਜੀ ਪਈਆਂ ਸਲਾਂ । ਉਠੇ ਭਬਕ ਬਹਾਦਰ ਸਾਰੇ ਗੁਸੇ ਨਹੀਂ ਸਮਾਣੇ ਜੀ॥ ਏਧਰ ਕਰਦੇ ਸਿੰਘ ਤਯਾਰੀ। ਉਧਰ ਦੀ ਚਲ ਦਸ ਖਵਾਰੀ। ਕੀਹ ਬੀਤੀ ਕਰਤਾਰ ਸਿੰਘਾ। ਸਿੰਘਣੀਆਂ ਦੇ ਲਾਣੇ ਜੀ॥

ਵਾਕ ਕਵੀ

ਦੋਹਿਰਾ:—ਚੁਗਲ ਪਿੰਡਾਂ ਵਿਚ ਫਿਰ ਰਹੇ ਕੁਲ ਘਾਤੀ ਬੇਈਮਾਨ।
ਸਿੰਘਣੀਆਂ ਬਾਲਾਂ ਸਣੇ ਫੜ ਫੜ ਨਿਤ ਪੁਚਾਨ॥
ਦੋਹਿਰਾ:—ਮੰਨੂੰ ਛੇਰੀ ਉਨ੍ਹਾਂ ਤੋਂ ਚਾਹੁੰਦਾ ਦੀਨ ਮਨੌਨ।
ਚਾਹੁੰਦਾ ਕਰਕੇ ਤੁਰਕਣਾਂ ਤੁਰਕਾਂ ਘਰੀਂ ਵਸੌਨ॥
ਦੋਹਿਰਾ:—ਉਹ ਸਤ ਦੀਆਂ ਪੂਰੀਆਂ ਛੋੜਨ ਧਰਮ ਕਿਵੇਂ।
ਸੁਣੋ ਸਜਣੋ ਦੇਂਵਦਾ ਮੰਨੂੰ ਦੁਖ ਜਿਵੇਂ॥

ਸਿੰਘਣੀਆਂ ਦੇ ਸਿਦਕ (ਮੰਨੂੰ

ਚਿਤ੍ਰਕਲਾ ਛੰਦ॥ ਮੰਨੂੰ ਕਹੇ ਤੁਮ ਦੀਨ ਕਬੂਲੋ। ਸੁਖ ਪਾਵੋ ਬਹਿ ਪਲੰਘੇ ਝੂਲੋ। ਜੇ ਮੰਨੋ ਨ, ਦੁਖ ਉਠਾਵੋ ਤੁਮਕੋ ਕਿਸ ਛੁਡਾਨਾ ਏਂ। ਦੀਨ ਮੁਹੰਮਦੀ ਦੇ ਵਿਚ ਆਵੋ । ਕਲਮਾ ਪੜ੍ਹੋ ਤੇ ਕੁਫਰ ਮਟਾਵੋ। ਖਾਨਾਂ ਦੇ ਘਰ ਬਣੋ ਬੇਗਮਾਂ । ਵੇਖੋ ਸੁਖੀ ਜ਼ਮਾਨਾ ਏਂ ॥ ਸਿਖ ਭੂਤਨੇ ਝਬਰ ਦਾੜ੍ਹੇ। ਵਾਲ ਬਦਨ ਤੇ ਦੁਬਲੇ ਮਾੜੇ। ਪਾਟੇ ਤੇੜ ਕਛਹਿਰੇ ਫਿਰਦੇ । ਖੇਤੀਂ ਜਿਵੇਂ ਡਰਾਨਾ ਏਂ॥ ਮੁਸਲਮਾਨ ਬਦਨ ਦੇ ਸਾਫ। ਨ੍ਹਾਤੇ ਧੋਤੇ ਹੁੰਦੇ ਪਾਕ। ਹੁੰਦੇ ਖੂਬ ਬਹਾਦਰ ਸੋਹਣੇ। ਖੂਬੀ ਮੁਸਲਮਾਨਾਂ ਏਂ ॥ ਸਿੰਘਾਂ ਪਿਛੇ ਲਗ ਕੀ ਲਿਆ। ਚਿੰਤਾ ਦੁਖ ਪਿਆ ਹੀ ਰਿਹਾ। ਭੁਖ ਨੰਗ ਦੀ ਕਮੀ ਨ ਕਾਈ। ਨਹੀਂ ਖਾਣ ਨੂੰ ਦਾਣਾ ਏਂ ॥ ਵਿਚ ਦੀਨ ਸਾਡੇ ਦੇ ਆਵੋ। ਖਾਓ ਪੀਓ ਪਟ ਹੰਡਾਵੋ। ਮਹਿਲਾਂ ਦੇ ਵਿਚ ਲਵੋ ਬਹਾਰਾਂ। ਅਗੇ ਭਿਸ਼ਤ ਟਕਾਣਾ ਏਂ॥

ਦੀਨ ਮੰਨੋ ਤੇ ਪਾਵੇ ਸੁਖ। ਨਹੀਂ ਦੇਵਾਂਗੇ ਬਹੁਤੇ ਦੁਖ। ਮਾਰੀ ਦੀਆਂ ਆਪੇ ਮੰਨੋਂ। ਫਿਰ ਪਿਛੋਂ ਪਛਤਾਨਾ ਏਂ।

ਜਵਾਬ ਸਿੰਘਣੀਆਂ

ਸਿੰਘਣੀਆਂ ਨੇ ਬੋਲ ਸੁਨਾਇਆ। ਹਿਰਦਾ ਰਤੀ ਨਹੀਂ ਭੁਲਾਇਆ। ਸਚਾ ਦੀਨ ਅਕਾਲ ਪੁਰਖ ਦਾ। ਕੱਚਾ ਅਸਾਂ ਨ ਭਾਨਾ ਏਂ॥ ਕਚਾ ਦੀਨ ਮੁਹੰਮਦ ਕੇਰਾ। ਗੁਰ ਸਿਖੀ ਦਾ ਬਾਓਂ ਉਚੇਰਾ। ਦੀਨ ਕਬੂਲ ਅਸਾਂ ਨਾ ਕਰਨਾ। ਧਰਮ ਪਿਛੇ ਮਰ ਜਾਣਾ ਏਂ। ਸਿੰਘ ਅਸਾਡੇ ਮਰਦ ਬਹਾਦਰ। ਤੁਮ ਪਾਜ਼ੀ ਹੋ ਗੀਦੀ ਗਾਦਰ। ਓਹੋ ਨੂੰ ਰੂਪ ਸਾਈਂ ਦਾ ਚਿਤ ਨ ਕਿਸੇ ਭੁਲਾਣਾ ਏਂ। ਵਾਹਿਗੁਰੂ ਨੇ ਜਿਵੇਂ ਬਨਾਯਾ। ਸਿੰਘਾਂ ਓਹੋ ਰੂਪ ਰਖਾਯਾ। ਤੁਸਾਂ ਓਸ ਨੂੰ ਭੰਨ ਗਵਾਯਾ। ਰਬ ਦੋਜ਼ਖੀਂ ਪਾਣਾ ਏਂ॥ ਭੁਖ ਨੰਗ ਸਿੰਘਾਂ ਦੀ ਤੰਗੀ। ਸਾਨੂੰ ਸੋ ਬਹਿਸ਼ਤੋਂ ਚੰਗੀ। ਸੁਖ ਤੁਸਾਡੇ ਦੇ ਸਿਰ ਛਿਤਰ। ਸੰਗ ਨ ਜਿਸ ਸਧਾਣਾ ਏਂ॥ ਭੁਖ ਨੰਗ ਤੇ ਤੰਗ ਗੁਜ਼ਾਰਾ। ਧਰਮ ਅਸਾਂ ਨੂੰ ਬਹੁਤ ਪਿਆਰਾ। ਧਰਮ ਅਮੋਲਕ ਦੇ ਕੇ ਸਚਾ। ਕਚ ਨ ਅਸਾਂ ਵਟਾਨਾ ਏਂ॥ ਸ਼ਾਂਤ, ਬਿਨਾਂ ਸੰਤੋਖ ਨ ਆਵੇ। ਭਾਵੇਂ ਲਖ ਕ੍ਰੋੜਾਂ ਪਾਵੇ। ਕੁਤਾ ਚੁਲੇ ਲੁਕਦਾ ਫਿਰਦਾ। ਭਾਵੇਂ ਦੁਧ ਪਿਆਨਾ ਏਂ। ਜੇੜੇ ਸਾਨੂੰ ਸੁਖ ਸੁਣਾਵੇਂ। ਦਾਬੇ ਦੇਵੇਂ ਲੋਭ ਦਖਾਵੇਂ। ਸੋ ਚੁਲੇ ਦੀ ਸਵਾਹ ਇਨ੍ਹਾਂ ਤੇ। ਤੂੰ ਮੂਰਖ ਨਾਦਾਨਾਏਂ॥ ਸੁਖਾਂ ਵਾਸਤੇ ਧਰਮ ਗਵਾਏਂ। ਸਿੰਘਣੀਆਂ ਨੂੰ ਲਾਜ ਲਵਾਏਂ। ਕੇਹੜਾ ਮੁਖ ਦਰਗਾਹੇ ਖੜੀਏ। ਓੜਕ ਜਿਥੇ ਜਾਨਾ ਏਂ। ਦੁਨੀਆਂ ਦੇ ਖੁਸ਼ੀਆਂ ਤੇ ਹਾਸੇ। ਭੋਗ ਆਨੰਦ ਸੁ ਰੰਗ ਤਮਾਸ਼ੇ। ਏਥੇ ਹੀ ਰਹਿ ਗਏ ਸਾਰੇ। ਸਾਨੂੰ ਕੀਹ ਭਰਮਾਨਾ ਏਂ। ਦੁਖ ਸੁਖ ਕਰਮਾਂ ਦੇ ਫੇੜੇ। ਧੁਰ ਦਰਗਾਹੋਂ ਲਿਖੇ ਜੇਹੜੇ। ਕਿਧਰੇ ਜਾਓ ਮਿਲਨਗੇ ਓਹੋ। ਬੀਜ ਬੀਜਿਆ ਖਾਨਾ ਏਂ॥ ਅਸਾਂ ਧਰਮ ਨੂੰ ਨਹੀਂ ਗਵਾਨਾ। ਸਿਖੀ ਤਾਈਂ ਦਾਗ ਨ ਲਾਨਾ। ਜੋ ਦੁਖ ਦੇਵੇ ਝਲਾਂਗੀਆਂ। ਮਨ ਰਬ ਦਾ ਭਾਣਾ ਏਂ। ਚਿਤ ਅਸਾਂ ਤੇ ਨਹੀਂ ਡੋਲਾਓ। ਭੋਗ ਰੋਗ ਦੀ ਨੀਤ ਹਟਾਓ। ਪਿਓ ਭਰਾ ਅਸਾਡੇ ਲਗੋ। ਏਹੋ ਅਸਾਂ ਨਿਭਾਣਾ ਏਂ।

ਸੁਣ ਖਾਨਾ ਤੁਮ ਨ ਸ਼ਰਮਾਂਦੇ। ਤੀਵੀਆਂ ਉੱਤੇ ਹਥ ਉਠਾਂਦੇ। ਮਰਦ ਬਣੋ ਮਰਦਾਂ ਨਾਲ ਝਗੜੋ। ਨਿਤਰੋ ਵਿਚ ਮਦਾਨਾਏਂ ॥ ਬੁਢੇ, ਔਰਤ, ਬਚੇ ਉਡੇ। ਕਦੇ ਸੂਰਮਾਂ ਤੇਗ ਨ ਚੁਕੇ। ਜੋ ਚੁਕੇ ਉਸ ਪਾਜ਼ੀ ਤਾਈਂ। ਕਿਸਨੇ ਮਰਦ ਬੁਲਾਨਾਏਂ ॥ ਬਦਨੀਤੀ ਤੇ ਛਡੋ ਅੜੀਆਂ। ਤਯਾਰ ਮਰਨ ਨੂੰ ਅਸੀਂ ਖੜੀਆਂ। ਬਦਲੇ ਧਰਮ ਦੇਣੀਆਂ ਜਾਨਾਂ। ਓੜਕ ਦਾ ਮੁਨਾਨਾਏਂ ॥ ਜੋ ਪੁਜਦੀ ਦੁਖ ਦਿਹੋ ਸ਼ਤਾਨੋਂ। ਸਿੰਘ ਆਏ ਕਿ ਆਏ ਜਾਣੋਂ। ਉਨ੍ਹਾਂ ਨੂੰ ਪੁਜ ਗਈਆਂ ਖਬਰਾਂ। ਆ ਸਾਰ ਖੜਕਾਨਾ ਏਂ ॥ ਤੁਹਾਡੇ ਦਿਨ ਅਖੀਰੀ ਆਏ। ਜ਼ੁਲਮ ਤੁਸਾਂ ਨੇ ਬਹੁਤ ਕਮਾਏ। ਪਾਪ ਵੇਖ ਕਰਤਾਰ ਸਿੰਘਾ। ਹੁਣ ਬੜਾ ਰਬ ਰੁੜ੍ਹਾਨਾ ਏਂ ॥

ਮਨੂੰ ਦਾ ਕਹਿਰ ॥ ਗਯਾ ਛੰਦ ॥੧੬+੧੨=੨੮ ਅੰਤਰਗਨ ਗਨ

ਉਸ ਮੀਰ ਮਨੂੰ ਦੁਸ਼ਟ ਪਾਪੀ ਨਾਰੀਆਂ ਪਕੜਾਇਕੇ। ਹਾਏ ਦੁਖ ਦਿਤਾ ਬਹੁ ਭਾਰਾ ਤੇਗ ਜ਼ੁਲਮ ਦੀ ਉਠਾਇਕੇ॥ ਜਦ ਮੰਨਿਆ ਨ ਦੀਨ ਉਨ੍ਹਾਂ ਧਰਮ ਤੋਂ ਨ ਡੋਲੀਆਂ। ਰਹੀਆਂ ਸਿਖੀ ਸਿਦਕ ਦੇ ਵਿਚ ਨਾਹੀਂ ਬਨੀਆਂ ਗੋਲੀਆਂ ॥ ਤਦ ਕੈਦ ਵਿਚ ਪਾ ਰਖੀਆਂ ਉਸ ਉਹ ਬਾਲਾਂ ਵਾਲੀਆਂ। ਤੇ ਖਾਣ ਨੂੰ ਨਹ ਦੇਇ ਕੁਝ ਭੀ ਭੁਖ ਕੁਖਾਂ ਜਾਲੀਆਂ ॥ ਪਰ ਰੋਣ ਬਚੇ ਦੁਧ ਖੁਣੋ ਕਾਲਜ ਸੁਣ ਹਲਦੇ। ਉਹ ਦੇਣ ਲੋਰੀ ਮੰਨ ਭਾਣਾ ਅਥਰੂ ਪਏ ਚਲਦੇ॥ ਘੋੜਿਆਂ ਦੇ ਲਈ ਉਹ ਦਾਣਾ ਦਿਨੇ ਰਾਤ ਦਲਾਉਂਦਾ। ਪੀਹਨ ਜੇਕਰ ਚਕੀਆਂ ਨਹ ਚਾਬਕਾਂ ਮਰਵਾਉਂਦਾ ॥ ਕੋਹੇ ਬਚੇ ਬਚੀਆਂ ਲੈ ਸਾਮ੍ਹਣੇ ਦਿਖਲਾਇਕੇ। ਫੜ ਨੇਜ਼ਿਆਂ ਤੇ ਟੰਗ ਕਰਕੇ ਮਾਰਦਾ ਤੜਫਾਇਕੇ ॥ ਤੇ ਸੁਟ ਉੱਚੇ ਵਾਂਗ ਖੇਹਨੂੰ ਮਾਰ ਕਢਾਉਂਦਾ। ਬੇਤਰਸ ਹੌਕੇ ਮਾਰ ਬਾਲਕ ਫੇਰ ਝੋਲੀ ਪਾਉਂਦਾ ॥ ਇਕ ਭੁਖ, ਦੂਜੀ ਮਾਰ, ਤੀਜੀ ਬਚਿਆਂ ਦੀ ਪੀੜ ਨੇ। ਕੀਤੀਆਂ ਲਾਚਾਰ ਬੁਰੀਆਂ ਸੁਕ ਗਏ ਸਰੀਰ ਨੇ। ਦੁਖੀ ਹੋ ਹੋ ਰੁੰਨੀਆਂ ਓਹ ਪਾਸ ਪੁਰਖ ਅਕਾਲ ਦੇ। ਰਖ ਸ਼ਰਮ ਸਾਡੀ ਸਤਿਗੁਰੂ ਤੂੰ ਦੁਖ ਸਾਡੇ ਟਾਲਦੇ॥ ਪੁਕਾਰ ਸੁਣ ਬੇਦੋਸ਼ੀਆਂ ਦੀ ਰਬ ਨੇ ਫਰਮਾਇਓ। ਤੁਮ ਜਾਓ ਜਮਕੇ ਦੂਤ ਮਨੂੰ

ਦੁਸ਼ਟ ਪਕੜ ਲਿਆਇਓ ॥

### ਮੰਨੂੰ ਦਾ ਮਰਨਾ

ਦਿਤਾ ਦੁਖ ਮੰਨੂੰ ਜਦੋਂ ਤੀਵੀਆਂ ਨੂੰ ਉਨਾਂ ਰਬ ਦੇ ਪਾਸ ਪੁਕਾਰ ਕੀਤੀ
ਹੋਈ ਵਿਚ ਦਰਗਾਹ ਮਨਜ਼ੂਰ ਜਾਕੇ ਮੌਤ ਮੰਨੂੰ ਦੇ ਵਲ ਤਿਆਰ ਕੀਤੀ
ਮਨੂੰ ਚੜ੍ਹ ਕੇ ਗਿਆ ਸ਼ਿਕਾਰ ਖੇਲਨ ਹਰਨ ਨਿਕਲਿਆ ਵਾਂਗ ਉਲਾਰ ਕੀਤੀ
ਘੋੜਾ ਦੌੜਿਆ ਆਸਨੋਂਗਿਆ ਉਖੜ ਨ ਜੰਮਿਆ ਬਹੁਤ ਸੰਭਾਰ ਕੀਤਾ
ਡਿਗਾ ਪੈਰ ਰਕਾਬ ਦੇ ਵਿਚ ਅੜਿਆ ਮਨੂੰ ਬਹੁਤ ਹੀ ਹਾਲ ਪੁਕਾਰ ਕੀਤੀ
ਘੋੜਾ ਡਰ ਨਠਾ ਕਰਤਾਰ ਸਿੰਘਾ ਝੂਟੀ ਧੂਹ ਕੇ ਲੋਥ ਖਵਾਰ ਕੀਤੀ

ਦੋਹਿਰਾ:—ਤੂੰਬੇ ਤੂੰਬੇ ਉਡ ਗਏ ਹਡ ਹੋਏ ਸਭ ਚੂਰ ।
ਮਨੂੰ ਮੋਇਆ ਦੁਖ ਪਾ ਭੋਗਿਆ ਫਲ ਜਰੂਰ ॥

### ਮਨੂੰ ਦੀ ਲੋਥ ਤੇ ਸਿੰਘਾਂ ਦਾ ਹਲਾ

ਚੌਪਈ—ਮਨੂੰ ਮੋਇਆ ਪਾਕੇ ਦੁਖ। ਕਰ ਦਰਗਾਹ ਵਿਚ ਕਾਲਾ ਮੁਖ ॥ ਓਧਰ ਹੋਈ ਸਿੰਘਾਂ ਨੂੰ ਸਾਰ। ਝਟ ਪਟ ਹੋ ਆਏ ਤਯਾਰ ॥ ਫੌਜ ਮਨੂੰ ਦੀ ਆਨ ਦਬਾਈ ॥ ਸਿੰਘਾਂ ਸਾਰ ਚੰਗੀ ਖੜਕਾਈ। ਭਜ ਗਈ ਤੁਰਕਾਂ ਦੀ ਸੈਨਾਂ। ਕਿਸੇ ਟਾਕਰਾ ਕੀਤਾ ਹੈਨਾਂ ॥ ਸਿੰਘਾਂ ਲੁਟ ਲਿਆ ਅਸਬਾਬ। ਮਾਰੇ ਕੁਟੇ ਕਰੇ ਖਰਾਬ। ਸਿੰਘਨੀਆਂ ਸਭੇ ਛੁਡਵਾਈਆਂ। ਆਪੋ ਆਪਨੀ ਘਰੀਂ ਪੁਚਾਈਆਂ ॥ ਜਿਨਾਂ ਦੇ ਸਨ ਮੋਏ ਬਾਲ ॥ ਦਰਦ ਵੰਡਿਆ ਓਹਨਾਂ ਨਾਲ ॥ ਓਧਰ ਸੁਨੋ ਸਜਨ ਕਰ ਗੌਰ ॥ ਲੋਥ ਮਨੂੰ ਦੀ ਗਈ ਲਾਹੌਰ। ਫੌਜ ਮਨੂੰ ਦੀ ਜਿੰਨੀ ਆਹੀ। ਮਿਲੀ ਨ ਉਸਨੂੰ ਤਲਬ ਛਮਾਹੀ ॥ ਲੋਥ ਫੌਜ ਨੇ ਰਖੀ ਸੁ ਡਕ। ਬੇਗਮ ਤਾਈਂ ਕਿਹਾ ਨ ਝਕ। ਤਲਬ ਅਸਾਡੀ ਪੈਹਲਾਂ ਦੇਹ। ਪਿਛੋਂ ਲੋਥ ਦੇਵਾਂਗੇ ਏਹ ॥ ਮੁਰਾਦ ਨਾਮ ਬੇਗਮ ਸਿਆਨੀ। ਔਖੀ ਗਲ ਓਸਨੇ ਜਾਨੀ ॥ ਦਿਤੀ ਤਲਬ ਓਸਨੇ ਸਾਰੀ। ਲੋਥ ਦਬਾਈ ਕਰਕੇ ਜ਼ਾਰੀ। ਪੁਤਰ ਉਸਦਾ ਛੋਟਾ ਜਿਹਾ। ਮਨੂੰ ਪਿਛੇ ਮਾਲਕ ਰਿਹਾ। ਦਿਤਾ ਉਸਨੂੰ ਤਖਤ ਬਠਾਏ। ਬੇਗਮ ਨੇ ਸਭ ਕੰਮ ਚਲਾਏ। ਦਿਲੀ ਅਰ ਕਾਬਲ ਤੋਂ ਭਾਈ ॥ ਬਾਲਕ ਨਜ਼ਾਮ ਨਾਮਤ

ਆਈ। ਬੇਗਮ ਸਾਰਾ ਕੰਮ ਚਲਾਇਆ। ਮੋਮਨ ਖਾਂ ਨੂੰ ਨੈਬ ਬਨਾਇਆ। ਹੈ ਚਲਾਕ ਸੀ ਤੇਰਾਂ ਤਾਲੀ। ਓਸ ਨਜ਼ਾਮਤ ਖੂਬ ਸੰਭਾਲੀ॥

ਦੋਹਿਰਾ:-ਠਾਰਾਂ ਸੌ ਗਿਆਰਾਂ ਵਿਖੇ ਹੋਯਾ ਏਹ ਵਰਤਾਂਤ।
ਪਾਸਾ ਹੁਣ ਕਰਤਾਰ ਸਿੰਘ ਉਣਟੇ ਕੇਹੜੀ ਭਾਂਤ॥

ਦੇਸ ਵਿਚ ਬੇ ਇੰਤਜ਼ਾਮੀ ਤੇ ਸਿੰਘਾਂ ਨੇ ਚੁਗਲ ਮਾਰਨੇ

ਦ੍ਵੈਯਾ ਛੰਦ ਮੰਨੂੰ ਪਿਛੇ ਬੇਗਮ ਉਸਦੀ ਲਗੀ ਰਾਜ ਕਮਾਨੇ। ਮੀਰ ਸੁਮੋ-ਮਨ ਨਾਇਬ ਹੋਕੇ ਲਗਾ ਹੁਕਮ ਚਲਾਨੇ॥ ਮੀਰ ਵਜ਼ੀਰ ਪੁਰਾਣੇ ਜਿਤਨੇ ਸਭੇ ਪਿਛਾਂਹ ਹਟਾਏ। ਉਨ੍ਹਾਂ ਦੀ ਹੋ ਗਈ ਬੇਕਦਰੀ ਬੇਗਮ ਨਾਹਿ ਬੁਲਾਏ॥ ਇੰਤਜਾਮ ਪੈ ਗਿਆ ਢਿਲਾ ਦਾ ਸਿੰਘ ਲਗਾ। ਪਿਛਲੇ ਕੰਡੇ ਹੂੰਜਣ ਲਗੇ ਸਾਫ ਕਰਨ ਨੂੰ ਅਗ। ਵੜੇ ਦੇਸ ਵਿਚ ਆਣ ਚੁਫੇਰੇ ਗਦਰ ਪਿੰਡਾਂ ਵਿਚ ਪਾਯਾ। ਜ਼ਾਲਮ ਪਾਪੀ ਨਜਰ ਜੁ ਆਯਾ ਪਹਿਲੇ ਪੂਰ ਲੰਘਾਯਾ॥ ਕਰ ਚੁਗਲੀਆਂ ਜਿਨ੍ਹਾਂ ਚੁਗਲਾਂ ਹੈਸਨ ਪਾਪ ਕਮਾਏ॥ ਬਾਲ ਬਚੇ ਸਿੰਘਾਂ ਦੇ ਬਹੁਤੇ ਮੁਖਬਰ ਹੋ ਫੜਾਏ॥ ਲਈ ਖਬਰ ਉਨਾਂ ਦੀ ਚੰਗੀ ਮਿਲੇ ਜਹੇ ਨੂੰ ਤਹੇ॥ ਪਤਾ ਜਿਸਦਾ ਲਗ ਗਿਓਂ ਨੇ ਬਦਲੇ ਉਸ ਤੋਂ ਲਏ॥ ਨੂਰਦੀਨ ਦੀ ਲੁਟ ਸਰਾਂ ਨੂੰ ਕਰ ਬਰਬਾਦ ਦਖਾਯਾ॥ ਪਠਾਨ ਕੋਟਦੇ ਤੁਰਕਾਂ ਤਾਈਂ ਮਿਟੀ ਨਾਲ ਮਲਾਯਾ॥ ਲੁਟਿਆ ਜਾ ਮਜੀਠੇ ਤਈਂ ਹਲਾ ਕਰਕੇ ਭਾਰਾ। ਜੰਡਿਆਲੀਏ ਸੋਧੇ ਸਾਰ ਕਰਕੇ ਮਾਰ ਖਾਰਾ॥ ਕਰਮਛੀਨੇ ਦਾ ਫੜ ਟਬਰ ਦੇ ਸਜ਼ਾਈਂ ਕੂਟਾ। ਮਾਲ ਅਸਬਾਬ ਸਿੰਘਾਂ ਨੇ ਉਸਦਾ ਘਰ ਬਾਹਿਰ ਸਭ ਲੂਟਾ॥ ਘਨੀਏਂ ਕੇ ਰਾਮੇ ਦਾ ਨਗਰ ਲੁਟ ਲਿਆ ਕਰ ਹਲਾ। ਸੈਦੇਵਾਲਾ ਲੁਟ ਮਾਰਿਆ ਜਟ ਦਿਆਲਾ ਕਲਾ। ਪੈਂਚ ਨਵਾਹੂ ਭੂਰੇ ਵਾਲੋਂ ਸਣੇ ਮਾਰਿਆ ਟਬਰ। ਇਸਮਾਈਲ ਨੂੰ ਜਾ ਮੁਦਿਆਲ ਵਿਚ ਪੁਚਾਇਆ ਕਬਰ॥ ਅਕਾਲਦਾਸ ਹੰਦਾਲੀ ਤਈਂ ਵਸ ਕਾਲ ਦੇ ਕੀਤਾ। ਜਾ ਬੁਤਾਲੇ ਮਾਰੇ ਰੰਘੜ ਵੈਰ ਸਜਰਾ ਲੀਤਾ॥ ਸਿਧੇ ਜਟ ਖੁੰਡਾਲੇ ਵਾਲੇ ਕੀਤੇ ਡਾਢੇ ਚੰਗੇ। ਖਾਣ ਐਲੀਆ ਵਿਚ ਘੇਬ ਜਾ ਮਾਰਿਆ ਕਰ ਕੁਢੰਗੇ॥ ਹਸਨੇ ਭਟੀ ਦੀ ਜੜ ਪਟੀ ਮਹਿਲ ਪੁਰੀ

ਕੁਪਤ ਵਿਚ ਪਲੇ ਰਿਹਾ ਘਟਾ ਨੇ। ਮੁਕੇ ਨ ਬਖੇੜਾ ਰਿਹਾ ਝੇੜਾ ਇਹੋ ਰਾਤ ਦਿਨ ਹਾਕਮਾਂ ਦੀ ਬੇਵਕੂਫੀ ਐਵੇਂ ਪਾਇਆ ਰਟਾ ਨੇ। ਥਾਂ ਥਾਂ ਛੇੜ ਤੁਰਕ ਕਰਦੇ ਕਰਤਾਰ ਸਿੰਘਾ ਘੇਰ ਲਏ ਸਿੰਘ ਸ਼ੇਖੂਪੁਰੇ ਦਿਆਂ ਜਟਾਂ ਨੇ ॥ ਕ: ॥ ਰਾਹ ਜਾਂਦੇ ਖਾਲਸੇ ਨੂੰ ਘੇਰਕੇ ਖਲੋਕੇ ਜਤ ਗੋਲੀ ਦਾਗ ਦਿਤੀ ਓਹਨੇ ਪੇਹਲਾਂ ਹੀ ਵਧੀਕੀ ਕਰ॥ ਬਾਘ ਸਿੰਘ, ਗਰਜਾ ਤੇ ਸਰਜਾ ਸਰਦਾਰ ਤਿਨੇ ਦੋ ਕੁ ਹੋਰ ਸਿੰਘ ਪਹਿਲੇ ਹਥ ਅਗੋਂ ਗਏ ਮਰ ॥ ਬਾਗ ਸਿੰਘ ਡਿਗਾ ਦੇਖ ਖਾਲਸੇ ਨੇ ਬੋਲ ਹਲਾ ਧੂਹ ਕੇ ਭਗੌਤੇ ਜਟ ਲਏ ਝਟ ਅਗੇ ਧਰ ॥ ਭੁਲ ਗਈ ਸੁਧ ਮੁੜ ਨਠੇ ਕਰਤਾਰ ਸਿੰਘਾ ਸਠ ਪੈਂਠ ਵਿਚੋਂ ਗਏ ਖਾਲਸੇ ਦੀ ਭੇਟਾ ਕਰ ॥ ਕ: ॥ ਮਰਿਆ ਸਰਦਾਰ ਵਡਾ ਚੇਹਰਾ ਮੋਹਰਾ ਖਾਲਸੇ ਦਾ ਚਲ ਦਾ ਨਾ ਵਸ ਸਿੰਘ ਖਾਧੇ ਹਥ ਵਢ ਵਢ॥ ਭਜ ਗਏ ਜਟ ਓਹ ਨ ਮਾਰ ਅਗੇ ਠਹਿਰ ਸਕੇ ਠਹਿਰ ਦੇ, ਜੇ ਘੜੀ ਕਰ ਦੇਂਦੇ ਵਖ ਹਡ ਹਡ॥ ਮਾਰ ਕੇ ਉਜਾੜ ਪਿੰਡ ਕੀਤੇ ਨੇ ਬਰਬਾਦ ਸਾਰਾ ਫੜ ਫੜ ਵੈਰੀ ਵਢ, ਜੋਸ਼ ਦਿਲੋਂ ਕਢ ਕਢ। ਪਗ ਬੰਨ੍ਹ ਮਾਰੇ ਫੜ ਸਾਰੇ ਹੀ ਕਰਤਾਰ ਸਿੰਘਾ ਬਾਲਕ ਅੰਞਾਨ ਬੁਢੇ ਔਰਤਾਂ ਨੂੰ ਛਡ ਛਡ ॥

## ਜਸਾ ਸਿੰਘ ਨੂੰ ਸਰਦਾਰੀ

ਦੋਹਿਰਾ:—ਬਾਗ ਸਿੰਘ ਦਾ ਨਹੀਂ ਸੀ ਬੇਟਾ ਕੋਈ ਜਾਨ॥
ਸੀ ਭਣੇਵਾਂ ਓਸ ਦਾ ਜਸਾ ਸਿੰਘ ਪਛਾਨ॥
ਦੋਹਿਰਾ:- ਜਸਾ ਸਿੰਘ ਨੂੰ ਪੰਥ ਨੇ ਬਾਘ ਸਿੰਘ ਦੇ ਥਾਉਂ।
ਥਾਪਿ ਲਿਆ ਸਰਦਾਰ ਫਿਰ,ਲੈ ਵਾਹਿਗੁਰੂ ਨਾਉ॥
ਦੋਹਿਰਾ:—ਅਗ ਬਲੀ ਏਹ ਵੈਰ ਦੀ ਦੇਸ ਰਿਹਾ ਸੀ ਭੁਜ।
ਬੇਗਮ ਤੋਂ ਨਹ ਹੋਇਆ ਇੰਤਜਾਮ ਆ ਕੁਝ।

## ਬੇਗਮ ਦਾ ਪੁਤ੍ਰ ਮਰਨਾ ਤੇ ਜਹਾਂਦਾਰ ਨ ਕਾਬਲੋਂ ਆਉਣਾ

ਬੇਗਮ ਵਿਚ ਲਾਹੌਰ ਦੇ ਕਰੇ ਮੌਜਾਂ ਹੋ ਰਹੀ ਸੀ ਖੁਦ ਮੁਖਤਾਰ ਬੇਲੀ
ਪਿਛਲੇ ਸਾਨ ਅਮੀਰ ਵਜ਼ੀਰ ਜਿਨੇ ਸਾਰੇ ਦਿਲੋਂ ਹੋ ਰਹੇ ਲਾਚਾਰ ਬੇਲੀ
ਵਿਚੋਂ ਵਿਚ ਓਹ ਖਾਲਸੇ ਨਾਲ ਮਿਲੇ ਵਿਗੜ ਗਈ ਸਾਰੀ ਆਕੇ ਬਾਰ ਬੇਲੀ

ਓਹਨੀ ਦਿਲੀ ਬੇਟਾ ਓਹਦਾ ਨਾਲ ਚੀਚਕ ਝਟਪਟ ਹੋ ਗਯਾ ਬੀਮਾਰ ਬੇਲੀ
ਥੋੜੇ ਦਿਨ ਬੀਮਾਰ ਰਹਿ ਮਰ ਗਿਆ ਭਾਣਾ ਵਰਤਯਾ ਆ ਕਰਤਾਰ ਬੇਲੀ
ਆਸ ਟੁਟ ਗਈ ਓਹਦੀ ਸਭ ਵਲੋਂ ਰੋਂਦੀ ਰਹੇ ਬੇਗਮ ਜ਼ਾਰ ਜ਼ਾਰ ਬੇਲੀ
ਆਖਰ ਫਿਕਰ ਪਿਆ ਆਨ ਤਖਤ ਦਾ ਜੀ ਕਿਵੇਂ ਰਹੇ ਮੇਰੇ ਅਖਤਯਾਰ ਬੇਲੀ
ਲਿਖ ਘਲਿਓੁ ਸੂ ਅਹਿਮਦਸ਼ਾਹ ਵਲੇ ਇਕ ਘਲ ਸਰਦਾਰ ਹੁਸ਼ਯਾਰ ਬੇਲੀ
ਮੇਰੀ ਕਰ ਇਮਦਾਦ ਖੁਦਾ ਬਦਲੇ ਮੇਰਾ ਨਹੀਂ ਕੋਈ ਮਦਦਗਾਰ ਬੇਲੀ
ਝਟ ਸ਼ਾਹ ਦੁਰਾਨੀ ਨੇ ਭੇਜ ਦਿਤਾ ਫੌਜ ਕਾਬਲੀ ਦੇ ਜਹਾਂਦਾਰ ਬੇਲੀ
ਓਸ ਵਿਚ ਲਾਹੌਰ ਦੇ ਆਨਕੇ ਜੀ ਸਾਂਭ ਲਏ ਸਾਰੇ ਕਾਰਬਾਰ ਬੇਲੀ
ਬੰਦੋਬਸਤ ਚੰਗੇ ਕਰਤਾਰ ਸਿੰਘਾ ਕਰ ਤਖਤ ਨੂੰ ਲਿਆ ਸੰਭਾਰ ਬੇਲੀ

ਵਾਕ ਕਵੀ

ਜਹਾਂਦਾਰ ਜਦ ਆਨ ਮੁਖਤਾਰ ਬਨਿਆ ਸਭੇ ਮੀਰ, ਵਜੀਰ ਖੁਨਸਾਨ ਲਗੇ
ਖਬਰ ਸਿੰਘਾਂ ਨੂੰ ਦੇਂਵਦੇ ਰਾਤ ਦਿਨੇਂ ਗਦਰ ਦੇਸ ਦੇ ਵਿਚ ਪਵਾਨ ਲਗੇ
ਭਲਾ ਖਾਲਸੇ ਨੂੰ ਕੀਹ ਚਾਹਿਦਾ ਸੀ ਓਹ ਭੀ ਮੁਖਬਰਾਂ ਤਈਂ ਮੁਕਾਨ ਲਗੇ
ਆਪੋ ਆਪਨੇ ਦਾਉ ਤੇ ਝੁਕ ਸਾਰੇ ਪਾਸਾ ਹੋਰ ਪਾਸੇ ਉਲਟਾਨ ਲਗੇ
ਪਈ ਵਿਚ ਲਾਹੌਰ ਦੇ ਖੇਡ ਭਾਈ ਆਪੋ ਆਪਨੀ ਸਭ ਚਲਾਨ ਲਗੇ
ਬੈਠੀ ਤਖਤ ਤੇ ਰੰਨ ਕਰਤਾਰ ਸਿੰਘਾ ਲੁਚੇ ਹੋ ਮੋਹਰੀ ਗਰਦੀ ਪਾਨ ਲਗੇ

ਲਾਹੌਰ ਦੀ ਬੇਇੰਤਜਾਮੀ

ਬੇਗਮ ਹੋਕੇ ਬੈਠ ਬੇਗਮ ਗਈ ਕੀਤੀ ਆਪਨੀ ਓਸ ਚਲਾਈ ਦਿਨ ਦਿਨ
ਜਹਾਂਦਾਰ,ਮੋਮਨਮੀਰ ਹੋਏ ਆਰੂ ਕਦਰ ਪਹਿਲਯਾਂ ਦੀ ਘਟਾਈ ਦਿਨ ਦਿਨ
ਤੰਗ ਪਏ ਅਮੀਰ ਵਜ਼ੀਰ ਸਾਰੇ ਪਾਸੇ ਵਾਂਗਰਾਂ ਖੇਡ ਉਲਟਾਈ ਦਿਨ ਦਿਨ
ਏਸ ਰਾਮ ਰੌਲੇ ਵਿਚ ਖਾਲਸੇ ਦੀ ਕਲਾ ਆਨਕੇ ਹੋਈ ਸਵਾਈ ਦਿਨ ਦਿਨ
ਜਿਨੀ ਵਾਹ ਲਗੀ ਉਨਾਂ ਲਾਲਈ ਤਾਕਤ ਆਪਣੀਜਾਣ ਵਧਾਈ ਦਿਨ ਦਿਨ
ਗਸ਼ਤੀ ਫੌਜ ਤੋਂ ਸਿੰਘ ਨ ਹੋਏਕਾਬੂ ਸੈਨਾਤੁਰਕਦੀ ਮਾਰ ਖਪਾਈ ਦਿਨ ਦਿਨ
ਰੌਲਾ ਪੈ ਪੰਜਾਬ ਦੇ ਵਿਚ ਗਿਆ ਪਰਜਾ ਹਾਕਮਾਂ ਮਾਰ ਸਤਾਈ ਦਿਨ ਦਿਨ
ਇਕ ਸਿੰਘ ਨ ਲੈਨ ਆਰਾਮ ਦੇਂਦੇ ਦੂਜਾ ਫੌਜਾਂ ਦੀ ਰਹੀ ਚੜਾਈ ਦਿਨ ਦਿਨ

ਦੋਹਾਂ ਧਿਰਾਂ ਦੇਸ ਬ੍ਰਬਾਦ ਕੀਤਾ ਨਜ਼ਰ ਆਉਂਦੀ ਪਈ ਬਰਿਆਈ ਦਿਨ ਦਿਨ
ਇਨ੍ਹਾਂ ਝਗੜਯਾਂ ਵਿਚੋਂ ਕਰਤਾਰ ਸਿੰਘਾ ਹੋਈ ਦੇਸਦੀ ਆਨਤਬਾਹੀ ਦਿਨਦਿਨ

## ਮੀਰ ਮੋਮਨ ਦਾ ਕਤਲ ਹੋਣਾ

ਮੋਮਨ ਮੀਰ ਹਥੋਂ ਸਿੰਘ ਬਹੁਤ ਸਤੇ ਖਾਨ ਖਾਲਸੇ ਦਾ ਖ਼ੂਨ ਖਾਰ ਹੋਯਾ
ਫੜ ਰੜ ਮਰਵਾਉਂਦਾ ਬਾਲ ਬਚੇ ਵਿਚ ਦੇਸ ਸਾਰੇ ਹਾਹਾ ਕਾਰ ਹੋਯਾ
ਗਸ਼ਤੀ ਫੌਜ ਹਮੇਸ਼ ਚੜ੍ਹਾਈ ਰਖੇ ਦਿਲੋਂ ਖਾਲਸਾ ਬੜਾ ਲਾਚਾਰ ਹੋਯਾ
ਆਪ ਰਹੇ ਲਾਹੌਰ ਦੇ ਵਿਚ ਬੈਠਾ ਨਿਕਲ ਕੋਟ ਤੋਂ ਕਦੇ ਨ ਬਾਹਰ ਹੋਯਾ
ਇਕ ਦਿਨ ਨਵਾਬ ਕਪੂਰ ਸਿੰਘ ਦਾ ਬਚਨ ਖਾਲਸੇ ਤਈਂ ਇਜ਼ਹਾਰ ਹੋਯਾ
ਕੋਈ ਵਢਕੇ ਮੀਰਦਾ ਸਿਰ ਲਿਆਵੇ ਬੈਠੇ ਵਿਚ ਦੀਵਾਨ ਉਚਾਰ ਹੋਯਾ
ਅਘੜ ਸਿੰਘ ਨੇ ਉਠ ਗਜਾਈ ਫਤੇ ਹੈ ਖਾਲਸਾ ਦਾਸ ਤਯਾਰ ਹੋਯਾ
ਪੰਥ ਖੁਸ਼ੀ ਕਰੇ ਏਸ ਵਕਤ ਜਾਵਾਂ ਬੋਲਾ ਸਭ ਮੂੰਹੋਂ ਬਲਿਹਾਰ ਹੋਯਾ
ਲੈਕੇ ਆਗਿਆ ਪੰਥ ਦੀ ਰਵਾਂ ਰਵੀਂ ਦਾਖਲ ਵਿਚ ਲਾਹੌਰ ਬਜ਼ਾਰ ਹੋਯਾ
ਭੇਖ ਮੁਗਲ ਦਾ ਲਿਆ ਬਨਾ ਚੰਗਾ ਰਹੇ ਦਾ ਉਤੇ ਬਰਕਰਾਰ ਹੋਯਾ
ਨੇੜ ਤੇੜ ਰਹੇ ਕਿਲੇ ਦੇ ਨਿਤ ਫਿਰਦਾ ਲਗੇ ਦਾ ਨ ਦਿਲ ਬੇਜ਼ਾਰ ਹੋਯਾ
ਪੂਰੇ ਦਮ ਹੋਇਆਂ ਬਿਨਾਂ ਕੌਣ ਮਾਰੇ ਓਥੇ ਟਾਕਰਾ ਭੀ ਕਈ ਵਾਰ ਹੋਯਾ
ਆਖਰ ਆਨਕੇ ਮੌਤ ਅਵਾਜ਼ ਮਾਰੀ ਭਾਣਾ ਇਸ ਤਰਾਂ ਆਨ ਕਰਤਾਰ ਹੋਯਾ
ਸੈਰ ਕਰਨ ਦਰਯਾ ਦੀ ਯਹਿਰ ਪਿਛਲੇ ਮੋਮਨ ਚੜ੍ਹ ਘੋੜੇ ਅਸਵਾਰ ਹੋਯਾ
ਸਿੰਘ ਚੁਪ ਕੀਤਾ ਮਗਰ ਲਗ ਗਿਆ ਗੁਰੂ ਧਿਆਉਂਦਾ ਚਾਹੁੰਦਾ ਵਾਰ ਹੋਯਾ
ਘੋੜੀ ਦੇ ਗੁਲਾਮ ਨੂੰ ਫਿਰਨ ਲਗਾ ਨੇੜੇ ਖਿਚਕ ਸਿੰਘ ਤਲਵਾਰ ਹੋਯਾ
ਨਿਕਲ ਬੂਝਿਆਂ ਤੋਂ ਛਡੀ ਤੇਗ ਤਿਖੀ ਹਥ ਲਗਦਿਆਂ ਹੀ ਕੰਮ ਪਾਰ ਹੋਯਾ
ਦੂਜੇ ਝਟ ਗੁਲਾਮ ਦਾ ਕਰ ਧੰਦਾ ਸਿਰ ਲੈਕੇ ਦੜ ਉਡਾਰ ਹੋਯਾ
ਸਿਰ ਰਖਿਆ ਪੰਥ ਦੇ ਆਨ ਅਗੇ ਫਤੇ ਬੋਲਿਆਂ ਤੇ ਜੈ ਜੈ ਕਾਰ ਹੋਯਾ
ਮਾਰੇ ਜਿਨਾਂ ਦੇ ਪੁਤ ਕਰਤਾਰ ਸਿੰਘਾ ਵੇਖ ਦਿਲ ਓਹਨਾਂ ਠੰਡਾਠਾਰ ਹੋਯਾ

## ਭਿਖਾਰੀ ਖਾਂ ਨੂੰ ਬੇਗਮ ਨੇ ਕਤਲ ਕਰਨਾ

ਮੋਮਨ ਮਾਰਿਆ ਗਿਆ ਜਦ ਏਸ ਤਰਾਂ ਡਰ ਸਾਰਿਆਂ ਤੇ ਗਿਆ ਛਾਇ ਬੇਲੀ

ਕੋਈ ਮੂੰਹ ਨ ਖਾਲਸੇ ਵਲ ਕਰੇ ਸਭ ਬੈਠ ਰਹੇ ਜਿੰਦ ਛਪਾਇ ਬੇਲੀ
ਜਹਾਂਦਾਰ ਨ ਨਿਕਲੇ ਸ਼ਹਿਰ ਵਿਚੋਂ ਖੌਫ ਖਾਲਸੇ ਦਾ ਓਹਨੂੰ ਖਾਇ ਬੇਲੀ
ਗਸ਼ਤੀ ਫੌਜ ਦੇ ਨਾਲ ਅਜੀਜ਼ ਖਾਂ ਨੂੰ ਹੋਜਾ ਹੁਕਮ ਦੌਰਾ ਕਰ ਜਾਇ ਬੇਲੀ
ਡਰਦਾ ਓਹ ਭੀ ਨ ਸਿੰਘਾਂ ਦੇ ਗਲ ਪਵੇ ਰਹੇ ਆਪਣਾ ਆਪ ਬਚਾਇ ਬੇਲੀ
ਏਧਰ ਸੁਣੋ ਲਾਹੌਰ ਦੀ ਜਿਵੇਂ ਬੀਤੀ ਵੇਧਾਂ ਸਜਨੋਂ ਸੁਨੀ ਸੁਨਾਇ ਬੇਲੀ
ਭਿਖਾਰੀ ਖਾਂ ਜਵਾਨ ਸੀ ਸ਼ਕਲ ਵਾਲਾ ਬੇਗਮ ਉਸਤੇ ਦਿਲ ਭਰਮਾਇ ਬੇਲੀ
ਚੋਰੀਂ ਸਦਦੀ ਉਸਨੂੰ ਵਿਚ ਮਹਿਲਾਂ ਆਖੇ ਛੇਜ ਮੇਰੀ ਉਤੇ ਆਇ ਬੇਲੀ
ਹਥ ਲਾ ਕੰਨੀ ਓਸ ਤੋਬਾ ਕੀਤੀ ਦਿਲ ਓਸਦੇ ਖੌਫ ਖੁਦਾਇ ਬੇਲੀ
ਬੇਗਮ ਜੋਰ ਲਾਇਆ ਉਸ ਮੰਨਿਆ ਨ ਲੋਭ ਪਾਇ ਤੇ ਰਹੀ ਧਮਕਾਇ ਬੇਲੀ
ਅੰਤ ਬੁਰਾ ਕੀਤਾ ਬੁਰਾ ਕਰਨ ਹਾਰੀ ਦਿਤਾ ਝਟ ਹੀ ਕਤਲ ਕਰਾਇ ਬੇਲੀ
ਡਾਢਾ ਰੰਨਾਂ ਚਾ ਦਿਲ ਕਰਤਾਰ ਸਿੰਘਾ ਦਿਤਾ ਖਾਈ ਦੇ ਵਿਚ ਸੁਟਾਇ ਬੇਲੀ

### ਗਾਜ਼ੀ ਦੀਨ ਦੀ ਲਾਹੌਰ ਤੇ ਚੜ੍ਹਾਈ

ਵਿਚੇ ਵਿਚ ਅਮੀਰ ਸਨ ਬਿਗੜ ਰਹੇ ਜ਼ਾਹਰੀ ਪੇਸ਼ ਨ ਕਿਸੇ ਦੀ ਜਾਇ ਭਾਈ
ਡਰਦਾ ਮਾਰਿਆ ਕੋਈ ਨ ਦਮ ਮਾਰੇ ਮਤਾਂ ਦੇ ਬੇਗਮ ਮਰਵਾਇ ਭਾਈ
ਰਲ ਮਿਲਕੇ ਕਰ ਸਲਾਹ ਸਭਨਾਂ ਦਿਲੀ ਵਲ ਵਕੀਲ ਦੁੜਾਇ ਭਾਈ
ਗਾਜ਼ੀ ਦੀਨ ਵਜ਼ੀਰ ਨੂੰ ਹਾਲ ਸਾਰੇ ਲਿਖ ਆਖਿਆ ਝਬ ਤੂੰ ਆਇ ਭਾਈ
ਓਹ ਸੁਣਦਿਆਂ ਸਾਰੇ ਤਯਾਰ ਹੋਕੇ ਫੌਜ ਲੈਕੇ ਦਿਲੀਓਂ ਧਾਇ ਭਾਈ
ਜਦੋਂ ਸੁਣੀ ਏਹ ਖਬਰ ਕਰਤਾਰਸਿੰਘਾ ਬੇਗਮ ਹੋਰ ਇਕ ਫੰਧ ਚਲਾਇ ਭਾਈ

### ਬੇਗਮ ਨੇ ਵਜ਼ੀਰ ਵਲ ਚਿਠੀ ਲਿਖਣੀ

ਬੇਗਮ ਸੁਣਿਆਂ ਜਦੋਂ ਵਜ਼ੀਰ ਆਯਾ ਖਾਧਾ ਗਮ ਤੇ ਬਹੁਤ ਘਬਰਾਈ ਹੈਸੀ
ਛਲ ਰੰਨਾਂ ਵਾਲਾ ਇਕ ਸੋਚਿਓ ਸੁ ਕਿਸੇ ਪਕੇ ਉਸਤਾਦ ਪੜ੍ਹਾਈ ਹੈਸੀ
ਝਟ ਪਟ ਵਕੀਲ ਦੇ ਹਥ ਦੇਕੇ ਅਰਜ਼ੀ ਪਾਸ ਵਜ਼ੀਰ ਪੁਚਾਈ ਹੈਸੀ
ਮੈਂ ਆਪਦੇ ਨਾਲ ਨਕਾਹ ਕਰਨਾ ਇਹ ਚਿਰਾਂ ਦੀ ਪਕ ਠਹਿਰਾਈ ਹੈਸੀ
ਜੇ ਲਿਖੋ ਮੈਂ ਆਣਕੇ ਹੋਵਾਂ ਹਾਜ਼ਰ ਕੀਤੀ ਰੰਨ ਨੇ ਏਡ ਚਤਰਾਈ ਹੈਸੀ
ਗਿਆ ਫੁਲ ਵਜ਼ੀਰ ਕਰਤਾਰ ਸਿੰਘਾ ਭੁਲ ਗਈ ਖੁਦਾਈ ਖੁਦਾਈ ਹੈਸੀ

## ਗਾਜ਼ੀ ਦੀਨ ਤੇ ਬੇਗਮ ਦਾ ਨਿਕਾਹ

ਗਾਜ਼ੀਦੀਨ ਕਰ ਸ਼ੁਕਰ ਮਨਜ਼ੂਰ ਕੀਤਾ ਲਗੀ ਦਿਲ ਦੀ ਓਧਰੇ ਤਾਰ ਬੇਲੀ
ਏਧਰ ਸੁਣਦਿਆਂ ਸਾਰ ਛਨਾਰ ਵਡੀ ਝਟ ਪਟ ਹੋ ਪਈ ਤਿਆਰ ਬੇਲੀ
ਤੇਗ ਹੁਸਨ ਦੀ ਚਾੜ ਲਈ ਸਾਣ ਉਤੇ ਖੂਬ ਕਰਕੇ ਹਾਰ ਸ਼ਿੰਗਾਰ ਬੇਲੀ
ਕੁਝ ਅਗੇ ਹੀ ਹੈਸੀ ਰੂਪ ਵਾਲੀ ਚੜ੍ਹਦੀ ਉਮਰ ਚੰਗੀ ਮੁਟਿਆਰ ਬੇਲੀ
ਕੁਝ ਹੋਰ ਵਧੀਆ ਬਣ ਬਣਾਂ ਕੀਤਾ ਹੈਸੀ ਬੜੀ ਚਲਾਕ ਮਕਾਰ ਬੇਲੀ
ਅਗੋਂ ਵਾਲੀ ਛਾ ਮਿਲੀ ਵਜ਼ੀਰ ਤਾਈਂ ਲਿਆ ਮੋਮ ਵਾਂਙੂ ਓਹਨੂੰ ਢਾਰ ਬੇਲੀ
ਮਾਛੀਵਾੜੇ ਦੇ ਪਾਸ ਨਕਾਹ ਕਰਕੇ ਮਿਲ ਦੋਹਾਂ ਨੇ ਲਈ ਬਹਾਰ ਬੇਲੀ
ਫਾਹੀ ਜ਼ੁਲਫ ਦੀ ਫਾਹ ਵਜੀਰ ਲਿਆ ਪੰਛੀ ਹੁਸਨ ਦੇ ਪਿੰਜਰੇ ਡਾਰ ਬੇਲੀ
ਰੰਗ ਰਾਗ ਦੇ ਵਿਚ ਰਹੇ ਮਸਤ ਹਰਦਮ ਭੁਲ ਗਈ ਵਜੀਰ ਨੂੰ ਕਾਰ ਬੇਲੀ
ਲਿਆ ਕੀਮਤੀ ਓਸਤੋਂ ਬਹੁਤ ਜੇਵਰ ਜਰੀ ਕਪੜਾ ਬੇਸ਼ੁਮਾਰ ਬੇਲੀ
ਏਸੇ ਤਰ੍ਹਾਂ ਮਹੀਨੇ ਦੋ ਬੀਤ ਗਏ ਲਏ ਰੰਨ ਨੇ ਕਾਜ ਸਵਾਰ ਬੇਲੀ
ਸੂਬੇਦਾਰੀ ਦੀ ਸਨਦ ਲਖਾ ਲਈ ਲਿਆ ਮਦਦੀ ਇਕ ਸਰਦਾਰ ਬੇਲੀ
ਓਹਦਾ ਸਯਦ ਜਮੀਲ ਸੀ ਨਾਮ ਸੁਣੋ ਬੇਗਮ ਅਗੇ ਹੋਯਾ ਕਾਰਦਾਰ ਬੇਲੀ
ਆਈ ਲੌਟ ਲਾਹੌਰ ਕਰਤਾਰ ਸਿੰਘ ਦਾ ਖੇਡ ਕੇ ਰੰਨ ਛਨਾਰ ਬੇਲੀ

## ਬੇਗਮਾਂ ਨੇ ਪੁਰਾਨੇ ਅਮੀਰਾਂ ਨੂੰ ਜੁਰਮਾਨਾ ਕਰਨਾ

ਆਈ ਲੈ ਜਮੀਲ ਖਾਂ ਨਾਲ ਬੇਗਮ ਜਹਾਂਦਾਰ ਨੂੰ ਏਹ ਸੁਖਾਇਆ ਨ
ਓਸ ਤੁਰਤ ਲਾਹੌਰ ਤੋਂ ਕੂਚ ਕੀਤਾ ਉਰੇ ਕਾਬਲੋਂ ਪੈਰ ਅਟਕਾਇਆ ਨ
ਬੇਗਮ ਸਗੋਂ ਹੁਣ ਹੋ ਬੇਖਤਰ ਗਈ ਮੂੰਹੋਂ ਕਢੇ ਸੋ, ਕਿਸੇ ਪਰਤਾਇਆ ਨ
ਕਠੇ ਕਰ ਲਏ ਝਟ ਅਮੀਰ ਸਾਰੇ ਪਹਿਲਾਂ ਕਿਸੇ ਨੂੰ ਭੇਦ ਜਤਾਇਆ ਨ
ਤੁਸਾਂ ਕਿਉਂ ਵਜੀਰ ਨੂੰ ਸਦਿਆ ਸੀ ਹੈਸੀ ਭਲਾ ਮੇਰਾ ਤੁਸਾਂ ਚਾਹਿਆ ਨ
ਚਟੀ ਏਸ ਕਸੂਰ ਦੀ ਲਾਈ ਸਭ ਨੂੰ ਹੋ ਕਿਸੇ ਪਾਸੋਂ ਕੁਝ ਆਇਆ ਨ
ਕਠਾ ਲਖ ਸਤਾਰਾਂ ਇਹ ਕਰ ਲਿਆ ਜਰਾ ਜਿੰਨਾ ਲਿਹਾਜ ਤਕਾਇਆ ਨ
ਉਥੇ ਚੀਕ ਅਮੀਰ ਕਰਤਾਰ ਸਿੰਘਾ ਪੈਸਾ ਕਿਸੇ ਦੇ ਪਾਸ ਰਹਾਇਆ ਨ

## ਅਮੀਰਾਂ ਨੇ ਜਮੀਲ ਖਾਂ ਨੂੰ ਆਪਣੇ ਵਲ ਕਰ ਲੈਣਾ

ਕਰ ਹਿਕਮਤਾਂ ਉਨ੍ਹਾਂ ਸਿਆਣਿਆਂ ਨੇ ਖਾਂ ਜਮੀਲਦਾ ਦਿਲ ਉਕਸਾਇ ਦਿਤਾ
ਓਹ ਖੁਦ ਮੁਖਤਾਰ ਹੋ ਬੈਠ ਗਿਆ ਪਾਟਕ ਦਾਨਿਆਂ ਏਹ ਪਵਾਇ ਦਿਤਾ
ਓਧਰ ਚੁਕ ਕੇ ਸਿੰਘਾਂ ਨੂੰ ਦੇਸ ਅੰਦਰ ਥਾਂ ਥਾਂ ਤੇ ਗਦਰ ਮਚਾਇ ਦਿਤਾ
ਆਯਾ ਟਕਾ ਨ ਦੇਸ ਤੋਂ ਮਾਮਲੇ ਦਾ ਸਗੋਂ ਸਿੰਘਾਂ ਤਿੰ ਸਭ ਲੁਟਾਇ ਦਿਤਾ
ਬੇਗਮ ਲਿਖ ਵਜੀਰ ਨੂੰ ਖਤ ਰਹੀ ਓਸ ਮੁੜ ਜਵਾਬ ਨ ਕਾਇ ਦਿਤਾ
ਬਣਜਾ ਕੋਈ ਨ ਵਾਹਰੂ ਕਰਤਾਰਸਿੰਘਾ ਆਖਰਕਾਰ ਫਿਰਹੌਸਲਾਢਾਇ ਦਿਤਾ

## ਮੁਰਾਦ ਬੇਗਮ ਨੇ ਕਾਬਲ ਨੂੰ ਚਲਿਆ ਜਾਣਾ

ਬੇਗਮ ਵੇਖਯਾ ਸੂਤ ਜਾਂ ਹੋਯਾ ਵਿੰਗਾ ਮਾਲ ਲੈ ਕਾਬਲ ਵਲ ਧਾਈ ਕੀਤੀ
ਜਹਾਂਦਰ ਖਾਂ ਨੇ ਓਥੇ ਵਿਚ ਹੋਕੇ ਬਾਦਸ਼ਾਹ ਨਾਲ ਮੇਲ ਮਲਾਈ ਕੀਤੀ
ਰੋਈ ਦੁਖ ਸਾਰੇ ਸ਼ਾਹ ਦੁਰਾਨੀ ਅਗੇ ਆਦਰਮਾਨ ਦੇ ਓਸੇ ਪਹੁਨਾਈ ਕੀਤੀ
ਆਖੇ ਬੇਗਮ ਦੇ ਲਗ ਕਰਤਾਰ ਸਿੰਘਾ ਸ਼ਾਹ ਵਲ ਪੰਜਾਬ ਚੜ੍ਹਾਈ ਕੀਤੀ

## ਅਹਿਮਦਸ਼ਾਹ ਦਾ ਪੰਜਵਾਂ ਹਲਾ ਪੰਜਾਬ ਤੇ

ਕੋਰੜਾ ਛੰਦ ॥ ਸ਼ਾਹ ਦੁਰਾਨੀ ਫੌਜ ਲੈ ਕੇ ਵਾਰ ਪੰਜਵੀਂ । ਆਯਾ ਏਹ ਖਬਰ ਸੁਣੀ ਦਿਲ ਰੰਜਵੀਂ ॥ ਭਾਜੜਾਂ ਪੈ ਗਈਆਂ ਵਿਚ ਦੇਸ ਸਾਰੇ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥ ਛਡ ਕੇ ਲਾਹੌਰ ਤਾਈਂ ਖਾਂ ਜਮੀਲ ਜੀ। ਭਜ ਗਿਆ ਦਿਲੀ ਵਲ ਬਿਨਾਂ ਢੀਲ ਜੀ ॥ ਮਾਲ ਅਸਬਾਬ ਲਦ ਕਿਲ੍ਹਾ ਪੁਟਿਆ। ਪਾਸ ਓਹ ਫਲੌਰ ਸਿੰਘਾਂ ਸਾਰਾ ਲੁਟਿਆ ॥ ਦਿਲੀ ਜਾਇ ਪਹੁੰਚਾ ਪਾ ਦੁਖ ਭਾਰੇ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥ ਖੁਲ੍ਹੀ ਦਰਵਾਜ਼ੀ ਆ ਲਾਹੌਰ ਮਲਿਆ। ਬੇਗਮ ਦਾ ਨਵੇਂ ਸਿਰੇ ਦੌਰ ਚਲਿਆ ॥ ਬੇਗਮ ਨੂੰ ਤਖਤ ਬਠਾਯਾ ਸ਼ਾਹ ਨੇ। ਨਾਇਬ ਮੁਨੱਜਮ ਬਨਾਯਾ ਸ਼ਾਹ ਨੇ ॥ ਚਲਿਆ ਲਾਹੌਰ ਵਿਚੋਂ ਦੇ ਨਗਾਰੇ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥ ਦੀਨਾ ਬੇਗ ਸੁਣਕੇ ਚੜ੍ਹਾਈ ਡਰਿਆ। ਛਡਕੇ ਜਾਲੰਧਰ ਪਹਾੜੀਂ ਵੜਿਆ॥ ਨਾਸਰਦੀਂ ਸੂਬਾਂ ਓਹਦੀ ਜਗ੍ਹਾ ਕਰਕੇ। ਦਿਲੀ ਵਲ ਚਲਿਆ ਮੂੰਹ

ਸਿਧਾ ਧਰਕੇ ॥ ਭਜ ਗਏ ਹਾਕਮ ਸਰੂੰਦ ਵਾਰੇ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥ ਸਾਂਭ ਕੇ ਸਰਹੰਦ ਦਿਲੀ ਜਾਇ ਵੜਿਆ। ਮੁਗਲਾਂ ਦਾ ਅਗੋਂ ਕੋਈ ਨਹੀਂ ਅੜਿਆ ॥ ਲੁਟ ਪੁਟ ਦਿਲੀ ਦੇਸ਼ ਨੂੰ ਵੈਰਾਨ ਕਰ। ਮੁੜਦਾ ਸਰੂੰਦ ਠੈਰ ਗਿਆ ਆਨ ਕਰ ॥ ਗਿਲਜਿਆਂ ਪਿੰਡ ਮਾਰ ਕੇ ਉਜਾੜ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥ ਕਰ ਸੂਬਾ ਅਬਦੁਲ ਖਾਂ ਸਰੂੰਦ ਦਾ। ਨਾਇਬ ਸਦੀਕ ਬਗ ਯਾਰਕੰਧ ਦਾ ॥ ਪਕੇ ਕੰਮ ਕਰਕੇ ਲਾਹੌਰ ਆਇਆ। ਮਾਲ ਅਸਬਾਬ ਅੰਤ ਦਾ ਲਿਆਇਆ ॥ ਬੇਗਮ ਦੇ ਨਾਲ ਲੈ ਅਨੰਦ ਭਾਰੇ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥ ਏਧਰ ਏਹ ਹਲਜੁਲੀ ਪਈ ਰਹੀ ਸੀ। ਖਾਲਸੇ ਨੇ ਤੁਰਤ ਸੰਭਾਲ ਲਈ ਸੀ ॥ ਵੈਰੀਆਂ ਤੋਂ ਵੈਰ ਲਏ ਚੰਗੇ ਧਸਕੇ। ਛੋਟੇ ਮੋਟੇ ਠਾਣੇ ਮਾਰੇ ਭਜ ਨਸ ਕੇ ॥ ਬਿਲੀ ਦਿਆਂ ਭਾਗਾਂ ਨੂੰ ਏਹ ਛਿਕਾ ਟੁਟਿਆ। ਵੈਰੀਆਂ ਦੇ ਤਾਈਂ ਸਿੰਘਾਂ ਚੰਗਾ ਲੁਟਿਆ॥ ਬਾਦਸ਼ਾਹ ਦੇ ਮਾਲ ਤੇ ਭੀ ਹਥ ਮਾਰੇ ਜੀ। ਹਾਕਮ ਦੁਰਾਨੀਂ ਪਾਸੋਂ ਸਭੇ ਹਾਰੇ ਜੀ ॥ ਸਿੰਘਾਂ ਉਤੇ ਜ਼ੋਰ ਓਸ ਬਹੁਤ ਲਾਯਾ। ਇਕ ਸਿੰਘ ਓਸਦੇ ਨ ਕਾਬੂ ਆਯਾ ॥ ਏਸ ਢਿਲ ਵਿਚ ਸਿੰਘ ਜੋਰ ਫੜ ਗਏ। ਅਗੇ ਨਾਲੋਂ ਸਿੰਘ ਦੂਨੇ ਚੈਨੇ ਬੜ੍ਹ ਗਏ। ਜਥੇ ਕਰਤਾਰ ਸਿੰਘਾ ਹੋਏ ਭਾਰੇ ਜੀ। ਹਾਕਮ ਦੁਰਾਨੀ ਪਾਸੋਂ ਸਭੇ ਹਾਰੇ ਜੀ ॥

ਦੋਹਿਰਾ:-ਅਠਾਰਾਂ ਸੈ ਬਾਰਾਂ ਵਿਖੇ ਹਿੰਦੁਸਤਾਨ ਪੰਜਾਬ।
ਸ਼ਾਹ ਦੁਰਾਨੀ ਫਤੇ ਕਰ ਬਹੁਤਾ ਲੈ ਅਸਬਾਬ ॥

ਦੋਹਿਰਾ:-ਵੜਿਆ ਕਾਬਲ ਜਾਇਕੇ ਹੋਕੇ ਮਾਲਾ ਮਾਲ।
ਦੇਸ ਹੋਯਾ ਕਰਤਾਰ ਸਿੰਘ ਏਸੇ ਤਰ੍ਹਾਂ ਕੰਗਾਲ ॥

ਆਦਮਪੁਰ ਦੇ ਪਾਸ ਹਾਕਮਾਂ ਦੀ ਸਿਘਾਂ ਨਾਲ ਮੁਠ ਭੇੜ

ਦ੍ਵੈਯਾ ਛੰਦ ॥ ਅਹਿਮਦ ਸ਼ਾਹ ਦਾ ਮਾਲ ਸਿੰਘਾਂ ਨੇ ਲੁਟ ਲਿਆ ਕਈ ਵਾਰੀ। ਫੌਜ ਚੜ੍ਹਾਈ ਸਿੰਘਾਂ ਤੇ ਸੀ ਗੁਸਾ ਖਾਕੇ ਭਾਰੀ ॥ ਸਿੰਘ ਵੜੇ ਤਕ ਦਾਓ ਪਹਾੜੀਂ ਗਗਰੇਟ ਦੀ ਖਡੇ। ਚਿੰਤਪੁਰਨੀ ਦੇ ਇਰਦੇ ਗਿਰਦੇ ਜਥੇ ਰਹੇ ਟਿਕ ਵਡੇ ॥ ਅਹਿਮਦਸ਼ਾਹ ਜਦ ਗਿਆ ਦੇਸ ਨੂੰ ਸਿੰਘਾਂ ਮੋੜਾ

ਪਾਯਾ। ਕਰਕੇ ਕਠ ਤੁਰੇ ਸਭ ਤਾਰਾ ਆਨ ਅਕਾਲ ਗਜਾਯਾ॥ ਤੁਰਕ ਹਾਕਮਾਂ ਨੂੰ ਏਹ ਖਬਰਾਂ ਹੋਈਆਂ ਜਿਸ ਦਮ ਆਕੇ। ਸਿੰਘਾਂ ਨੂੰ ਰੋਕਨ ਦਾ ਕੀਤਾ ਹੀਲਾ ਵਜ ਵਜਾਕੇ॥ ਸ਼ਮਸ਼ ਖਾਂ ਬਜਵਾੜੇ ਵਾਲੇ ਸਭ ਤੋਂ ਹੋਕੇ ਕਾਲੇ।ਜਾਹਫਰ ਖਾਂ ਹੁਸ਼ਿਆਰਪੁਰੇ ਤੋਂ ਪੈਂਦੇ ਬਸੀ ਵਾਲੇ॥ਸੈਦੇ ਖਾਂ ਟਾਂਡੇ ਦੇ ਹਾਕਮ ਨਾਸਰਦੀਂ ਜਾਲੰਧਰੀ। ਕੀਤਾ ਕਠ ਇਨ੍ਹਾਂ ਮਿਲ ਭਾਰਾ ਬਾਨ ਫੜੀ ਏਹ ਚੰਦਰੀ॥ ਸਿੰਘ ਦੇਸ ਵਿਚ ਵੜਨ ਨ ਪਾਵਨ ਪਿਛੇ ਮਾਰ ਦੁਕਾਓ। ਰੋਕੋ ਅਗਾ ਤਕੜੇ ਹੋਕੇ ਮਜ਼ੁਬੀ ਜੰਗ ਮਚਾਓ॥ ਆਦਮ ਪੁਰ ਦੇ ਪਾਸ ਜਾਇਕੇ ਸਿੰਘ ਜਿਨ੍ਹਾਂ ਅਟਕਾਏ। ਸ਼ੁਰੂ ਲੜਾਈ ਹੋਈ ਦੁਤਰਫੀਂ ਮਾਰ ਜਵਾਨ ਖਪਾਏ॥ ਜਾਨਾਂ ਤੋੜ ਲੜੇ ਸਿੰਘ ਸਾਰੇ ਤੋੜ ਸੁਟੀਆਂ ਨਾਨਾਂ। ਭਜ ਉਠੀਆਂ ਪਹਿਲੇ ਹਲੇ ਮਾਂਗਵੀਆਂ ਉਹ ਧਾੜਾਂ॥ ()ਹੈ ਸਿੰਘ, ਸਿੰਘ ਕੋੜਾ, ਗੈਬਾਂ ਤਾਰਾ ਸਿੰਘ ਏਹ ਭਾਈ। ਚੜ੍ਹਤ ਸਿੰਘ। ਜਸਾ ਸਿੰਘ ਆਹਲੂ ਲੜੇ ਜੋਰ ਬਹੁ ਲਾਈ॥ ਬਘੇਲ ਸਿੰਘ ਤੇ ਕਰਮ ਸਿੰਘ ਸੁ ਜਸਾ ਸਿੰਘ ਤਰਖਾਨੋ। ਦੀਵਾਨ ਸਿੰਘ ਬਾਜਵੇ ਆਦਿਕ ਮੋਹਰੀ ਏਹ ਪਛਾਨੋ॥ ਬੋਲ ਅਕਾਲ ਭਗੌਤੇ ਧੂਹਕੇ ਕੀਤੇ ਏਹਨਾਂ ਹਲੇ। ਮਾਰ ਸਿੰਘਾਂ ਦੀ ਗਈ ਨ ਝਲੀ ਭਜ ਤੁਰਕ ਸਭ ਚਲੇ॥ ਸੈਦੇ ਖਾਂ ਜਹਾਫਰ ਖਾਂ ਆਦਿਕ ਸਿੰਘਾਂ ਮਾਰ ਪਛਾੜੇ। ਪਿਛਾ ਕਰ ਜਾਲੰਧਰ ਤੋੜੀਂ ਧਕ ਘਰਾਂ ਵਿਚ ਵਾੜੇ॥ ਲੁਟ ਪੁਟ ਕੇ ਹਾਕਮ ਸਾਰੇ ਲੰਘ ਬਿਆਸਾ ਗਏ। ਏਸ ਤਰਾਂ ਕਰਤਾਰ ਸਿੰਘਾ ਨਿਤ ਪਏ ਕਜ਼ੀਏ ਰਹੇ।

ਹਾਕਮ ਜਾਲੰਧਰੀ ਨੇ ਕਰਤਾਰਪੁਰ ਗੁਰਦਵਾਰੇ ਦੀ ਬੇਅਦਬੀ ਕਰਨੀ

ਕੋਰੜਾ ਛੰਦ॥ ਨਾਸਰ ਅਲੀ ਖਾਂ ਸੂਬਾ ਜੋ ਜਾਲੰਧਰੀ। ਫੜੀ ਉਸ ਚੰਦਰੇ ਨੇ ਬਾਨ ਚੰਦਰੀ॥ ਚੁਕ ਲਈ ਤੇਗ ਲੋਕਾਂ ਦੇ ਸਤੋਨ ਨੂੰ। ਦੇਸ ਵਿਚ ਦਾਬਾ ਆਪਨਾ ਬਠੋਨ ਨੂੰ। ਲੋਕਾਂ ਤਈਂ ਖਿਚਾਂ ਦੇਨ ਲਗਾ ਭਾਰੀਆਂ। ਹਾਕਮਾਂ ਨੇ ਆਪ ਘਤੀਆਂ ਖੁਾਰੀਆਂ॥ ਵਾਹੀ ਜੋੱਤੀ ਪਿੰਡਾਂ ਵਿਚ ਸਿਖ ਕਰਦੇ। ਚੋਰੀ, ਦੰਗੇ, ਡਾਕੇ ਨ ਜੋ ਪੈਰ ਧਰਦੇ॥ ਸੈਂਕੜੇ ਉਹ ਫੜ ਫੜ

()ਏਹਨਾਂ ਸਿੰਘਾਂ ਸਰਦਾਰਾਂ ਦਾ ਸਾਰਾ ਹਾਲ ਅਗੇ ਮਿਸਲਾਂ ਦੇ ਹਾਲ ਵਿਚ ਖੋਲ੍ਹਕੇ ਲਿਖਯਾ ਹੈ।

ਮਰਵਾਏ ਜੀ। ਬਾਲ ਬਚੇ ਸਣੇ ਮਰਕੇ ਖਪਾਏ ਜੀ ॥ ਦੇਸ ਵਿਚ ਪਯਾਂ ਫੇਰ ਹਾ ਹਾ ਕਾਰੀਆਂ। ਹਾਕਮਾਂ ਨੇ ਆਪ ਘਤੀਆਂ ਖਾਰੀਆਂ ॥ ਕਰਤਾਰ-ਪੁਰ ਸਿੰਘਾਂ ਦਾ ਟਕਾਨਾ ਜਾਨਯਾਂ। ਓਸਦੇ ਉਡੌਨ ਦਾ ਅਰਾਦਾ ਠਾਨਯਾਂ ॥ ਫੌਜ ਲੈ ਕੇ ਭਾਰੀ ਝਟ ਪਟ ਚੜ੍ਹਿਆ। ਸੋਢੀ ਬਡਭਾਗ ਸਿੰਘ ਕੁਝ ਲੜਿਆ ॥ ਕਸਰ ਨ ਰਖੀ ਤੇਗਾਂ ਲਾਹੀਆਂ ਭਾਰੀਆਂ। ਹਾਕਮਾਂ ਨੇ ਆਪ ਘਤੀਆਂ ਖੁਾਰੀਆਂ ॥ ਆਖਰ ਨੂੰ ਤੁਰਕਾਂ ਦਾ ਜ਼ੋਰ ਪੈ ਗਿਆ। ਭਜ ਗਿਆ ਸੋਢੀ ਜਾਨ ਤਈਂ ਲੈ ਗਿਆ ॥ ਲੁਟ ਕਰਤਾਰਪੁਰ ਚੰਦ ਚਾੜ੍ਹਿਆ। ਗੁਰਦਵਾਰਾ ਥੰਮੂ ਸਾਹਿਬ ਚਾਇ ਸਾੜਿਆ॥ ਗੁਰਦਵਾਰੇ ਵਿਚ ਫੜ ਗਊਆਂ ਮਾਰੀਆਂ। ਹਾਕਮਾਂ ਨੇ ਆਪ ਘਤੀਆਂ ਖਵਾਰੀਆਂ। ਹਿੰਦਣੀਆਂ ਕੈਦ ਕਰ ਬਹੁਤ ਲੈ ਗਏ। ਏਨ੍ਹੀ ਗਲੀਂ ਦਿਨੋ ਦਿਨ ਵੈਰ ਪੈ ਗਏ। ਸਿੰਘ ਵਡਭਾਗ ਜਾ ()ਬਹੇੜੀ ਲੜਿਆ। ਲੁਟ ਅਸਬਾਬ ਤੁਰਕਾਂ ਨੇ ਖੜਿਆ। ਸਿੰਘ ਸੁਣ ਆਏ ਕਰਕੇ ਤਯਾਰੀਆਂ। ਹਾਕਮਾਂ ਨੇ ਆਪ ਘਤੀਆਂ ਖਵਾਰੀਆਂ ਨਾਮ ਸੁਣ ਖਾਲਸੇ ਨੇ ਖਾਨ ਡਰਿਯਾ॥ ਭਜਕੇ ਜਾਲੰਧਰ ਦੇ ਵਿਚ ਵੜਿਯਾ ॥ ਖਾਲਸੇ ਨੇ ਲੁਟ ਤਲਕੇ ਮਚਾਈ ਜੀ। ਖਲਕਤ ਮੌਤ ਦੇ ਮੂੰਹ ਵਿਚ ਆਈ ਜੀ। ਦੇਸ ਕਰਤਾਰ ਸਿੰਘਾ ਕਰੇ ਜਾਰੀਯਾਂ।ਹਾਕਮਾਂ ਨੇ ਆਪ ਘਤੀਆਂ ਖੁਾਰੀਯਾਂ॥

## ਨਾਸਰਅਲੀ ਤੇ ਖਾਲਸੇ ਦਾ ਜੰਗ

ਕਬਿਤ ॥ ਸੋਢੀ ਬਡਭਾਗ ਸਿੰਘ ਮਿਲਕੇ ()ਅਦੀਨਾਬੇਗ ਦੋਹਾਂ ਨੇ ਸਲਾਹ ਕੀਤੀ ਜੰਗ ਦੇ ਮਚਾਉਣ ਦੀ। ਨਾਸਰਅਲੀ ਖਾਂ ਤੋਂ ਏਹ ਦੋਵੇਂ ਦੁਖੀ ਆਹੇ ਭਾਰ ਕਠ ਦੋਹਾਂ ਠਾਨੀ ਓਸਦੇ ਮੁਕਾਓਨ ਦੀ ॥ ਸੋਢੀ ਪਾਸ ਖਾਲਸੇ ਦੇ ਜਾਕੇ ਸੁਨਾਏ ਦੁਖ ਚੜ੍ਹ ਗਏ ਜੋਸ਼ ਦਿਲ ਰੋ ਕੇ ਸੁਨਾਉਣ ਦੀ। ਕਠ ਕਰਤਾਰ ਸਿੰਘਾ ਠਟ ਇਕ ਭਾਰਾ ਕ੍ਰਿਆ ਚੜ੍ਹੀ ਰਲ ਫੌਜ ਜਿਵੇਂ ਘਟਾ ਆਈ ਸਾਉਨ ਦੀ।

ਕਬਿਤ ॥ ਸੋਧ ਅਰਦਾਸੇ ਖਾਸੇ ਚੜੇ ਸਿੰਘ ਤਯਾਰ ਹੋਕੇ ਫੌਜ ਲੈ ਅਦੀਨਾ

---

()ਬਹੇੜੀ ਜ਼ਿਲੇ ਹੁਸ਼ਿਆਰਪੁਰ ਵਿਚ ਹੈ ਓਥੇ ਬੜਾ ਭਾਰੀ ਮੇਲਾ ਲਗਦਾ ਹੈ ॥ ਅਦੀਨਬੇਗ ਜਾਲੰਧਰ ਦਾ ਹਾਕਮ ਸੀ ਜੋ ਦੁਰਾਨੀ ਤੋਂ ਡਰਕੇ ਪਹਾੜੀ ਜਾ ਵੜਿਆ ਸੀ ॥

ਬੇਗ ਚੜ੍ਹਿਆ ਨਗਾਰੇ ਦੇ। ਮਾਰੋ ਮਾਰ ਕਰਕੇ ਜਾਲੰਧਰ ਤੇ ਧਾਈ ਕੀਤੀ ਖਾਲਸੇ ਦੇ ਝੁਲਦੇ ਨਸ਼ਾਨ ਸੋ ਹੁਲਾਰੇ ਦੇ॥ ਨਾਸਰ ਅਲੀ ਖਾਂ ਤਈ ਜਿਸ ਵੇਲੇ ਸਾਰ ਹੋਈ ਤੋਪਾਂ ਤੇ ਜੰਮੂਰੇ ਬੀੜ ਕੋਟ ਤੇ ਗੁਬਾਰੇ ਦੇ। ਮਦਦੀ ਮੰਗਾਏ ਆਏ ਹਾਕਮ ਕਰਤਾਰ ਸਿੰਘਾ ਨਿਕਲੇ ਤਯਾਰ ਹੋਕੇ ਐਲੀ ਐਲ਼ੀ ਨਾਹਰੇ ਦੇ ॥ ਕਬਿਤ ॥ ਆਸ਼ਕ ਅਲੀ ਬੇਗ ਨਾਲ ਖੈਰੇ ਸ਼ਾਹ ਤਯਾਰ ਹੋਇਆ ਅਫਸਰ ਫੌਜ ਦਾ ਹੋ ਟੁਰਿਆ ਬੁਲੰਦਖਾਨ। ਆਪ ਪਿਛੇ ਰਿਹਾ ਹਟ ਮਦਦ ਪੁਚਾਉਨ ਲਈ ਖਾਲਸੇ ਦਾ ਜ਼ੋਰ ਵੇਖ ਕੰਬ ਰਹੀ ਵਿਚੋਂ ਜਾਨ॥ ਹਾਕਮਾਂ ਨੇ ਜਾ ਅਗਾ ਰੋਕ ਲਿਆ ਖਾਲਸੇ ਦਾ ਮਚ ਪਿਆ ਦੋਹਾਂ ਵਲੋਂ ਝਟ ਘਮਸਾਨ ਆਨ। ਸਦਕੇ ਅਦੀਨਾ ਬਗ ਤਾਈਂ ਕਰਤਾਰ ਸਿੰਘਾ ਕੀਤੀ ਏਹ ਸਲਾਹਤਾ ਕਪੂਰ ਸਿੰਘ ਬੁਧਵਾਨ॥

## ਨਵਾਬ ਕਪੂਰ ਸਿੰਘ

ਦੋਹਿਰਾ:—ਸੁਣ ਮਿਤ੍ਰ ਹੋ ਇਕ ਜਹੇ ਸਭੇ ਮੁਸਲਮਾਨ।
ਇਕ ਦੂਜੇ ਦੀ ਹੋਵਨੀ ਮੁਸ਼ਕਲ ਹੈ ਪਛਾਨ॥
ਦੋਹਿਰਾ:—ਸਿੰਘ ਤੇਗ ਨੂੰ ਸੂਤ ਕੇ ਹੋ ਜਾਂਦੇ ਮਸਤਾਨ॥
ਮਤ ਤੇਰੀ ਹੀ ਫੌਜ ਦਾ ਹੋ ਜਾਵੇ ਨੁਕਸਾਨ॥
ਦੋਹਿਰਾ:—ਫੌਜ ਤੇਰੀ ਦੀ ਵਖਰੀ ਹੋਵੇ ਜਿਵੇਂ ਪਛਾਨ॥
ਹਰੀ ਕਣਕ ਸਿਰ ਬੰਨ੍ਹ ਲੈਨ ਤੇਰੇ ਸਭ ਜਵਾਨ॥
ਦੋਹਿਰਾ:—ਸਿਰ ਅਦੀਨਾਬੇਗ ਦੇ ਰਖੀ ਆਪ ਨਵਾਬ॥
ਇਹ ਨਸ਼ਾਨੀ ਫੜ੍ਹਾ ਦੀ ਪੰਥੋਂ ਮਿਲੀ ਸ਼ਤਾਬ॥

## ਜੰਗ

ਦੋਹਾਂ ਦਲਾਂ ਦਾ ਮਚਿਆ ਭੇੜ ਭਾਰਾ ਗੋਲੀ ਤੀਰ ਕਟਾਰ ਤਲਵਾਰ ਚਲੀ
ਸਿੰਘ ਪੌਣ ਸਟੇ ਸੂਤ ਪਏ ਤੇਗਾਂ ਛੋਹੀ ਧਾਰ ਜਿਨ੍ਹੂੰ ਕਟ ਪਾਰ ਚਲੀ
ਟੁਟ ਪਏ ਖਾਕੇ ਗੁਸਾ ਵਾਂਗ ਬਾਜਾਂ ਜਮ ਜੀਭ ਦੀ ਗਜਬ ਦੀ ਮਾਰ ਚਲੀ
ਵਿਚ ਪਲਾਂਦੇ ਮਾਰ ਸਵਾਰ ਲਾਹੇ ਵਹ ਧਰਤ ਤੇ ਖੂਨ ਦੀ ਧਾਰ ਚਲੀ
ਜਸਾ ਸਿੰਘ ਨੇ ਖਾਂ ਬੁਲੰਦ ਢਾਹਿਆ ਚੰਗੀ ਆਣ ਸਰਦਾਰ ਦੀ ਵਾਰ ਚਲੀ

ਖੈਰ ਸ਼ਾਹ ਮੋਇਆ ਕਰਮ ਸਿੰਘ ਹਥੋਂ ਜਾਨ ਸੂਰਮੇ ਦੀ ਹੋ ਉਡਾਰ ਚਲੀ
ਗਾੜ੍ਹਾ ਜੰਗ ਪਿਆ ਦੋਹਾਂ ਧਿਰਾਂ ਅੰਦਰ ਧੂੜ ਉਡਕੇ ਹੋ ਗੁਬਾਰ ਚਲੀ
ਬੁਗੀ ਸਿੰਘਾਂ ਦੀ ਤੇਗ ਕਰਤਾਰ ਸਿੰਘਾ ਨਾਸਰਅਲੀ ਖਾਂ ਦੀ ਫੌਜ ਹਾਲ ਚਲੀ

ਤਥਾ

ਏਧਰ ਸਿੰਘ ਸਰਦਾਰਾਂ ਨੇ ਜ਼ੋਰ ਦਿਤਾ ਓਧਰ ਗਿਲਜ਼ਿਆਂ ਦੇ ਮਨ ਖਾਰ ਹੋਈ
ਹਰਾਵਲ ਖਾਂ ਆ ਗਜਿਆ ਜੰਗ ਅੰਦਰ ਰੌਲਾ ਮਚਿਆ ਤੇ ਮਾਰੋ ਮਾਰ ਹੋਈ
ਓਹ ਭੀ ਕਰਮ ਸਿੰਘ ਸਾਮ੍ਹਣੇ ਆਣ ਜੁਟਾ ਮੌਤ ਸਿਰ ਦੋਹਾਂ ਇਕੋ ਵਾਰ ਹੋਈ
ਸਾਂਝੀ ਵਾਰ ਚਲੀ ਡਿਗੇ ਦੋਏ ਕਠੇ ਸੈਨਾ ਹੋਰ ਭੀ ਬਹੁਤ ਸਥਾਰ ਹੋਈ
ਝਲੀ ਝਾਲ ਨ ਦੁਸ਼ਮਨਾਂ ਖਾਲਸੇ ਦੀ ਭਜੇ ਇਕ ਦੂਜੇ ਦੀ ਨ ਸਾਰ ਹੋਈ
ਫਤੇ ਖਾਲਸੇ ਪਾਈ ਕਰਤਾਰ ਸਿੰਘਾ ਨਾਸਰਅਲੀ ਖਾਂ ਦੇ ਤਈ ਹਾਰ ਹੋਈ

ਨਾਸਰਅਲੀ ਖਾਂ ਦੀ ਮੌਤ

ਸਿੰਘ ਫਤੇ ਪਾ ਸ਼ਹਿਰ ਨੂੰ ਵਗ ਟੁਰੇ ਨਾਸਰਅਲੀ ਭਜਾ ਪਿਠ ਦਖਾਇ ਬੇਲੀ
ਖਿਆਲਾ ਸਿੰਘ ਨੇ ਘੋੜਿਓਂ ਸੁਟ ਲਿਆ ਤੇਜ਼ੀ ਕਰਕੇ ਤੇਗ ਚਲਾਇ ਬੇਲੀ
ਆਣ ਰਖਿਆ ਪਾਸ ਕਪੂਰ ਸਿੰਘ ਦੇ ਜ਼ਖਮੀ ਹੋਇ ਨੂੰ ਚੁਕ ਲਿਆਇ ਬੇਲੀ
ਜਿਵੇਂ ਓਸਨੇ ਸਾੜਿਆ ਥੰਮ੍ਹ ਸਾਹਿਬ ਕੀਤੇ ਪਾਪ ਤੇ ਲੋਕ ਸਤਾਇ ਬੇਲੀ
ਤਿਵੇਂ ਖਾਨ ਨੂੰ ਕਤਲ ਕਰਾਕੇ ਤੇ ਦਿਤਾ ਅਗ ਦੇ ਵਿਚ ਜਲਾਇ ਬੇਲੀ
ਜਿਹਾ ਕਰਮ ਕੋਈ ਕਰੇ ਕਰਤਾਰ ਸਿੰਘਾ ਹਥੋ ਹਥ ਓਹੋ ਜਿਹਾ ਪਾਇ ਬੇਲੀ

ਸਿੰਘਾਂ ਨੇ ਜਾਲੰਧਰ ਲੁਟਯਾ

ਸਿੰਘ ਜੋਰ ਦੇਕੇ ਸਹਿਰ ਜਾਇ ਵੜੇ ਤੇਗ ਵੈਰੀਆਂ ਤੇ ਖੜਕਾਈ ਚੰਗੀ
ਲੋਕ ਭਜ ਗਏ ਛਡ ਸ਼ਹਿਰ ਤਾਈਂ ਅੜਨ ਵਾਲਿਆਂ ਦੀ ਅਲਖਲਾਹੀ ਚੰਗੀ
ਲੁਟੇ ਖਾਨ ਅਮੀਰ ਜ਼ਹੀਰ ਕਰਕੇ ਮਾਯਾ ਖਾਲਸੇ ਦੇ ਹਥ ਆਈ ਚੰਗੀ
ਕੀਤਾ ਆਗਿਆ ਪੇਸ਼ ਕਰਤਾਰ ਸਿੰਘਾ ਕੀਤੀ ਖਾਨਾਂ ਦੀ ਸਿੰਘਾਂ ਤਬਾਹੀ ਚੰਗੀ

ਵਾਕ ਕਵੀ

ਅਦੀਨਾ ਬੇਗ ਜਾਲੰਧਰ ਮਲ ਬੈਠਾ ਪਾ ਖਾਲਸੇ ਦੀ ਇਮਦਾਦ ਭਾਈ
ਦਿਤਾ ਪੰਜ ਹਜ਼ਾਰ ਚਾ ਖਾਲਸੇ ਨੂੰ ਛਕੇ ਓਹ ਕੜਾਹ ਪ੍ਰਸ਼ਾਦ ਭਾਈ

ਵੀਹ ਹਜ਼ਾਰ ਆ ਪੰਥ ਦੀ ਨਜ਼ਰ ਕੀਤਾ ਮੈਨੂੰ ਰਖਨਾ ਸਦਾ ਹੀ ਯਾਦ ਭਾਈ
ਲਿਆ ਦਾਰੂ ਸਿਕਾ ਕਰਤਾਰ ਸਿੰਘਾ, ਸਿੰਘਾਂ ਦੌਲਤ ਬੇ ਤਾਦਾਦ ਭਾਈ

ਮਰੁਟਿਆਂ ਦਾ ਪੰਜਾਬ ਵਿਚ ਆਉਣਾ ਤੇ ਸਿੰਘਾਂ ਫੇਰ ਸਰਹੰਦ ਲੁਟਨੀ

ਜੋਰ ਸਿੰਘਾਂ ਦੇ ਨਾਲ ਜਾਲੰਧਰ ਤਾਈਂ ਅਦੀਨਾਬੇਗ ਨੇ ਲਿਆ ਸੰਭਾਰ ਬੇਲੀ
ਡਰਦਾ ਸਿੰਘਾਂ ਤੋਂ ਸ਼ਾਹ() ਤੈਮੂਰ ਭੀ ਜੀ ਜ਼ੋਰ ਸਕਿਆ ਕੁਝ ਨ ਡਾਰ ਬੇਲੀ
ਅਦੀਨਾਬੇਗ ਭੀ ਲਾਹ ਕੇ ਫਿਕਰ ਸਾਰੇ ਬੈਠਾ ਹੋਕੇ ਖ਼ੁਦ ਮੁਖਤਾਰ ਬੇਲੀ
ਜਦੋਂ ਅਛੀ ਤਰ੍ਹਾਂ ਪੈਰ ਜਮ ਗਏ ਸੂਬੇ ਨੀਤ ਖੋਟੀ ਲਈ ਧਾਰ ਬੇਲੀ
ਦੇਣਾ ਸਿੰਘਾਂ ਨੂੰ ਕੀਤਾ ਰੁਪਯਾ ਸੀ ਜੋ ਦਿਤਾ ਓਹ ਅਕਰਾਰ ਵਸਾਰ ਬੇਲੀ
ਸਿੰਘਾਂ ਵੇਖਕੇ ਸੂਬੇ ਦੀ ਬੇਈਮਾਨੀ ਓਹਦੇ ਦੇਸ ਘਤੀ ਲੁਟ ਮਾਰ ਬੇਲੀ
ਇਹ ਸੁਣਕੇ ਸ਼ਾਹ ਤੈਮੂਰ ਤਾਈਂ ਖੁਸ਼ੀ ਆਨ ਚੜ੍ਹੀ ਬਿਸਯਾਰ ਬੇਲੀ
ਦੀਨਾ ਬੇਗ ਤਾਈਂ ਜ਼ੇਰ ਕਰਨ ਲਈ ਹੋਯਾ ਸ਼ਾਹ ਤੈਮੂਰ ਤਯਾਰ ਬੇਲੀ
ਓਸ ਵੇਖਿਆ ਕੰਮ ਖਰਾਬ ਹੋਇਆ ਲਈ ਹੋਰ ਤਜਵੀਜ਼ ਵਿਚਾਰ ਬੇਲੀ
ਖਤ ਲਿਖਯਾ ਵਲ ਮਰੁਟਿਆਂ ਦੇ ਆਵੋ ਲੈਕੇ ਫੌਜ ਜਰਾਰ ਬੇਲੀ
ਸਾਂਭ ਲਵੋ ਪੰਜਾਬ ਨੂੰ ਕਰ ਹੀਲਾ ਦਿਹੋ ਗਿਲਜਿਆਂ ਤਈ ਨਕਾਰ ਬੇਲੀ
ਮੇਰੇ ਪਾਸ ਦੁਆਬੇ ਦਾ ਦੇਸ ਰਹੇ ਹੋਰ ਮੁਲਕ ਸਾਂਭੋ ਤੁਸੀਂ ਸਾਰ ਬੇਲੀ
ਪਾਰ ਲੰਘ ਸਤਲੁਜ ਲਾਹੌਰ ਤੋੜੀ ਜਿੰਨੇ ਹੈਨ ਪੜਾਓ ਵਿਚ ਧਾਰ ਬੇਲੀ
ਓਨੇ ਲਖ ਰੁਪਯਾ ਮੈਂ ਨਕਦ ਦੇਵਾਂ ਲਵੋ ਮਦਦ ਜਿੰਨੀ ਦਰਕਾਰ ਬੇਲੀ
ਹੋਰ ਉਨ੍ਹਾਂ ਨੂੰ ਭਲਾ ਕੀਹ ਲੋੜਦਾ ਸੀ ਕਠ ਕਰ ਲਿਆ ਉਨਾਂ ਭਾਰ ਬੇਲੀ
ਰਾਘੋ ਰਾਓ ਬਹਾਦਰ ਨਾਗਪੁਰੀਆ ਖਾਂਡੇ ਰਾਇਸੇਂ ਧਾਗਵਾਲਯਾਰ ਬੇਲੀ
ਮਲਾਰਰਾਉ ਹੁਲਕਰ ਇੰਦੌਰ ਵਾਲਾ ਝੰਕੋਰਾਉ ਚੜਿਆ ਹੁਸ਼ਯਾਰ ਬੇਲੀ
੧ਬਾਜੀਰਾਉ ਜੀ ਪੂਨੇ ਸਤਾਰੇ ਵਾਲਾ ਹੋਯਾ ਸਭ ਦੇ ਸਿਰ ਸਰਦਾਰ ਬੇਲੀ
ਭਾਰੀ ਤੋਪਖਾਨੇ ਅਤੇ ਸਾਜ਼ ਜੰਗੀ ਤਿੰਨ ਲਖ ਲੈ ਚੜ੍ਹੇ ਅਸਵਾਰ ਬੇਲੀ
ਚਲ ਚਲ ਸਰਹੰਦ ਦੇ ਪਾਸ ਪਹੁੰਚੇ ਅਬਦੁਲਾ ਖਾਂ ਹੋਯਾ ਲਾਚਾਰ ਬੇਲੀ

( ਤੈਮੂਰ ਸ਼ਾਹ ਅਹਿਮਦਸ਼ਾਹ ਦਾ ਬੇਟਾ ਸੀ ਜਿਸ ਨੂੰ ਓਹ ਕਾਬਲ ਜਾਣ ਲਗਾ ਲਾਹੌਰ ਦੇ ਇੰਤ-ਜ਼ਾਮ ਲਈ ਛਡ ਗਿਆ ਸੀ ।

੧ਬਾਜੀ ਰਾਉ ਦੇ ਤਾਬਿਆ ਨੇ ਲਖ ਘੋੜੀ ਲਿਖੀ ਹੈ।

ਕੀਤਾ ਓਸ ਮੁਕਾਬਲਾ ਬੜਾ ਭਾਰਾ ਲਦੇ ਵਿਚ ਮੈਦਾਨ ਸਥਾਰ ਬੇਲੀ
ਅਦੀਨਾਬੇਗ ਤੇ()ਖਾਲਸਾ ਪੁਜ ਗਿਆ ਘਤੀ ਚਹੁੰ ਪਾਸੀਂ ਮਾਰੋ ਮਾਰ ਬੇਲੀ
ਸਿੰਘ ਚੜੇ ਦਰਵਾਜ਼ੇ ਤੇ ਜ਼ੋਰ ਦੇਕੇ ਬੂਹਾ ਖੋਲ੍ਹਿਆ ਜ਼ੋਰ ਤਲਵਾਰ ਬੇਲੀ
ਫੌਜਾਂ ਜਾ ਵੜੀਆਂ ਵਿਚ ਸ਼ਹਿਰ ਦੇ ਜੀ ਆਈਖਾਨ ਅਬਦੁਲੇ ਨੂੰ ਹਾਰ ਬੇਲੀ
ਪਹਿਲੇ ਸਿੰਘਾਂ ਨੇ ਲੁਟ ਮਚਾ ਦਿਤੀ ਮਾਲ ਲੁਟਿਆ ਬੇਸ਼ੁਮਾਰ ਬੇਲੀ
ਫੇਰ ਬਣੀ ਸਰਹੰਦ ਦੇ ਭਾ ਔਖੀ ਲੋਕ ਛਡ ਗਏ ਘਰ ਬਾਰ ਬੇਲੀ
ਫੜ ਖਾਂ ਅਬਦੁਲੇ ਨੂੰ ਕੈਦ ਕੀਤਾ ਨਾਲੇ ਸ਼ਹਿਰ ਦੀ ਭੁਗਤ ਸਵਾਰ ਬੇਲੀ
ਸੂਬਾ ਥਾਪਿਆ ਬੇਗ ਸਦੀਕ ਤਾਈਂ ਚੁਕੀ ਵਲ ਪੰਜਾਬ ਮੁਹਾਰ ਬੇਲੀ
ਖੋਟੀ ਕਰੀ ਸਲਾਹ ਮਰਹਟਿਆਂ ਨੇ ਸਿੰਘਾਂ ਲੁਟਿਆ ਜ਼ਰ ਜਵਾਹਰ ਬੇਲੀ
ਖੋਹ ਲਈਏ ਏਹਨਾਂ ਉਤੇ ਕਰ ਧਾਵਾ ਏਹ ਹੈਨ ਕੀ ਮੂੜ੍ਹ ਗਵਾਰ ਬੇਲੀ
ਖੰਨੇ ਪਾਸ ਕੀਤੀ ਓਹੋ ਗਲ ਓਹਨਾਂ ਦਿਤੇ ਖਾਲਸੇ ਭੇਨ ਬੁਬਾੜ ਬੇਲੀ
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਸਗੋਂ ਲਿਆ ਗਵਾ ਇਤਬਾਰ ਬੇਲੀ

ਵਾਕ ਕਵੀ

ਬਹੁਤਾ ਵੇਖਕੇ ਜ਼ੋਰ ਮਰ੍ਹਟਿਆਂ ਦਾ ਚਿੰਤਾ ਸ਼ਾਹ ਤੈਮੂਰ ਨੂੰ ਭਾਰੀਆਂ ਜੀ
ਗਿਆ ਛਡ ਲਾਹੌਰ ਨੂੰ ਬਿਨਾਂ ਜੰਗੋਂ ਦੇਸ ਪਹੁੰਚਿਆ ਨਾਲ ਲਾਚਾਰੀਆਂ ਜੀ
ਲਿਆ ਸਾਂਭ ਮਰ੍ਹਟਿਆਂ ਦੇਸ ਸਾਰਾ ਕਿਲੇ ਕੋਟ ਹਕੂਮਤਾਂ ਸਾਰੀਆਂ ਜੀ
ਜੇਹਲਮ ਅਟਕ ਰੁਤਾਸ ਮੁਲਤਾਨ ਅੰਦਰ ਫੌਜਾਂ ਥਾਓਂ ਥਾਈਂ ਚਾੳਤਾਰੀਆਂ ਜੀ
ਇਕ ਸਾਂਭਦਾ ਦੂਸਰਾ ਖੋਹ ਲੈਂਦਾ ਪਈਆਂ ਦੇਸ ਭਾ ਖਵਾਰੀਆਂ ਜੀ
ਭਾਦੋਂ ਠਾਰਾਂ ਸੌ ਤੇਰਾਂ ਕਰਤਾਰ ਸਿੰਘਾਂ ਗਲਾਂ ਬੀਤੀਆਂ ਇਹ ਉਚਾਰੀਆਂ ਜੀ

ਸਿੰਘਾਂ ਨੇ ਫੇਰ ਸਰ੍ਹੰਦ ਤੇ ਧਾਵਾ ਕਰਨਾ

ਮਰਹਟਿਆਂ ਦਾ ਹੋਯਾ ਹੁਕਮ ਹਾਸਲ ਦੀਨਾ ਬੇਗ ਨੇ ਫੇਰ ਗੁਮਰਾਹੀ ਕੀਤੀ
ਰਖੀ ਸਿੰਘਾਂ ਦੀ ਕੁਝ ਪਰਵਾਹ ਨਾਹੀਂ ਟਕੇ ਦੇਣ ਤੋਂ ਅਖ ਸੁਰਾਈ ਕੀਤੀ
ਪਹਿਲਾਂ ਲੁਟਿਆ ਖਾਲਸੇ ਦੇਸ ਓਹਦਾ ਫੇਰ ਵਲ ਸਰਹੰਦ ਚੜ੍ਹਾਈ ਕੀਤੀ
ਫੱਗਣ ਠਾਰਾਂ ਸੌ ਤੇਰਾਂ ਨੂੰ ਆਣ ਸੂਬੇ ਲੈਕੇ ਫੌਜ ਦੀ ਜ਼ੋਰ ਅਜ਼ਮਾਈ ਕੀਤੀ

)ਅਦੀਨਾਬੇਗ ਦੀ ਸਲਾਹ ਨਾਲ ਮਰ੍ਹਟਿਆਂ ਨੇ ਸਿੰਘਾ ਨੂੰ ਸਰਦ ਫਤੇ ਕਰਾਨ ਵਾਸਤੇ ਲੁਟਮਾਰ ਕਰਕੇ ਸਦਿਆ ਸੀ, ਸਿੰਘ ਤਾਂ ਘਰੋਂ ਖਾ ਕੇ ਭੀ ਸਰ੍ਹੰਦ ਦੇ ਉਜਾੜਨ ਨੂੰ ਤਯਾਰ ਰਹਿੰਦੇ ਸਨ॥

ਹੋਯਾ ਪਾਸ ਸੰਘੋਲੇ ਦੇ ਜੰਗ ਭਾਰਾ ਤੋਪਾਂ ਸਿੰਘਾਂ ਦੀ ਮਾਰ ਤਬਾਹੀ ਕੀਤੀ
ਹਾਰ ਖਾਕੇ ਖਾਲਸਾ ਵਗ ਟੁਰਿਆ ਮਸਾਂ ਮਸਾਂ ਹੀ ਜਾਨ ਛੁਡਾਈ ਕੀਤੀ
ਪਿਛਾ ਛਡਦੇ ਤੁਰਕ ਨ ਨਜ਼ਰ ਆਏ ਗੁਰੂ ਖਾਲਸੇ ਤਦੀਂ ਸੁਨਾਈ ਕੀਤੀ
ਧਾਯਾ ਸਿੰਘਾਂ ਦਾ ਦਲ ਅਨੰਦਪੁਰੋ ਰੋਪੜ ਪਾਸ ਆ ਖੂਬ ਲੜਾਈ ਕੀਤੀ
ਫੌਜ ਮੁਸਲਮਾਨੀ ਹਾਰ ਖਾ ਨਠੀ ਸਿੰਘਾਂ ਓਨ੍ਹਾਂ ਦੀ ਪਿਠ ਦਬਾਈ ਕੀਤੀ
ਸੂਬਾ ਜਾ ਸਰਹੰਦ ਦੇ ਵਿਚ ਵੜਿਆ ਸਿੰਘਾਂ ਦੇਸ ਦੀ ਖਾਕ ਉਡਾਈ ਕੀਤੀ
ਜਾਏ ਪੇਸ਼ ਨ ਸੂਬੇ ਦੀ ਖਾਲਸੇ ਤੇ ਕਾਹਨੂੰ ਛੇੜ ਲਏ ਪਛੋਤਾਈ ਕੀਤੀ
ਦੇਕੇ ਦਸ ਹਜ਼ਾਰ ਕਰਤਾਰ ਸਿੰਘਾ ਸੂਬੇ ਸਿੰਘਾਂ ਤੋਂ ਜਾਨ ਬਚਾਈ ਕੀਤੀ

ਗੰਗੂ ਭੱਟ ਦਾ ਮਰਨਾ

ਕੋਰੜਾ ਛੰਦ ॥ ਓਨ੍ਹਾਂ ਦਿਨੀ ਵਿਚ ਬਾਦਸ਼ਾਹੀ ਦਿਲੀ ਦੀ। ਦਿਨੋ ਦਿਨ ਹੋ ਰਹੀ ਸੀ ਬਹੁਤ ਢਿਲੀ ਜੀ ॥ ਆਲਮਗੀਰ ਸਾਨੀ ਬਾਦਸ਼ਾਹੀ ਕਰਦਾ। ਕਾਜ ਓਹਦੇ ਪਾਸੋਂ ਨ ਸੀ ਕੋਈ ਸਰਦਾ। ਗਾਜ਼ੀ ਦੀਨ ਓਸ ਦਾ ਬੜਾ ਵਜ਼ੀਰ ਸੀ। ਚਲਦੀ ਓਸੇ ਦੀ ਕੀਤੀ ਤਦਬੀਰ ਸੀ ॥ ਗਾਜ਼ਦ ਓਹ ਬਨਰਾ ਸੀ ਅਖਵਾਉਂਦਾ। ਕਿਸੇ ਤਾਈਂ ਅਖ ਤਲੇ ਨ ਲਜਾਉਂਦਾ ॥ ਭਰਤਪੁਰੇ ਵਾਲੇ ਰਾਜੇ ਸੀਗੇ ਜਟ ਜੀ। ਲੜ ਓਨ੍ਹਾਂ ਪਾਸੋਂ ਆਯਾ ਹਰ ਹਟ ਜੀ ॥ ਦਿਲੀ ਦਾ ਦਵਾਲਾ ਓਹਨਾਂ ਲੁਟ ਖਾ ਲਿਆ। ਗਾਜ਼ੀ ਦੀਨ ਓਨ੍ਹਾਂ ਪਾਸੋਂ ਮੂੰਹ ਛਪਾ ਲਿਆ ॥ ਲੋਕਾਂ ਵਿਚ ਓਹਦਾ ਇਹ ਨਾਮ ਪੈ ਗਿਆ। ਬਨਰੋਂ ਤੋਂ ()ਬਨਰੀ ਹੋ ਬਣ ਬੈਹ ਗਿਆ। ਵਿਚ ਦਰਬਾਰ ਆਨ ਗੰਗ ਭਟ ਨੇ। ਇਕ ਦਿਨ ਦੋਹਰੇ ਇਹ ਸੁਨਾਇ ਝਟ ਨੇ ॥

ਦੋਹਿਰਾ:—ਬਨਰੇ ਤੋਂ ਬਨਰੀ ਭਈ ਕੀਨੋ ਖਸਮ ਮਲਾਰ।
ਖੋਹਨ ਨ ਖੁਸੀ ਜਾਟ ਕੀ ਲੂਟ ਖਾਇਓ ਸੰਸਾਰ ॥

ਏਹ ਬਾਤ ਜਦ ਸੁਨ ਲਈ ਵਜ਼ੀਰ ਨੇ। ਵਟ ਬੜੇ ਖਾਧੇ ਓਸੇ ਦੇ ਸਰੀਰ ਨੇ

()ਬਨਰਾ ਲਾੜੇ ਨੂੰ ਆਖਦੇ ਹਨ ਤ ਬਨਰੀ ਬਹੂ ਨੂੰ ਜਦੋਂ ਵਜ਼ੀਰ ਭਰਤ ਪੁਰ ਰਾਜੇ ਤੋਂ ਹਾਰ ਖਾ ਆਯਾ ਤਾਂ ਓਹਨਾਂ ਨੇ ਦਿਲੀ ਦਾ ਗਿਰਦਾ ਲੁਟਣਾ ਸ਼ੁਰੂ ਕੀਤਾ ਤਦ ਗਾਜ਼ੀਦੀਨ ਨੂੰ ਮਲਾਰ ਰਾਉ ਨੂੰ ਵਿਚ ਪਾਕੇ ਓਹਨਾਂ ਤੋਂ ਪਿਛਾ ਛੁਡਾਯਾ, ਤਦ ਤੋਂ ਉਸਨੂੰ ਲੋਕ ਬਨਰੀ (ਤੀਵੀਂ) ਆਖਨ ਲਗ ਪਏ ਉਹ ਗਲ ਕਵੀ ਨੇ ਦੋਹਿਰੇ ਵਿਚ ਪਾਕੇ ਆਖੀ ਕੀ ਤੂੰ ਮਰਦ ਤੋਂ ਤੀਵੀਂ ਬਣ ਬੈਠਾ ਹੈਂ ? ਜਟਾਂ ਦੀ ਤੈਥੋਂ ਖੋਹਣ ਨ ਖੁਸੀ ਤੂੰ ਮਲਾਰ ਰਾਉ ਦੀ ਪੈਰੀਂ ਜਾ ਪਿਓਂ।

ਉਸੇ ਵੇਲੇ ਹੁਕਮ ਸੁਨਾਯਾ ਓਸਨੇ। ਤੁਰਤ ਜਲਾਦਾਂ ਨੂੰ ਫੜਾਯਾ ਓਸਨੇ ਹਾਥੀ ਪਾਸੋਂ ਏਹਨੂੰ ਦਿਹੇ ਤੁੜਵਾਇ ਜੀ। ਸੁਣਕੇ ਅਮੀਰ ਸਾਰੇ ਘਬਰਾਇ ਜੀ॥ ਮਿੰਨਤਾਂ ਖੁਸ਼ਾਮਤਾਂ ਓਹ ਛੁਤਵੌਨ ਨੂੰ। ਕਰਦੇ ਵਜ਼ੀਰ ਦੀਆਂ ਬਖਸ਼ੌਨ ਨੂੰ॥ ਮਨ ਦਾ ਨ ਜੋਰ ਸਾਰਿਆਂ ਨੇ ਲਾਯਾ ਜੀ। ਫੇਰ ਇਕ ਦੋਹਿਰਾ ਗੰਗ ਚਾ ਸੁਨਾਯਾ ਜੀ॥

ਦੋਹਿਰਾ:—ਕਬੀ ਨ ਬਨਰੀ ਰਣ ਚੜੇ ਕਬੀ ਨ ਬਾਜੀ ਬੰਬ।
ਸਗਲ ਸਭਾ ਕੋ ਰਾਮ ਰਾਮ ਬਿਦਾ ਹੋਤ ਹੈ ਗੰਗ॥

ਭੇੜੇ ਜੇ ਨਗਲੇ ਤੇ ਨਮਰਦ ਜਾਨੀਏ। ਜੰਗ ਵਿਚ ਕਦੋਂ ਨਿਤਰੇ ਪਛਾ-ਨੀਏਂ॥ ਭੇਡ ਦੀ ਮੜ੍ਹਾਈ ਖਲ ਨਹੀਂ ਵਜਦੀ। ਪਾਜੀ ਹਥ ਫੜੀ ਤੇਗ ਨਹੀਂ ਸਜਦੀ। ਏਹ ਗਲਾਂ ਸੁਣ ਓਸਨੂੰ ਗੁਸਾ ਆਯਾ। ਹਾਥੀ ਅਗੇ ਸੁਟ ਗੰਗ ਮਰਵਾਯਾ॥ ਏਸੇ ਲਈ ਏਹ ਦਾਨਾਵਾਂ ਗਲ ਤੋਲੀਏ। ਹਾਕਮਾਂ ਦੇ ਸਾਮ੍ਹਣੇ ਨ ਬੁਰਾ ਬੋਲੀਏ। ਵੇਖ ਕਰਤਾਰ ਸਿੰਘਾ ਵੇਲਾ ਟਾਲੀਏ। ਹਠ ਕਰ ਅਪਨਾ ਨ ਆਪ ਗਾਲੀਏ॥

## ਅਹਿਮਦਸ਼ਾਹ ਦਾ ਛੇਵਾਂ ਹਲਾ ਪੰਜਾਬ, ਹਿੰਦ ਨੇ

ਕੋਰੜਾ ਛੰਦ॥ ਦਿਲੀ ਵਿਚ ਬਾਦਸ਼ਾਹ ਢਿਲਾ ਪੈਗਯਾ। ਗਾਜੀਦੀਂ ਵਜ਼ੀਰ ਸਾਰਾ ਕੰਮ ਲੈਗਯਾ॥ ()ਖਾਂ ਨਜੀਬ ਤਾਈਂ ਦਿਲੀ ਵਿਚੋਂ ਕਢਯਾ। ਭਾਰੀ ਦੁਖ ਦਿਤਾ ਤੇ ਨਕਾਲ ਛਡਯਾ॥ ਅਹਿਮਦ ਖਾਂ ਫਰੁਖਾਂਦਾਦ ਵਾਲਾ ਜੀ। ਰਹਿਮਤਖਾਂ ਹਾਫਜ਼ ਨ ਸੀ ਸੁਖਾਲਾ ਜੀ॥ ਗਾਜ਼ੀਦੀਂ ਅਮੀਰਾਂ ਨੂੰ ਬੜਾ ਸਤਾਂਵਦਾ। ਛੇਵੀਂ ਵਾਰ ਚੜ ਅਬਦਾਲੀ ਆਂਵਦਾ॥ ਸਜਾਉ ਦੌਲਾ ਬਾਹਰ ਕਢਯਾ ਨਵਾਬਤਾਂ। ਕਈ ਅਮੀਰ ਕੀਤੇ ਉਸਨੇ ਖਰਾਬ ਤਾਂ ਫੇਰ ਘੇਰ ਬੈਠਾ ਜਾਨ ਨਜੀਬ ਗੜ੍ਹ ਨੂੰ। ਪੁਟਨਾ ਨਜੀਬ ਖਾਂ ਦੀ ਚਾਹੁੰਦਾ ਜੜ੍ਹ ਨੂੰ॥ ਤੰਗ ਪੈਕੇ ਓਸ ਅਬਦਾਲੀ ਵਲ ਜੀ। ਆਪਨਾ ਵਕੀਲ ਇਕ ਦਿਤਾ ਘਲ ਜੀ॥ ਝਟ ਪਟ ਜਾਵੀਂ ਪਕੀ ਕਰਾਂਵਦਾ। ਛੇਵੀਂ ਵਾਰ ਚੜ੍ਹ ਅਬਦਾਲੀ ਆਂਵਦਾ। ਲਿਖਯਾ ਮਦਦ ਮੇਰੀ ਕਰ ਜਲਦੀ।

()ਨਜੀਬ ਖਾਂ ਨੂੰ ਨਜਬੁਲ ਦੌਲਾ ਦਾ ਖਤਾਬ ਦੇ ਕੇ ਅਹਿਮਦਸ਼ਾਹ ਵਜੀਰ ਬਣਾ ਗਿਆ ਸੀ।

ਤਿੰਨ ਮੈਂ ਕਰੋੜ ਦੇਵਾਂ ਫੇਰ ਜਲਦੀ। ਏਧਰੋਂ ਏਹ ਲਿਖਯਾ ਦੁਰਾਨੀ ਪੜ੍ਹਿਆ। ਆਗਯਾ ਤਮੂਰ ਸੁਣ ਸਗੋਂ ਸੜਿਆ ॥ ਡੇਢ ਲਖ ਸੂਰਮਾ ਲੈ ਚੜ੍ਹ ਆਯਾ ਜੀ। ਰੋੜਨ ਪੰਜਾਬ ਤਈਂ ਹੜ ਆਯਾ ਜੀ॥ ਰਾਤ ਦਿਨੇ ਲੰਬੇ ਕੂਚ ਕਰ ਜਾਂਵਦਾ। ਛੇਵੀਂ ਵਾਰ ਚੜ੍ਹ ਅਬਦਾਲੀ ਆਂਵਦਾ॥ ਸੰਮਤ ਅਠਾਰਾਂ ਸੌ ਚੌਦਾਂ ਵਿਚ ਓਹ। ਗਜ਼ਬ ਦੀ ਤੇਗ ਤਾਈਂ ਆਯਾ ਖਿਚ ਓਹ॥ ਆਉਣਾ ਸੁਣ ਸਾਰੇ ਹਾਕਮ ਤਰਠ ਗਏ ॥ ਦੇਸ ਤਾਈਂ ਛਡਕੇ ਮਰਹੱਟੇ ਨਠ ਗਏ॥ ਥਾਉਂ ਥਾਈਂ ਦੇਸ ਵਿਚ ਪਈਆਂ ਭਾਜੜਾਂ ਦੁਖ ਵਰ-ਲਾਪ ਦੀਆਂ ਆਉਨ ਵਾਜੜਾਂ। ਚਲਾ ਆਉਂਦਾ ਮਿਟੀ ਦੇਸ ਦੀ ਉਡਾਂਵਦਾ। ਛੇਵੀਂ ਵਾਰ ਚੜ੍ਹ ਅਬਦਾਲੀ ਆਂਵਦਾ। ਸਿੰਘ ਭਜ ਜੰਗਲਾਂ ਦੇ ਵਿਚ ਵੜ ਗਏ। ਹਾਕਮ ਬਟੇਟੀਆਂ ਦੇ ਵਾਂਗ ਦੜ ਗਏ॥ ਅਹਿਮਦ ਸ਼ਾਹ ਸਿਧਾ ਹੋ ਲਾਹੌਰ ਆਯਾ। ਕਰੀਮਦਾਦ ਤਾਈਂ ਸੂਬਾ ਚਾ ਬਨਾਯਾ॥ ਅਬਦੁਲਾ ਖਾਂ ਨੂੰ ਫੌਜ ਦੇਕੇ ਪਾਸ ਤੇ। ਛਡ ਦਿਤਾ ਪਕੀ ਕਰ ਸਿੰਘਾਂ ਵਾਸਤੇ॥ ਆਪ ਸਿਧਾ ਜਾ ਦਿਲੀ ਵਿਚ ਵੜਯਾ। ਗਾਜ਼ੀ ਦੀਂ ਵਜ਼ੀਰ ਤਾਈਂ ਝਟ ਫੜਯਾ॥ ਕੀਤੇ ਆਪਨੇ ਦੀ ਵੇਖੋ ਸਜ਼ਾ ਪਾਂਵਦਾ। ਛੇਵੀਂ ਵਾਰ ਚੜ੍ਹ ਅਬਦਾਲੀ ਆਂਵਦਾ॥ ਬਾਲ ਬਚੇ ਸਣੇ ਕਤਲ ਕਰਾਇਆ। ਖਾਂ ਨਜੀਬ ਤਾਈਂ ਓਹਦੇ ਥਾਂ ਬਠ-ਇਆ॥ ਜਾਇਦਾਦ ਵੇਚ ਓਹਦਾ ਬੂਟਾ ਪੁਟਿਆ। ਨਕਦ ਬਹਤਰ ਲਖ ਚਾਇ ਵਟਿਆ॥ ਖਾਨਜੀਬ ਪਾਸੋਂ ਲਿਆ ਤਿੰਨ ਕ੍ਰੋੜ ਜੀ। ਹੋਰ ਰਤ ਸ਼ਹਿਰ ਦੀ ਲਈ ਨਚੋੜ ਜੀ॥ ਚੰਗੀ ਚੀਜ ਟਕਰੀ ਸੋ ਉਡਾਂਵਦਾ। ਛੇਵੀਂ ਵਾਰ ਚੜ੍ਹ ਅਬਦਾਲੀ ਆਂਵਦਾ॥ ਬਾਦਸ਼ਾਹ ਅਮੀਰਾਂ ਨੂੰ ਨ ਕੀਤੀ ਛੋਟ ਜੀ। ਸਾਰਿਆਂ ਤੋਂ ਹੋਰ ਲਿਆ ਪੰਜ ਕੋਟ ਜੀ॥ ਮਥਰਾ ਬਨਾਰਸ ਨੂੰ ਜਾਇ ਲੁਟਯਾ। ਅੜਿਆ। ਜੋ ਸਾਮ੍ਹਣੇ ਸੋ ਮਾਰ ਕੁਟਿਆ॥ਲੁਟ ਪੁਟ ਦੇਸ ਨੂੰ ਪਛਾਂਹ ਆਯਾ। ਡੇਰਾ ਆ ਸਰਹੰਦ ਭੈੜੀ ਪਾਸ ਲਾਯਾ॥ ਚੁਗਲਾਂ ਕਰਤਾਰ ਸਿੰਘਾ ਖਾਧੀ ਚੁਗਲੀ। ਆਲਾ ਸਿੰਘ ਉਤੇ ਆਨ ਜ਼ਹਿਰ ਉਗਲੀ॥

ਸਰਦਾਰ ਆਲਾ ਸਿੰਘ ਨੂੰ ਰਾਜਗੀ ਦਾ ਖਤਾਬ

ਦੋਹਿਰਾ:—ਰਾਇਕੋਟ ਮਲੇਰੀਏ ਰਲ ਸਭੇ ਏਹ ਖਾਨ।
ਅਹਿਮਦਸ਼ਾਹ ਦੇ ਪਾਸ ਆ ਚੁਗਲੀ ਦੁਸ਼ਟ ਸੁਨਾਨ।
ਦੋਹਿਰਾ:—ਸਿੰਘਾਂ ਦਾ ਸਰਦਾਰ ਇਕ ਨੇੜੇ ਸ਼ਾਹਾ ਜਾਨ।
ਵੈਰੀ ਓਹ ਇਸਲਾਨ ਦਾ ਦੇਂਦਾ ਦੁਖ ਮਹਾਨ॥

ਕਬਿਤ॥ ਸੁਣ ਕੇ ਇਹ ਗਲ ਸਲ ਪਿਆ ਅਬਦਾਲੀ ਤਾਈਂ ਝਟ ਪਟ ਫੌਜ ਬਰਨਾਲੇ ਤੇ ਚੜ੍ਹਾਂ ਦਈ। ਨਾਲ ਹੋਇ ਖਾਨ ਸਾਰੇ ਮਦਦੀ ਪਛਾਨ ਆਨ ਦੇਸ ਆਲਾ ਸਿੰਘ ਵਿਚ ਲੁਟ ਇਹ ਮਚਾ ਦਈ॥ ਸੁਣ ਸਰਦਾਰ ਲਮੀ ਕਰਕੇ ਵਿਚਾਰ ਭਾਈ ਜ਼ੋਰ ਦੀ ਹਨੇਰੀ ਨੀਵਾਂ ਹੋਕੇ ਲੰਘਾ ਦਈ। ਆਇ ਕਰਤਾਰ ਸਿੰਘਾ ਮਿਲਿਆ ਦੁਰਾਨੀ ਤਾਈਂ ਗਜ਼ਬ ਦੀ ਅਗ ਨਾਲ ਸ਼ਾਂਤੀ ਬੁਝਾ ਦਈ॥ ਕਬਿਤ॥ ਤਿੰਨ ਲਖ ਸਾਲ ਦਾ ਖਿਰਾਜ ਦੇਣਾ ਕਰ ਲਿਆ ਰਖ ਲਿਆ ਆਪਣਾ ਅਮਨ ਧਨ ਮਾਲ ਜੀ। ਦੇਕੇ ਅਮੀਰਾਂ ਤਾਈਂ ਨਜ਼ਰ ਨਿਆਜ਼ ਥੋੜੀ ਭਾਰਾ ਹਲਾ ਆੱਲਾ ਸਿੰਘ ਦਿਤਾ ਸਿਰੋਂ ਟਾਲ ਜੀ। ਜਿਤ ਲਈ ਬਾਜ਼ੀ ਤੇ ਦੁਰਾਨੀ ਤਾਈਂ ਰਾਜ਼ੀ ਕਰ ਸਗੋਂ ਮਹਾਰਾਜਗੀ ਖਤਾਬ ਲਿਆ ਨਾਲ ਜੀ। ਮੇਰਾ ਭੀ ਅਸੀਸ ਜੁਗ ਬੀਸ ਕਰਤਾਰ ਸਿੰਘਾ ਰਖੇ ਏਹ ਅਟਲ ਘਰ ਆਪ ਤਾਂ ਅਕਾਲ ਜੀ॥

ਵਾਕ ਕਵੀ

ਦੋਹਿਰਾ—ਦੇ ਖਤਾਬ ਮਹਾਰਾਜਗੀ ਸ਼ਾਹ ਦੁਰਾਨੀ ਆਪ।
ਸਦਾ ਲਈ ਸਿੰਘ ਨਾਲ ਜੀ ਮੇਲ ਆਪਨਾ ਬਾਪ।
ਦੋਹਿਰਾ—ਜੈਨ ਖਾਨ ਨੂੰ ਕਰਕੇ ਸੂਬਾ ਖਾਸ ਸਰੰਦ।
ਵੜਿਆ ਆਣ ਲਾਹੌਰ ਵਿਚ ਹੋਕੇ ਦੌਲਤ ਮੰਦ॥

ਸਿੰਘਾਂ ਨੇ ਦੁਰਾਨੀ ਦਾ ਅਸਬਾਬ ਲੁਟਣਾ

ਦ੍ਵੈਯਾਛੰਦ॥ ਹਿੰਦੁਸਤਾਨੋ ਮਾਲ ਬਹੁਤ ਹੀ ਲੁਟ ਦੁਰਾਨੀ ਲਿਆਯਾ। ਜ਼ਰ ਜੇਵਰ ਦਾ ਅੰਤ ਨਾ ਕੋਈ ਸਿੰਘਾਂ ਨੇ ਸੁਣ ਪਾਯਾ॥ ਧਨ ਸਾਰਾ ਕਬੂਲ ਨ ਜਾਵੇ ਕਰੀ ਸਲਾਹ ਸਿੰਘਾਂ। ਟੋਲੇ ਬੰਨ੍ਹ ਚੁਗਿਰਦੇ ਹੋਏ ਤੇਗਾਂ ਧੂਹੀਆਂ

ਪਿੰਗਾਂ ॥ ਘਤ ਸਿਆਪੇ ਮਾਰਨ ਛਾਪੇ ਦਾ ਲਗੇ ਲੁਟ ਖੜਦੇ । ਜੋਰ ਦੁਰਾਨੀ ਪਾਨ ਜਦੋਂ ਆ ਜਾਦਿ ਜੰਗਲੀਂ ਵੜਦੇ ॥ ਜਿਥੇ ਰਾਤ ਦੁਰਾਨੀ ਰਹਿੰਦੇ ਚੁਪ ਕੀਤੇ ਆ ਪੈਂਦੇ । ਰਾਤ ਹਨੇਰੀ ਪਾਇ ਹਿਲਜੁਲੀ ਬਦੋ ਬਦੀ ਖੋਹ ਲੈਂਦੇ॥ ਏਸੇ ਤਰ੍ਹਾਂ ਲਾਹੌਰ ਤਕ ਇਹ ਰਖੀ ਲੁਟ ਮਚਾਈ । ਬਹੁਤਾ ਲੁਟ ਲਿਆ ਸਿੰਘਾਂ ਨੇ ਉਹ ਖਜ਼ਾਣਾ ਸ਼ਾਹੀ ॥ ਕੀਤੀ ਫੌਜ ਹੈਰਾਨ ਮਾਰਕੇ ਚੌਲ ਕੀਤੇ ਛੜ ਚਿਟੇ । ਅਫਸਰ ਪਹੁੰਚ ਲਾਹੌਰ ਬਾਦਸ਼ਾਹ ਅਗੇ ਜਾਕੇ ਪਿਟੇ ॥ ਸੁਣੇ ਦੁਰਾਨੀ ਵਿਚ ਗ਼ਜ਼ਬ ਦੇ ਭਖਿਆ ਵਾਂਗ ਅੰਗਾਰਾਂ । ਸਰਬੁਲੰਦ ਚਾੜ੍ਹਿਆ ਦੇਕੇ ਫੌਜਾਂ ਕਈ ਹਜਾਰਾਂ ॥ ਸਿੰਘ ਸੁਣਦਿਆਂ ਸਾਰ ਮਾਲ ਲੈ ਤੁਰਤ ਪਹਾੜੀਂ ਚੜ ਗਏ । ਨੇੜੇ ਤੇੜੇ ਕਈ ਜਥੇ ਰਹੇ ਵਿਚ ਜੰਗਲਾਂ ਵੜ ਗਏ ॥ ਮਾਰ ਟਕਰਾਂ ਰਿਹਾ ਬੁਲੰਦੂ ਸਿੰਘ ਨ ਕਾਬੂ ਆਏ । ਪਿੰਡਾਂ ਵਿਚੋਂ ਫੇਰ ਮੁਖਬਰਾਂ ਕਿਰਤੀ ਲੋਕ ਫੜਾਏ ॥ ਹਾਠੂ ਸਿਘ, ਗਰਜਾ ਸਿੰਘ ਕਿਹਰ, ਬਾਘੜ ਸਿਘ, ਸਿੰਘ ਰਾਵਨ । ਇਹੋ ਜਹੇ ਭੀ ਫੜੇ ਬਹਾਦਰ ਕੀਏ ਲਾਹੌਰ ਪੁਚਾਵਨ ॥ ਵੇਖ ਸਿਘਾਂ ਨੂੰ ਬਾਦਸ਼ਾਹ ਮੁੜ ਪੁਛੇ ਕੌਣ ਹੋ ਸਾਰੇ । ਓਹਨਾਂ ਕਹਿਆ ਅਸੀਂ ਖਾਲਸੇ ਸਿੰਘ ਗੁਰੂ ਦੇ ਪਿਆਰੇ ॥ ਜੋ ਤੁਮ ਸਿੰਘ ਲੜੋ ਸੰਗ ਹਾਥੀ ਤਦ ਮਾਨੇ ਹਮ ਸਾਚੇ । ਜੋ ਭਾਗ ਕਰ ਜਾਨ ਪਿਆਰੀ ਸਮਝੈਂ ਗੀਦਰ ਕਾਚੇ ॥ ਤਾਂ ਖੂਨੀ ਇਕ ਹਾਥੀ ਤਾਈਂ ਬਹੁਤ ਸ਼ਰਾਬ ਪਲਾਯਾ । ਹਾਠੂ ਸਿਘ ਨੇਜਾ ਲੈ ਭਾਰੀ । ਵਿਚ ਮੈਦਾਨੇ ਆਯਾ ਆਯਾ ਹਸਤੀ ਧਾਵਾ ਕਰਕੇ ਸਿਘ ਮਾਰ ਲਲਕਾਰਾ । ਪਬਾਂ ਪਰਨੇ ਹੋ ਮਥੇ ਵਿਚ ਉੱਭਰ ਨੇਜ਼ਾ ਮਾਰਾ ॥ ਹਾਥੀ ਚੀਕਾਂ ਮਾਰ ਦੌੜਿਆ ਸੁੰਡ ਚੁਕ ਕੇ ਭਜਾ । ਮੁੜਿਆ ਫੇਰ ਮਹਾਵਤ ਤੋਂ ਨ ਨੇਜਾ ਕਾਰੀ ਵਜਾ ॥ ਫੇਰ ਸ਼ਿਕਾਰ ਗਿਆ ਸ਼ਾਹ ਬਾਹਰ ਸ਼ੇਰ ਨਿਕਲਿਆ ਆਏ । ਖਾਨ ਝੁਕਾਇ ਪੰਜ ਸ਼ੇਰ ਤੇ ਉਸਨੇ ਮਾਰ ਮੁਕਾਏ ॥ ਫੇਰ ਸ਼ਾਹ ਨੇ ਸਿੰਘਾਂ ਤਾਈਂ ਕਹਿਆ ਹਥ ਦਿਖਾਵੋ । ਤਗ ਢਾਲ ਲੈ ਵਿਖ ਹਥਾਂ ਦੇ ਮਾਰ ਸ਼ੇਰ ਨੂੰ ਲਿਆਵੋ ॥ ਤਬ ਬਾਘੜ ਸਿੰਘ ਉਠ ਅਕੱਲਾ ਲੈ ਭੂਰੀ ਅਰ ਡੰਡਾ । ਗਿਆ ਸਾਮ੍ਹਣੇ ਸ਼ੇਰ ਸ਼ੇਰ ਜਿਉਂ ਧਾਰ ਕ੍ਰੋਧ ਪਰਚੰਡਾ ॥ ਸ਼ੇਰ ਗਜ ਕੇ ਪਿਆ ਸਿੰਘ

ਤੇ ਦਿਮਦਾ ਕਰੇ ਖਤਾਬੀ। ਸਟ ਕੰਬਲੀ ਸਿੰਘ ਉਸਤੇ ਲਿਆ ਲਪੇਟ ਸ਼ਤਾਬੀ॥ ਨਾਲ ਸਲੋਤਰ ਕੁਟ ਖਾਲਸੇ ਵਾਂਗ ਮੁੰਜ ਦੇ ਕਰਿਆ। ਚੁਕ ਸੁਟ ਕੇ ਮਗਰ ਸ਼ਤਾਬੀ ਪਾਸ ਸ਼ਾਹ ਦੇ ਖੜਿਆ॥ ਵੇਖ ਹੈਰਾਨ ਦਲੇਰੀ ਹੋਇਆ ਖਾਨ ਸਭੇ ਬਿਸਮਾਏ। ਬਾਦਸ਼ਾਹ ਖੁਸ਼ ਹੋ ਕੇ ਕੈਦੀ ਸਾਰੇ ਸਿੰਘ ਛੁਡਾਏ॥ ਨਾਲੇ ਰਹਿਤਾਂ ਬਹਿਤਾਂ ਸੁਣੀਆਂ ਹੋਰ ਤਰੀਕੇ ਸਾਰੇ। ਅਖੀਂ ਆਪ ਡਿਠੇ ਕਈ ਵਾਰੀ ਸਿੰਘ ਬਹਾਦਰ ਭਾਰੇ॥ ਇਹ ਨਤੀਜਾ ਕਢ ਬਾਦਸ਼ਾਹ ਸਭ ਦੇ ਤਾਈਂ ਸੁਨਾਇਆ। ਮਾਰੇ ਕਿਸੇ ਦੇ ਇਹ ਨ ਮਰਸਨ ਏਹਨਾਂ ਵਲ ਖੁਦਾਇਆ। ਇਕ ਦਿਨ ਇਹੋ ਬਾਦਸ਼ਾਹ ਬਣਸਨ ਏਸ ਦੇਸ਼ ਦੇ ਜਾਨੋ। ਰਖੋ ਮੇਲਾ ਨਾਲ ਇਨ੍ਹਾਂ ਦੇ ਤਾਂ ਸੁਖ ਰਹੇ ਪਛਾਨੋ॥ ਏਸ ਤਰ੍ਹਾਂ ਕਹਿ ਸ਼ਾਹ ਦੁਰਾਨੀ ਕਾਬਲ ਨੂੰ ਟੁਰ ਗਿਆ। ਦੇਸ ਵਿਚ ਕਰਤਾਰ ਸਿੰਘਾ ਇਹ ਪਿਆ ਕਲੇਸ਼ ਹੀ ਰਿਹਾ॥

## ਸਿੰਘਾਂ ਨੇ ਰਾਜੇ ਬੀਕਾਨੇਰ ਦੀ ਮਦਦ ਉੱਤੇ ਜਾਣਾ

ਦੂਯਾ ਛੰਦ॥ ਅਹਿਮਦਸ਼ਾਹ ਅਬਦਾਲੀ ਵਾਪਸ ਜਦੋਂ ਪੰਜਾਬੋਂ ਗਿਆ। ਸਰ ਬੁਲੰਦ ਲੈ ਫੌਜ ਗਿਲਜਜਾਂ ਸਿੰਘਾਂ ਪਿਛੇ ਪਿਆ॥ ਸਰਿਆ ਕੁਝ ਨ ਕੰਮ ਓਸ ਤੋਂ ਲਾਇਆ ਜ਼ੋਰ ਬਥੇਰਾ। ਸਿੰਘ ਨ ਕਾਬੂ ਆਏ ਓਸਦੇ ਲਗਾ ਰਿਹਾ ਝੇੜਾ॥ ਓਧਰ ਬੀਕਾਨੇਰੀ ਦੇ ਸੰਗ ਜੈਸਲ ਮੇਰੀ ਰਾਜਾ॥ ਆਪੋ ਵਿਚ ਦੋਹਾਂ ਦਾ ਆਕੇ ਡਾਢਾ ਪਿਆ ਤਕਾਜ਼ਾ॥ ਆਲਾ ਸਿੰਘ ਦੀ ਰਾਹੀ ਤਾਂ ਫਿਰ ਰਾਜੇ ਬੀਕਾ ਨੇਰੀ। ਪੰਥ ਖਾਲਸਾ ਝਟ ਬੁਲਾਯਾ ਮਦਦਾਂ ਕੀਜੇ ਮੇਰੀ॥ ਇਕ ਲਖ ਮੈਂ ਦੇਵਾਂ ਨਕਦੀ ਖਰਚ ਦੇਵਾਂਗਾ ਸਾਰਾ। ਆਵੇ ਪੰਥ ਦੇਰ ਨ ਲਾਵੇ ਮੈਨੂੰ ਦੇ ਸਹਾਰਾ॥ ਝਟ ਆਲਾ ਸਿੰਘ ਪੰਥ ਬੁਲਾਯਾ ਸਿੰਘ ਹੋਏ ਸਭ ਕਠੇ। ਦੂਰੋਂ ਨੇੜਿਓਂ ਛਟੇ ਵਡੇ ਜਥੇ ਆਏ ਸਭ ਨਠੇ॥ ਨਵਾਬ ਕਪੂਰ ਸਿੰਘ, ਜਸਾ ਸਿੰਘ ਆਹਲੂ ਵਾਲਾ ਬਹਾਦਰ। ਨਾਰੋਂ ਵਾਲੀਆ ਸ਼ਾਮ ਸਿੰਘ ਏਹ ਜਾਤ ਬਾਜਵਾ ਸਾਦਰ॥ ਰਾਮ ਗੜ੍ਹੀਆ ਜਸਾ ਸਿੰਘ ਤੇ ਹਰੀ ਸਿੰਘ ਜੀ ਭੰਗੀ। ਕਰਮ ਸਿੰਘ ਅਰ ਸਿੰਘ ਕਰੋੜਾ ਪੇਜ ਗੜੇ ਦਾ ਜੰਗੀ॥ ਸ਼ੁਕਰ ਚਕੀਆ ਚੜ੍ਹਤ ਸਿੰਘ ਤੇ ਸੇ ਸਿੰਘ ਜਾਨ ਨੱਘ-

ਈਆ। ਤਾਰਾ ਸਿੰਘ ਜੀ ਡਲੇ ਵਾਲਾ ()ਹੀਰਾ ਕਰਮ ਨਕੱਈਆ॥ ਦੀਪ ਸਿੰਘ ਸ਼ਹੀਦ ਨਥਾ ਸਿੰਘ ਵਡ ਸਰਦਾਰ ਮਝੈਲੇ। ਬਲੀ ਬਹਾਦਰ ਬੀਰ ਬਾਂਕੁਰੇ ਹਠੀ ਹਠੀਲ ਗੁਸੈਲੇ॥ ਆਲਾ ਸਿੰਘ ਗੁਰਦਿਤ ਸਿੰਘ ਜੀ ਚੈਨ ਸਿੰਘ ਭੀ ਜਾਨੇ। ਲੁਢਾ ਸਿੰਘ ਗੁਰਬਖਸ਼ ਸਿੰਘ ਦੇਯਾ ਸਿੰਘ ਪਛਾਣੋ॥ ਆਯਾ ਸਿੰਘ ਹਮੀਰ ਸਿੰਘ ਸੁਧਾ ਸਿੰਘ ਸਿੰਘ ਜਹੇ ਹਠੇ। ਏਹ ਸਰਦਾਰ ਮਾਲਵੇ ਵਿਚੋਂ ਲੈ ਦਲ ਹੋਇ ਕਠੇ॥ ਹੋਇਆ ਕਠ ਸਿੰਘਾਂ ਦਾ ਭਾਰਾ ਮਿਲੇ ਭਰਾ ਭਰਾਹਾਂ। ਇਕ ਦੂਜੇ ਨੂੰ ਮਿਲ ਮਿਲ ਸੁਖਾਂ ਪੁਛਨ ਭਰ ਭਰਚਾਵਾਂ॥ ਕਰ ਅਰਦਾਸੇ ਚੜੇ ਖਾਲਸੇ ਉੱਚੀ ਬੋਲ ਜੈਕਾਰੇ । ਬੀਸ ਹਜ਼ਾਰੋਂ ਵਧ ਬਹਾਦਰ ਚਲੇ ਵਾਏ ਨਗਾਰੇ॥ ਕਰਬਲਾਟ ਪਿੰਡਾਂ ਵਿਚ ਪਿਆ ਹਾਕਮ ਸਾਰੇ ਕੰਬੇ। ਜ਼ਾਲਮ, ਚੁਗਲ, ਬਖੀਲ ਪਕੜ ਕੇ ਮਾਰ ਖਾਲਸੇ ਝੰਬੇ॥ ਓਧਰ ਜੈਸਲ ਮੇਰੀ ਰਾਜੇ ਤਾਂਈ ਖਬਰਾਂ ਗਈਆਂ। ਡਰਿਆ ਨਾਮ ਸਿੰਘਾਂ ਦਾ ਸੁਣਕੇ ਸੋਚਾਂ ਦਿਲ ਵਿਚ ਪਈਆਂ ਸੁਲ੍ਹਾ ਸਫਾਈ ਕਰ ਲਈ ਉਸਨੇ ਬਿਨਾਂ ਲੜਾਈ ਆਪੇ। ਮਿਲ ਬੈਠ ਮੂੜ ਰਾਜੇ ਦੋਵੇਂ ਕੀਤੇ ਦੂਰ ਸਿਆਪੇ॥ ਦਲ ਸਿੰਘਾਂ ਦੇ ਤਾਂਈਂ ਮੋੜਿਆ ਚਾਹੇ ਖਾਲੀ। ਰਸਤ ਬਸਤ ਨ ਮੂਲ ਪੁਚਾਈ ਖੋਟੀ ਨੀਤ ਵਖਾਲੀ। ਤਦ ਸਿੰਘਾਂ ਨੂੰ ਗੁਸਾ ਚੜ੍ਹਿਆ ਰੋਹ ਚੜੇ ਦਿਲ ਭਾਰੇ। ਬੀਕਾਨੇਰੀ ਮੁਲਕ ਵਿਚ ਵੜ ਲੁਟ ਮਚਾਈ ਸਾਰੇ। ਪੰਜਾਹ ਹਜ਼ਾਰ ਫੇਰ ਲੈ ਰਾਜਾ ਪਾਸ ਪੰਥ ਦੇ ਆਯਾ। ਤਿਨ ਦਿਨਾਂ ਦੀ ਰਸਦ ਦੇ ਕੇ ਪਿਛਾ ਚਾਇ ਛੁਡਾਇਆ। ਦਾਰੂ ਸਿਕਾ ਹੋਰ ਸਿੰਘਾਂ ਨੇ ਨਾਲੇ ਜ਼ੋਰ ਦੇ ਲਿਆ। ਪੰਥ ਕੂਚ ਕਰਤਾਰ ਸਿੰਘਾ ਕਰ ਸਰਸੇ ਦੇ ਵਲ ਗਿਆ॥

### ਸਿੰਘਾਂ ਨੇ ਹਿੰਦੁਸਤਾਨ ਵਿਚ ਦੌਰਾ ਕਰਨਾ

ਦੂਯਾ ਛੰਦ॥ ਬੀਕਾਨੇਰੋਂ ਲੈ ਨਜ਼ਰਾਨੇ ਧਾਏ ਜੈਸਲਮੀਰੇ॥ ਰਯਤ ਤਾਈਂ ਕੋਈ ਨ ਛੇੜੇ ਲੁਟੇ ਖਾਨ ਅਮੀਰੇ॥ ਦੇ ਨਜ਼ਰਾਨਾ ਥੋੜ੍ਹਾ ਬਹੁਤਾ ਸਿੰਘ ਰਾਜੇ ਨੇ ਟਾਰੇ । ਸਰਸੇ ਨੂੰ ਮੂੰਹ ਸਿਧਾ ਕਰਕੇ ਚਲੇ ਮਾਰ ਨਗਾਰੇ॥ ਬੀਘੜ ਭਟੀਆਂ,, ਸਰਸਾ ਆਦਿਕ ਔਰ ਰਾਣੀਆਂ ਭਾਈ। ਹੇ ਬੇਖਤਰੇ

()ਹੀਰਾ ਸਿੰਘ ਕਰਮ ਸਿੰਘ ਜਿਥੇ ਅਧਾ ਨਾਮ ਲਿਖਯਾ ਹੈ ਕੇਵਲ ਛੰਦ ਦੇ ਪੂਰਾ ਕਰਨ ਲਈ ਹੈ।

ਏਸ ਦੇਸ ਵਲ ਸਿੰਘਾਂ ਵਾਗ ਉਠਾਈ ॥ ਤਾਂ ਮੁਹੰਮਦ ਹਸਤਖਾਨ ਤੇ ਖਾਨ ਸ਼ਹਾਦਤ ਜਹੇ। ਫਤੇਖਾਨ਼ ਆਦਿਕ ਰਲ ਉਮਰੇ ਡਕਣ ਨੂੰ ਆ ਪਏ ॥ ਪਰ ਨ ਗਈ ਪੇਸ਼ ਉਨਾਂ ਦੀ ਕਰ ਥੋੜਾ ਜੰਗ ਹਾਰੇ। ਏਸੇ ਤਰ੍ਹਾਂ ਲੰਘਾਈ ਜਾਂਦੇ ਦੇ ਨਜ਼ਰਾਨੇ ਸਾਰੇ ॥ ਫਤ੍ਹਿਆਬਾਦ, ਅਗਰੋਹੀਆਂ ਲੁਟ ਟੁਹਾਣੇ ਰਤੀਆਂ ਗਏ। ਤਾਲ ਅਨਕਪਾਲ ਦੇ ਉਪਰ ਜਾ ਡੇਰੇ ਲਾ ਲਏ ॥ ਖਾਂ ਸ਼ਾਹਬਾਜ਼ ਟੁਹਾਣੇ ਵਾਲੇ ਕੁਝ ਹੌਸਲਾ ਕੀਤਾ। ਥੋੜ੍ਹੀ ਮਾਰ ਖਾਕੇ ਨਠਾ ਜਾ ਬੈਠਾ ਚੁਪ ਕੀਤਾ। ਲੁਟ ਟੁਹਾਣਾ ਅਗ੍ਹਾਂ ਖਾਲਸੇ ਚਾਇ ਵਹੀਰ ਚਲਾਇਆ। ਜਾਰਜ ਤਗੜ੍ਹ ਸੀ ਰਾਜ ਮਰੱਟਾ ਅਗੋਂ ਨੇੜੇ ਆਇਆ। ਜਾਰਜ ਟਾਮਸ ਫੌਜ ਚੜ੍ਹਾਈ ਸਿੰਘਾਂ ਉਤੇ ਸਾਰੀ। ਸਾਰਾ ਦਿਨ ਦੁਤਰਫੋਂ ਚੰਗੀ ਹੋਈ ਲੜਾਈ ਭਾਰੀ। ਆਖ਼ਰ ਹਾਰ ਟਾਮਸਨ ਭਜਾ ਵਿਚ ਕਿਲੇ ਦੇ ਵੜਿਆ। ਵੇਖ ਸਿੰਘਾਂ ਦਾ ਹਬ ਤਰਿਖਾ ਛਡ ਹੌਸਲਾ ਡਰਿਆ। ਰਾਤੋ ਰਾਤ ਖਾਲਸੇ ਧਾਈ ਕੀਤੀ ਵਲ ()ਹਸਾਰੇ। ਲੁਟ ਪੁਟ ਕੇ ਸ਼ਹਿਰ ਵਿਚੋਂ ਲਈ ਦੌਲਤ ਬੇਸ਼ੁਮਾਰੇ। ਓਥੋਂ ਰੁਖ ਖਾਲਸੇ ਕੀਤਾ ਸਿਧਾ ਵਲ ਦੁਜਾਨੇ। ਪਾਟੋਦੀ ਦੇ ਇਰਦੇ ਗਿਰਦੇ ਲੁਟ ਖਾਨ਼ ਮਹਾਨੇ ॥ ਅਬਦੁਲ ਖਾਂ ਸਮੁੰਦ ਖਾਂ ਆਨਰੀਸ ਦੁਜਾਨੇ ਵਾਲੇ। ੦ਨਜਾਬਤ ਖਾਂ ਅਲੀਪਾਟੋ ਦੀ ਹਾਕਮ ਹੋ ਕਰ ਕਾਹਲੇ। ਇਸਮਾਈਲ ਬਹਾਦਰ ਗੜੀਏ ਫੌਜ ਇਕਠੀ ਕਰਕੇ। ਨਾਲ ਸਿੰਘਾਂ ਦੇ ਜੰਗ ਮਚਾਇਆ ਵਿਚ ਮੈਦਾਨੇ ਅੜਕੇ ਆਖਰ ਮਾਰ ਖਾਕੇ ਹਾਰੇ ਨਠ ਪਿਠ ਵਖਾਕੇ। ਕਰ ਬਰਬਾਦ ਉਨ੍ਹਾਂ ਨੂੰ ਦਿਤਾ ਸਿੰਘਾਂ ਲੁਟ ਮਚਾਕੇ ॥ ਏਸੇ ਤਰਾਂ ਸਿੰਘ ਪਏ ਫਿਰਦੇ ਅਗੇ ਕੋਈ ਨ ਅੜਿਆ ॥ ਜੋ ਅੜਿਆ ਸੋ ਝੜਿਆ ਹਰਿਆ ਜੋਰ ਸਿੰਘਾਂ ਦਾ ਚੜ੍ਹਿਆ ਪਾਸ ਖਾਲਸੇ ਦੌਲਤ ਭਾਰੀ ਆਨ ਅਕਠੀ ਹੋਈ। ਗਡ ਊਠ ਗਏ ਭਰ ਬਹੁਤੇ ਕਮੀ ਨ ਰਹੀ ਕੋਈ ॥ ਦੋ ਹਜ਼ਾਰ ਸਿੰਘ ਰਹੇ ਟੁਰਿਆ ਦੌਲਤ ਘਰੀਂ ਪੁਚਾਵਨ। ਓਹ ਆ ਜਾਂਦੇ ਹੋਰ ਓਤਨੇ ਲੈ ਹਿਸਾ ਘਰ ਜਾਵਨ ॥

---

()ਹਸਾਰ ਮਰਹਟਿਆਂ ਦੀ ਓਸ ਵੇਲੇ ਰਾਜਧਾਨੀ ਸੀ ॥

੦ਪੰਥ ਪ੍ਰਕਾਸ਼ ਵਿਚ ਪਾਟੋਦੀ ਦੇ ਹਾਕਮ ਦਾ ਨਾਮ ਫੈਤਲਬ ਖਾਂ ਲਿਖਿਆ ਹੈ ॥

ਵਿਚ ਹਾਕਮਾਂ ਪਿਆ ਰੌਲਾ ਦਲ ਸਿੰਘਾਂ ਦਾ ਫਿਰਦਾ। ਜਿਥੇ ਜਾ ਉਤਰਦੇ ਸਾਰੇ ਮਾਰ ਉਜਾੜਨ ਗਿਰਦਾ॥ ਕਿਤੇ ਗਰੀਬਾਂ ਛੇੜ ਨ ਕਰਦੇ ਮਾਰਨ ਆਕੜ ਖਾਨਾਂ। ਰੈਹਮ ਆਰਾਮ ਵਿਚ ਓਹ ਬੈਠੇ ਮਿਲਨ ਜੋ ਲੈ ()ਨਜਰਾਨਾ ਏਸ ਤਰਾਂ ਹੀ ਫਿਰਦੇ ਫਿਰਦੇ ਜੈਪੁਰ ਨੇੜੇ ਗਏ। ਅਗੋਂ ਸੁਣ ਰਾਜੇ ਦੇ ਤਾਈਂ ਡਾਢੇ ਪਿਸੂ ਪਏ। ਪੰਝੀ ਹਜਾਰ ਪੰਜ ਲੈ ਘੋੜੇ ਮਿਲਿਆ ਆਨ ਸ਼ਤਾਬੀ। ਮੁਲਕ ਬਚਾ ਲਿਆ ਕਰ ਹਿਕਮਤ ਝਲੀ ਨਾਂਹ ਖਰਾਬੀ॥ ਗੁਰ ਅਠਵੇਂ ਦੀ ਬਖਸ਼ੀ ਪੋਥੀ ਅਗੇ ਪੰਥ ਟਕਾਈ। ਇਹ ਭੀ ਰਾਜ ਗੁਰੂ ਘਰ ਦਾ ਏ ਕਰੋ ਜਿਵੇਂ ਮਨ ਭਾਈ। ਵੇਖ ਨਵਾਬ ਕਪੂਰ ਸਿੰਘ ਨੇ ਯਾਰਾਂ ਸੌ ਲੈ ਦਸੜਾ। ਨਜਰ ਭੇਟ ਪੋਥੀ ਦੀ ਕੀਤਾ ਕਹਿਆ ਭਾਈ ਤੂੰ ਹਮਰਾ। ਓਥੋਂ ਕਰਕੇ ਕੂਚ, ਸ਼ਤਾਬੀ ਝਜਰ ਵਲ ਬੁਲਾਇਆ। ਖਾਨ ਬਹਾਦੁਰ ਖਾਨ ਨਜਾਬਤ ਫੌਜ ਅਗੋਂ ਲੈ ਆਇਆ। ਗਾਜੀ ਦੀਨ ਨਵਾਬ ਝਜਰ ਦੇ ਬਹੁਤੇ ਜੋਰ ਜਤਾਏ। ਪਰ ਸਿੰਘਾਂ ਨੇ ਹਥ ਤੇਗਾਂ ਦੇ ਕਰਕੇ ਖਾਨ ਭਜਾਏ॥ ਸਿੰਘ ਜੰਗ ਦੇ ਮਛ ਬਨੇ ਸੇ ਰਾਤ ਦਿਨੇ ਇਹ ਝੇਰਾ। ਉਠ ਘਰੋਂ ਸੁਖਿਆਰਾ ਲਸ਼ਕਰ ਝਾਲਝਲਦਾ ਕੇਹੜਾ॥ ਵਧਿਆ ਦਿਲ ਸਿੰਘਾਂ ਦਾ ਭਾਰਾ ਖਾਨ ਮਾਰ ਲਏ ਭਾਰੇ। ਕਠੀ ਹੋ ਕਰਤਾਰ ਸਿੰਘਾ ਗਈ ਦੌਲਤ ਬੇਸ਼ੁਮਾਰੇ॥

## ਚਿਤ੍ਰਕਲਾ ਛੰਦ

ਸਿੰਘਾਂ ਜੋਰ ਦਖਾਏ ਭਾਰੇ। ਹਾਕਮ ਦੇਸੀ ਸਭੇ ਹਾਰੇ। ਦੌਲਤ ਦਾ ਕੁਝ ਅੰਤ ਨ ਰਿਹਾ, ਹੋਈ ਬੇ ਪਰਵਾਹੀ ਜੀ॥ ਪੰਪਲ ਬਾਦਸ਼ਾਹ ਪੁਰ ਜਾਨੇ। ਮਟ ਗਾਵਾਂ ਕਾਨੌ ਦਾ ਮਾਨੇ। ਨਾਰਨੌਲ ਪੁਰਖਾਨ ਕਨੌੜਾ, ਕੀਤੀ ਮਾਰ ਸਫਾਈ ਜੀ। ਲੁਟ ਫਰੀਦਾਬਾਦ ਕੋਟਲਾ। ਰੋਹਤਕ ਗੋਹਾਨਾ ਛੋਟਲਾ। ਫਰਖਾਬਾਦ ਨਜੀਬਾਬਾਦ, ਚੰਗੀ ਲੁਟ ਮਚਾਈ ਜੀ॥ ਮੁਸੈਖਾਂ ਅਰ ਕਾਮ ਨਗਾਰ। ਦੋ ਦੋਨੋਂ ਵਡੇ ਸਰਦਾਰ। ਜੋਰ ਲਾਏ ਸੋ ਲੜੇ ਬਬੇਰਾ, ਕੰਮ ਨ ਸਰਿਆ ਕਾਈ ਜੀ।

---

()ਨਜ਼ਰਾਨਾ ਨ ਲੈਕੇ ਮਿਲਨ ਵਾਲੇ ਨੂੰ ਸਿੰਘ ਲੁਟਦੇ ਸਨ, ਪਰ ਸ਼ੋਕ ! ਹਾਕਮਾਂ ਤੋਂ ਨਜ਼ਰਾਨੇ ਵੀ ਲੈ ਤੇ ਦੇਸ ਸਾਰਾ ਜਿਤ ਵੀ ਲਿਆ ਪ੍ਰੰਤੂ ਪ੍ਰਬੰਧ ਨ ਕਰ ਸਕੇ ! ਭਾਵੀ ਮਹਾਰਾਜ॥

ਅੰਤ ਪੰਥ ਨੂੰ ਦੇ ਅਰਦਾਸ। ਆਣ ਕਰਾਈ ਬੰਦ ਖਲਾਸ ਪੰਥ ਅਗਾਹਾਂ ਨੂੰ ਚਾਈਆਂ ਵਾਗਾਂ, ਘਤੀ ਦੇਸ਼ ਦੁਹਾਈ ਜੀ। ਸਿੰਘਾਂ ਮਾਰੇ ਹਥ ਦਰਾਜ਼। ()ਸਿਮਰੂ ਦੀ ਬੇਗਮ ਦਾ ਰਾਜ। ਆਇ ਸਰਧਨਾ ਗਿਆ ਅਗੇ, ਬੇਗਮ ਅਕਲ ਦੁੜਾਈ ਜੀ ॥ ਸਿੰਘਾਂ ਦੀ ਜਬਰੀ ਉਸ ਡਿਠੀ। ਲਿਖੀ ਪੰਥ ਨੂੰ ਝਬਦੇ ਚਿਠੀ। ਮੈਂ ਨਮਾਨੀ ਤੀਵੀਂ ਸਿੰਘੋ, ਸ਼ਰਨ ਤੁਸਾਡੀ ਆਈ ਜੀ ॥ ਤੀਵੀਂ ਉਤੇ ਹਥ ਉਠਾਣਾ। ਏਹ ਮਰਦਾਂ ਨੂੰ ਨਾਹੀਂ ਭਾਣਾ। ਧਕਾ ਮੈਂ ਨਮਾਨੀ ਉਤੇ, ਕਰਨਾ ਨਹੀਂ ਵਡਿਆਈ ਜੀ ॥ ਤੁਮ ਬਹਾਦਰ ਸਿੰਘ ਸਦਾਵੋ। ਤੀਵੀਂ ਤੇ ਨ ਹਥ ਉਠਾਵੋ। ਹੋਰ ਬਥੇਰਾ ਦੇਸ ਪਿਆਏ, ਕਰੋ ਜਿਵੇਂ ਮਨ ਭਾਈ ਜੀ ॥ ਮੈਂ ਤਾਂ ਬਕਰੀ ਹਾਂ ਨਿਮਾਨੀ। ਖੌਂਦ ਨਹੀਂ ਘਰ ਬੇਤਰਾਨੀ। ਸ਼ਰਨ ਤੁਸਾਡੀ ਆਈ ਖਾਲਸਾ, ਮੇਰੇ ਬਨੋ ਸਹਾਈ ਜੀ ॥ ਚਿਠੀ ਪੜ੍ਹੀ ਨਵਾਬ ਬਹਾਦੁਰ। ਸਿੰਘਾਂ ਤਾਈਂ ਸੁਨਾਈ ਸਾਦਰ। ਬੇਗਮ ਪਾਸ ਬਘੇਲ ਸਿੰਘ ਚਾ, ਧੀਰਜ ਚਾ ਧਰਾਈ ਜੀ ॥ ਬੇਗਮ ਦਾਨੀ ਬਹੁਤ ਸਿਆਨੀ। ਸੇਵਾ ਸਿੰਘ ਸਾਹਿਬ ਦੀ ਠਾਨੀ॥ਬੀਸ ਹਜ਼ਾਰ ਨਕਦ ਦਸ ਘੋੜ, ਲੈ ਪੰਥ ਵਿਚ ਆਈ ਜੀ ॥ ਸਿਰੋਪਾ ਤੁ ਨਵਾਬ ਦਵਾਇਆ। ਬੇਗਮ ਦਾ ਬਹੁ ਮਾਨ ਵਧਾਇਆ । ਕੂਚ ਕੀਤਾ ਕਰਤਾਰ ਸਿੰਘਾ, ਤੇ ਫਤੇ ਅਕਾਲ ਗਜਾਈ ਜੀ ॥

ਦੋਹਿਰਾ ॥ ਲੁਟ ਲੁਹਾਰੂ ਆਦ ਸਭ ਮੇਰਠ ਵਨੇ ਧਾਇ।
ਮੋਟੇ ਮੋਟੇ ਖਾਨ ਸਭ ਮਿਟੀ ਨਾਲ ਮਿਲਾਇ ॥

ਦੋਹਿਰਾ ॥ ਨਜੀਬ ਖਾਨ ਦਾ ਦੇਸ ਸੀ ਸਾਰਾ ਓਹ ਪਠਾਨ।
ਦਿਲੀ ਵਿਚ ਵਜ਼ੀਰ ਓਹ ਹੈਸੀ ਵਡਾ ਜ਼ਾਨ ॥

## ਸਿੰਘਾਂ ਨੂੰ ਬਿਪਤਾ

ਦੋਹਿਰਾ ॥ ਸਿੰਘ ਫਸੇ ਵਿਚ ਲੌਭਦੇ ਮੁੜਦੇ ਨਾਹ ਪਛਾਂਹ।
ਲਾਲਚ ਮੁੜਨ ਨ ਦੇਂਵਦਾ ਰਖੇ ਪੈਰ ਅਗਾਂਹ ॥

( ਸਿਮਰੂ ਫਰਾਂਸੀਸੀ ਸੀ ਏਸ ਨੂੰ ਦਿਲੀ ਦਰਬਾਰ ਵਲੋਂ ਸਰਧਨੇ ਦੀ ਰਿਆਸਤ ਮਿਲੀ ਹੋਈ ਸੀ ਆਪ ਤਾਂ ਓਹ ਬਾਦਸ਼ਾਹੀ ਕਾਰ ਵਿਚ ਰਹਿੰਦਾ ਸੀ ਤੇ ਰਿਆਸਤ ਦਾ ਕੰਮ ਉਸਦੀ ਮੇਮ ਚਲਾਉਂਦੀ ਸੀ ਜੋ ਬੜੀ ਹੁਸ਼ਿਆਰ ਤੇ ਦਾਨਾ ਸੀ ॥

ਦੋਹਿਰਾ ॥ ਨਜੀਬਖਾਨ ਨੇ ਦਿਲੀਓਂ ਫੌਜ ਚੜ੍ਹਾਈ ਆਨ ।
ਲੈਨੇ ਦੇ ਦੇਨੇ ਪਏ ਸਿੰਘਾਂ ਤਈਂ ਪਛਾਨ ॥

ਕੋਰੜਾ ਛੰਦ ॥ ਨਜੀਬਖਾਨ ਝਟ ਪਟ ਫੌਜਾਂ ਚਾੜ੍ਹੀਆਂ । ਕਾਦਰ ਗੁਲਾਮ ਕਰਕੇ ਤਿਆਰੀਆਂ ॥ ਸਿੰਘਾਂ ਵਲ ਆਯਾ ਓਹ ਹੰਕਾਰ ਲਦਿਆ । ਕਰਮ ਦਾਦ ਖਾਂ ਨੂੰ ਲਾਹੌਰੋਂ ਸਦਿਆ । ਝਜਰ ਪਾਟੌਦੀ ਦੇ ਨਵਾਬ ਆ ਗਏ । ਹੋਰ ਛੋਟੇ ਛੋਟੇ ਖਾਨ ਸਭੇ ਧਾ ਗਏ ॥ ਆਇਕੇ ਚੁਫੇਰਿਓਂ ਸਿੰਘਾਂ ਨੂੰ ਘੇਰਿਆ । ਪੇਸ਼ ਖਾਲਸੇ ਦਾ ਆਏ ਗਯਾ ਫੇੜਯਾ ॥ ਸਿੰਘਾਂ ਪਾਸ ਮਾਯਾ ਦਾ ਨ ਕੁਝ ਅੰਤ ਜੀ । ਗਡੇ ਊਠ ਘੋੜੇ ਭਰੇ ਸੀ ਬੇਅੰਤ ਜੀ ॥ ਇਕ ਪਾਸੇ ਮਾਪਾ ਦਾ ਫਿਕਰ ਖਾ ਰਿਹਾ । ਦੂਜੇ ਪਾਸੇ ਵੈਰੀਆਂ ਨੇ ਘੇਰਾ ਪਾ ਲਿਆ ॥ ਦੌਲਤ ਦਾ ਛਡਣਾ ਨ ਦਿਲ ਚਾਹੁੰਦਾ । ਵੈਰੀਆਂ ਦੇ ਨਾਲ ਲੜਿਆਂ ਨ ਜਾਉਂਦਾ ॥ ਹਾਕਮਾਂ ਨੇ ਆਨ ਭਾਰਾ ਜੰਗ ਛੇੜਿਆ । ਪੇਸ਼ ਖਾਲਸੇ ਦਾ ਆਇ ਗਿਆ ਫੇੜਿਆ ॥ ਦੌਲਤ ਨੂੰ ਸਾਂਭਨ ਯਾ ਲੜਨ ਸੂਰਮੇ । ਜਾਂਵਦੀ ਨ ਪੇਸ਼ ਲੈਨ ਪਏ ਘੂਰਮੇ । ਵੈਰੀ ਚੋਹਾਂ ਪਾਸਿਆਂ ਤੋਂ ਗਲ ਪੈ ਗਏ । ਮਾਯਾ ਚੋਦ੍ਰੀ ਦੇ ਆਨ ਵਲ ਪੈ ਗਏ ॥ ਅਧੇ ਸਿੰਘ ਰਹੇ ਅਸਬਾਬ ਗਿਰਦੇ । ਅਧੇ ਜਾਨ ਵੈਰੀਆਂ ਦੇ ਨਾਲ ਭਿੜਦੇ ॥ ਹਾਕਮਾਂ ਨੇ ਸਿੰਘਾਂ ਨੂੰ ਪੈਰੋਂ ਉਖੇੜਯਾ । ਪੇਸ਼ ਖਾਲਸੇ ਦਾ ਆਇ ਗਯਾ ਫੇੜਿਆ ॥ ਅਗੇ ਕਰ ਮਾਲ ਅਸਬਾਬ ਸਾਰੇ ਨੂੰ । ਲੜ ਲੜ ਰੋਕੀ ਜਾਨ ਦਲ ਭਾਰੇ ਨੂੰ ॥ ਭਾਵੇ ਕਰ ਵੈਰੀ ਉੱਤੇ ਚੜ੍ਹੇ ਆਂਵਦੇ । ਸਿੰਘ ਛਿਪੇ ਚੋਰ ਵਾਂਗੂ ਅੜੇ ਜਾਂਵਦੇ । ਥਾਂ ਥਾਂ ਅੜਕੇ ਲੜਾਈ ਕਰਦੇ । ਦੌਲਤ ਦੇ ਲੋਭ ਪਿਛੇ ਪਏ ਮਰਦੇ ॥ ਵੈਰੀਆਂ ਨੇ ਮਾਰ ਖਾਲਸਾ ਨਬੇੜਿਆ । ਪੇਸ਼ ਖਾਲਸੇ ਦਾ ਆਇ ਗਯਾ ਫੇੜਿਆ ॥ ਕਈ ਵਾਰ ਸਿੰਘ ਤਲਵਾਰੀਂ ਉਤਰੇ । ਬਾਜ ਜਿਵੇਂ ਕੂੰਜਾਂ ਦਾਂਆਂ ਡਾਰੀਂ ਉਤਰੇ ॥ ਜਾਂਵਦੀ ਨ ਪੇਸ਼ ਸਿੰਘ ਬਹੁਤ ਰੁਕ ਗਏ । ਦੌਲਤ ਨੂੰ ਪਿਛਾਂ ਭੇਜ ਦੇਨੋ ਉਕ ਗਏ ॥ ਨਾ ਤਾਂ ਛਡੀ ਜਾਂਵਦੀ ਨ ਚੁਕੀ ਜਾਂਵਦੀ । ਦੂਹੀਂ ਪਾਸੀਂ ਪਈ ਸਿੰਘਾਂ ਤਈਂ ਖਾਂਵਦੀ ॥ ਜਾਨ ਬੁਝ ਦੁਖ ਇਹ ਚਾ ਸਹੇੜਿਆ । ਪੇਸ਼ ਖਾਲਸੇ ਦਾ ਆਇ ਗਿਆ ਫੇੜਿਆ ॥ ਚਿਤ ਚਿਪ

ਸਿੰਘ ਮਾਰ ਆਹੂ ਲਾਹੁੰਦੇ। ਦਸ ਵੈਰੀ ਮਰਦੇ ਵੀਹ ਹੋਰ ਆਉਂਦੇ॥ ਅਧੇ ਸਿੰਘ ਵੈਰੀ ਮਾਰ ਪਿਛੇ ਮੋੜਦੇ। ਅਧੇ ਅਸਬਾਬ ਲੈ ਅਗ੍ਹਾਂ ਨੂੰ ਦੌੜਦੇ॥ ਏਸੇ ਤਰ੍ਹਾਂ ਪਿਛੇ ਹਟੀ ਆਂਵਦੇ। ਹੌਲੀ ਹੌਲੀ ਸਿੰਘ ਵਿਚੋਂ ਘਟੀ ਜਾਂਵਦੇ॥ ਗਈ ਖਾਲਸੇ ਦੇ ਦਲ ਨੂੰ ਦਰੇੜਿਆ। ਪੇਸ਼ ਖਾਲਸੇ ਦਾ ਆਗਿਆ ਫੇੜਿਆ। ਮਿਤ ਸਿੰਘ ਜਹੇ ਸਰਦਾਰ ਮਰ ਗਏ। ਸੈਂਕੜੇ ਹਜ਼ਾਰਾਂ ਸਿੰਘ ਕੂਚ ਕਰ ਗਏ। ਹੋਯਾ ਨੁਕਸਾਨ ਖਾਲਸੇ ਦਾ ਭਾਰਾ ਜੀ। ਘਾਟਾ ਲੋਭ ਚੰਦਰੇ ਨੇ ਪਾਯਾ ਸਾਰਾ ਜੀ॥ ਓੜਕ ਸਲਾਹ ਸਭਨਾਂ ਠਹਿਰਾ ਲਈ। ਪਕ ਆਪੋ ਵਿਚ ਗਲ ਏਹ ਪਕਾ ਲਈ॥ ਪਾਯਾ ਵੈਰੀਆਂ ਨੇ ਸਾਡੇ ਨਾਲ ਭੇੜਯਾ। ਪੇਸ਼ ਖਾਲਸੇ ਦਾ ਦਾ ਆਇ ਗਿਆ ਫੇੜਿਆ॥ ਕੁਝ ਸਿੰਘ ਵੈਰੀਆਂ ਨੂੰ ਏਥੇ ਨਪੜੋ। ਬਾਕੀ ਅਸਬਾਬ ਮਾਲਵੇ ਲੈ ਅਪੜੋ॥ ਸਤ ਕੁ ਹਜ਼ਾਰ ਸਿੰਘ ਉਥੇ ਡਟ ਗਏ। ਬਾਕੀ ਅਸਬਾਬ ਲੈ ਨਿਕਲ ਝਟ ਗਏ॥ ਵੈਰੀ ਏਹ ਵੇਖ ਟੁਟ ਗਲ ਪੈ ਗਏ। ਗਾੜੀ ਤੇਗ ਚਲੀ ਆਨ ਘਾਨ ਲੈਹ ਗਏ। ਕਈ ਥਾਈਂ ਵਗੇ ਖੂਨ ਦੇ ਸੀ ਰੇੜਿਆ। ਪੇਸ਼ ਖਾਲਸੇ ਦਾ ਆਇ ਗਜਾ ਫੇੜਿਆ॥ ਜਾਨਾਂ ਤੋੜ ਖਾਲਸੇ ਨੇ ਤੇਗਾਂ ਵਾਹੀਆਂ। ਕੋਹਾਂ ਵਿਚ ਲੋਥਾਂ, ਲੋਥਾਂ ਹੀ ਦਿਖਾਈਆਂ। ਸਿੰਘ ਭੀ ਸ਼ਹੀਦ ਬੇ ਬੇਅੰਤ ਗਏ ਜੀ॥ ਤੁਰਕਾਂ ਦੇ ਕਈ ਹਿਸੇ ਘਾਨ ਲਹੇ ਜੀ॥ ਕਹਿਰ ਵੇਖ ਸੂਰਜ ਨੇ ਮੂੰਹ ਛਪਾਯਾ। ਤੁਰਕਾਂ ਨੇ ਹਟ ਪਿਛੇ ਡੇਰਾ ਲਾਯਾ॥ ਸਾਰਾ ਦਿਨ ਮਚਾ ਰਿਹਾ ਏਹ ਬਖੇੜਯਾ। ਪੇਸ਼ ਖਾਲਸੇ ਦਾ ਆਇ ਗਿਆ ਫੇੜਯਾ॥ ਖਾਲਸੇ ਦਾ ਦਲ ਰਾਤ ਧਾਈ ਕਰ ਗਿਆ। ਜਾਨ ਨੂੰ ਛੁਡਾਇ ਜਾੜਾਂ ਵਿਚ ਵੜ ਗਿਆ॥ ਕਰਤਾਰ ਸਿੰਘ ਬੜਾ ਨੁਕਸਾਨ ਪਾਯਾ। ਖਾਲਸੇ ਨੇ ਲੋਭ ਪਿਛੇ ਦੁਖ ਪਾਯਾ।

### ਵਾਕ ਕਵੀ

ਦੋਹਿਰਾ:-ਇਕ ਲੋਭ ਗੁਣ ਸਭ ਹੀ ਦੇਵੇ ਤੁਰਤ ਉਡਾਇ।
ਫਸੇ ਲੋਭ ਵਿਚ ਪੁਰਸ਼ ਨੂੰ ਰਖ ਨ ਸਕੇ ਖੁਦਾਇ॥
ਦੋਹਿਰਾ:-ਸਿੰਘਾਂ ਧਨ ਦਾ ਲੋਭ ਕਰ ਕਰਵਾਇਆ ਨੁਕਸਾਨ।

ਲੋਭ ਸਭਸ ਦਾ ਸ਼ਤਰੂ ਕਰੇ ਪੁਰਸ਼ ਦੀ ਹਾਨ ॥
ਦੋਹਿਰਾ:—ਦੀਏ ਸਿਘਾਂ ਦੇ ਸੀਸ ਕਟ ਤੁਰਕਾਂ ਲਦਾਇ ।
ਟੋਰੇ ਵਲ ਲਾਹੌਰ ਦੇ ਫਤੇ ਨਸ਼ਾਨ ਬਜਾਇ ॥
ਦੋਹਿਰਾ:—ਬੁਢੇ ਦਲ ਨੇ ਸਾਰ ਪਾ ਮੁਗਲ ਸਰਾਂ ਦੇ ਪਾਸ ।
ਕਰਮਦਾਦ ਦੀ ਫੌਜ ਤੇ ਧਾਵਾ ਕੀਤਾ ਖਾਸ ॥
ਦੋਹਿਰਾ:—ਤੁਰਕ ਛਡਕੇ ਨਠ ਗਏ ਸਾਰਾ ਓਹ ਸਾਮਾਨ ।
ਸਿੰਘਾਂ ਲੈਕੇ ਸੀਸ ਓਹ ਸਸਕਾਰੇ ਉਸ ਥਾਨ ॥
ਦੋਹਿਰਾ:—ਹੈ ਸ਼ਹੀਦ ਗੰਜ ਓਸ ਥਾਂ ਪੂਜਤ ਹੈਂ ਨਰਨਾਰ ।
ਯਾਦਗਾਰ ਓਹ ਰਹਿ ਗਈ ਝਜਰ ਨਦੀ ਕਨਾਰ॥
ਦੋਹਿਰਾ:—ਅਠਾਰਾਂ ਸੈ ਪੰਦਰਾਂ ਹਾੜ ਮਹੀਨਾ ਜਾਨ ।
ਸਿੰਘਾਂ ਦਾ ਕਰਤਾਰ ਸਿੰਘ ਹੋਯਾ ਇਹ ਘਮਸਾਨ॥

## ਪੋਹ ੧੮੧੫ ਨੂੰ ਸਿੰਘਾਂ ਨੇ ਫੇਰ ਸਰਹੰਦ ਲੁਟਣੀ

ਸਿੰਘਾਂ ਕੁਝ ਆ ਸੁਖ ਦੇ ਦਿਨ ਕਟੇ ਗਲ ਹਾਕਮਾਂ ਨਹਿ ਸੁਖਾਈ ਬੇਲੀ
ਜੈਨ ਖਾਂ ਸਰਹੰਦ ਦੇ ਖਾਸ ਸੂਬੇ ਸੁਤੀ ਕਲ੍ਹਾ ਆ ਫੇਰ ਜਗਾਈ ਬੇਲੀ
ਸਿੰਘ ਲੁਟ ਕੇ ਬਹੁਤ ਹੀ ਮਾਲਲਿਆਏ ਖੋਹ ਲਵਾਂ ਇਹ ਦਿਲ ਸਮਾਈ ਬੇਲੀ
ਫੌਜ ਚਾਹੜਕੇ ਸਿੰਘਾਂ ਨੂੰ ਫੜਨ ਲਗਾ ਡੌਂਡੀ ਨਗਰਾਂ ਵਿਚ ਫਰਾਈ ਬੇਲੀ
ਜਥੇ ਸਿੰਘਾਂ ਦੇ ਫੇਰ ਹੋ ਗਏ ਕਠੇ ਲੁਟ ਭੂਏ ਹੋ ਸਗੋਂ ਮਚਾਈ ਬੇਲੀ
ਸ਼ਾਹਬਾਦ ਜਗਾਧਰੀ ਇਰਦ ਗਿਰਦੇ ਸਹਾਰਨਪੁਰ ਥਾਨੇਸਰ ਲਾਈ ਬੇਲੀ
ਅੰਬਾਲਾ ਲੁਟਿਆ ਘੇਰ ਸਢੌਰਾ ਲਿਆ ਖਬਰ ਜੈਨ ਖਾਂ ਨੂੰ ਝਟ ਆਈ ਬੇਲੀ
ਫੌਜ ਲੈ ਕੇ ਉਸ ਨੇ ਬਿਨਾਂ ਸੋਚੇ ਕੀਤੀ ਵਲ ਸਢੌਰੇ ਦੇ ਧਾਈ ਬੇਲੀ
ਬਾਕੀ ਖਾਲਸੇ ਦੇ ਜਥੇ ਹੋ ਕਠੇ ਓਹਨਾਂ ਤੇਗ ਸਰਹੰਦ ਤੇ ਚਾਈ ਬੇਲੀ
ਰਾਤੋ ਰਾਤ ਸਰਹੰਦ ਦੇ ਪਾਸ ਪਹੁੰਚੇ ਬੂਹੇ ਖੁਲਿਆਂ ਫਤੇ ਗਜਾਈ ਬੇਲੀ
ਖੁਲ੍ਹੀ ਦਰੀਂ ਲਿਆ ਲੁਟ ਸ਼ਹਿਰ ਸਾਰਾ ਅਗੋਂ ਕਿਸੇ ਨ ਤੇਗ ਉਠਾਈ ਬੇਲੀ
ਲੋਕ ਭਜ ਗਏ ਲੈਕੇ ਬਾਲ ਬਚੇ ਸਿੰਘਾਂ ਸ਼ਹਿਰ ਦੀ ਖਾਕ ਉਡਾਈ ਬੇਲੀ
ਘਰ ਖਾਨਾਂ ਦੇ ਢਾਹ ਸਫਾ ਕੀਤੇ ਅਗ ਦਿਲ ਦੀ ਕੁਝ ਬੁਝਾਈ ਬੇਲੀ

ਇਟ ਇਟ ਦੇ ਨਾਲ ਖੜਕਾ ਦਿਤੀ ਕੀਤੀ ਮਜ਼ੇ ਦੇ ਨਾਲ ਸਫਾਈ ਬੇਲੀ
ਪੁਜੀ ਖਬਰ ਏਹ ਜਾਕੇ ਜੈਨਖਾਂ ਨੂੰ ਫੌਜ ਪਿਛਾਂ ਨੂੰ ਤੁਰਤ ਉਲਟਾਈ ਬੇਲੀ
ਸਰਿਆ ਕੋਈ ਨ ਕੰਮ ਕਰਤਾਰ ਸਿੰਘਾ ਰਹਿੰਦੀ ਖੂੰਦੀ ਭੀ ਗਲ ਗਵਾਈ ਬੇਲੀ

ਸਿੰਘਾਂ ਨੇ ਦਵਾਬਾ ਮੱਲਣਾ

ਕਰਮਦਾਦ ਲਾਹੌਰ ਦੇ ਵਿਚ ਸੂਬਾ ਜ਼ੋਰ ਓਸਨੇ ਭੀ ਬਹੁਤਾ ਲਾਇਆ ਜੀ
ਸਿੰਘਾਂ ਜਾ ਕਈ ਵਾਰ ਲਾਹੌਰ ਲੁਟੀ ਚਾ ਓਸਦਾ ਭੀ ਚੰਗਾ ਲਾਹਿਆ ਜੀ
ਥਾਂ ਥਾਂ ਉਤੇ ਗਦਰ ਖਾਲਸੇ ਨੇ ਹੋ ਬੇ ਖਤਰਿਆਂ ਫੇਰ ਮਚਾਇਆ ਜੀ
ਦਵਾਬਾ ਦੇਸ ()ਆਦੀਨਾਬੇਗ ਬਦਲੇ ਲੁਟਮਾਰ ਤੋਂ ਸਿੰਘਾਂਤੋਂ ਬਚਾਇਆ ਜੀ
ਏਸੇ ਸਾਲ ਫਗਣ ਵਿਚ ਮੌਤ ਭੈੜੀ ਸੂਬਾ ਧਰਕੇ ਦਾੜ੍ਹ ਚਬਾਇਆ ਜੀ
ਹਸਨਬੇਗ ਬੇਟਾ ਉਸਦਾ ਰਿਹਾ ਛੋਟਾ ਸਿੰਘਾਂ ਨਹੀਂ ਖਤਮ ਸਤਾਇਆ ਜੀ
ਕਾਰ ਦਾਰ ਬਸ਼ੰਬਰ ਮਲ ਉਸਦਾ ਨਹੀਂ ਓਸ ਨੇ ਹੁਕਮ ਪੁਚਾਇਆ ਜੀ
ਫੜੋ ਫੜੀ ਓਹ ਸਿੰਘਾਂ ਤੇ ਕਰਨ ਲਗਾ ਕਰਮਦਾਦ ਨੇ ਭੂਹੇ ਚੜ੍ਹਾਇਆ ਜੀ
ਸਿੰਘ ਓਸਨੇ ਬਹੁਤ ਮਰਵਾਏ ਫੜਕੇ ਜਾਣ ਬੁਝਕੇ ਵੈਰ ਵਧਾਇਆ ਜੀ
ਗੁਸਾ ਖਾਕੇ ਫੇਰ ਆ ਖਾਲਸੇ ਨੇ ਦੁਆਬੇ ਦੇਸ ਤੇ ਹਥ ਉਠਾਇਆ ਜੀ
ਫੌਜ ਨਾਲ ਦੀਵਾਨ ਜਾਲੰਧਰੋਂ ਲੈ ਚੜ੍ਹ ਖਾਲਸੇ ਦੇ ਉਤੇ ਆਇਆ ਜੀ
ਉਰਮੁਰਟਾਂਡੇ ਦੇ ਪਾਸ ਆ ਭੇੜ ਪਿਆ ਮਜ਼ਾ ਤੇਗ ਦਾ ਸਿੰਘਾਂ ਚਖਾਇਆ ਜੀ
ਗੋਲੀ ਲਗੀ ਦੀਵਾਨ ਨੂੰ ਵਿਚ ਮਥੇ ਘੰਡੀ ਭੰਨਕੇ ਮੌਤ ਨੇ ਢਾਹਿਆ ਜੀ
ਫੌਜ ਭਜ ਗਈ ਆਪੋ ਧਾਪ ਪਾਕੇ ਇਕ ਦੂਜੇ ਨੂੰ ਨਹੀਂ ਬੁਲਾਇਆ ਜੀ
ਕੂੜਾ ਸਿੰਘ ਓਸ ਵੇਲੇ ਕਰ ਹਲਾ ਸਿਰ ਖਤਰੀ ਦਾ ਵਢ ਲਿਆਇਆ ਜੀ
ਸੰਮਤ ਠਾਰਾਂ ਸੌ ਸੋਲ੍ਹਾਂ ਕਰਤਾਰਸਿੰਘਾ, ਸਿੰਘਾ ਸਾਰਾਏਹ ਦੇਸ ਦਬਾਇਆ ਜੀ

ਦਿਲੀ ਮਰਟਿਆਂ ਦੀ ਚੜ੍ਹਾਈ

ਦਿਲੀ ਉਤੇ ਮਹਰਟਿਆਂ ਜ਼ੋਰ ਪਾਇਆ ਭਾਊਰਾਓ ਰਾਘੋਰਾ ਸਰਦਾਰ ਹੋਇ
ਤੀਜਾ ਰਲਿਆ ਨਾਲ ਬਿਸ਼ਵਾਸ ਰਾਉ ਗਿਰਦੋ ਬਾਦਸ਼ਾਹ ਦੇਧੌਂਸਾਮਾਰ ਹੋਇ

()ਅਦੀਨਾਬੇਗ ਨੂੰ ਸਿੰਘਾਂ ਹੀ ਜਾਲੰਧਹ ਫਤੇ ਕਰਕੇ ਦਿਤਾ ਹੋਇਆ ਸੀ ਤੇ ਓਹ ਭੀ ਹ ਸ਼ਾਂ ਈਨ ਮੰਨਦਾ ਰਿਹਾ ਸੀ।

੦ਆਲਮਸ਼ਾਹ ਚੁਗੱਤਾ।

ਤਿੰਨ ਲਖ ਲੈ ਨਾਲ ਸਪਾਹ ਸੰਗੀ ਹਲੇ ਦਿਲੀ ਉਤੇ ਇਕੋ ਵਾਰ ਹੋਇ
ਸਜਾਉਦੌਲਾ ਨਵਾਬ ਤੇ ਖਾਂ ਦੂਜਾ ਅਹਿਮਦ ਖਾਂ ਵਰਗੇ ਤਰਰਦਾਰ ਹੋਇ
ਰਹਿਮਤ ਖਾਂ ਨਜੀਬ ਖਾਂ ਲੈ ਲਸ਼ਕਰ ਬਾਦਸ਼ਾਹ ਦੇ ਖਾ ਮਦਦਗਾਰ ਹੋਇ
ਹੋਇ ਜੰਗ ਭਾਰੀ ਹਾਰੀ ਫੌਜ ਸ਼ਾਹੀ ਤੁਰਕ ਖਾ ਕੇ ਹਾਰ ਲਾਚਾਰ ਹੋਇ
ਖੋਹੀ ਦਿਲੀ ਮਰਹਟਿਆਂ ਜ਼ੋਰ ਦੇਕੇ ਕਾਬਜ਼ ਸ਼ਹਿਰ ਤੇ ਨਾਲ ਤਲਵਾਰ ਹੋਇ
ਅਹਿਮਦ ਸ਼ਾਹ ਦੇ ਤਈਂ ਕਰਤਾਰ ਸਿੰਘਾ ਮੁਗਲ ਸਦਣੇ ਲਈ ਤਯਾਰ ਹੋਇ

ਪ੧੮੧੬ ਨੂੰ ਦੁਰਾਨੀ ਦਾ ਹਿੰਦੁਸਤਾਨ ਤੇ ਸਤਵਾਂ ਹਲਾ

ਦਿਲੀ ਖੋਹ ਲਈ ਜਦੋਂ ਮਰਹਟਿਆਂ ਨੇ ਖਾਂ ਨਜੀਬ ਨੇ ਕਰੀ ਚਤਰਾਈ ਚੰਗੀ
ਲਿਖ ਘਲਿਆ ਸ਼ਾਹ ਦੁਰਾਨੀ ਤਾਈਂ ਫਾਹੀ ਲੋਭ ਦੀ ਓਸ ਨੂੰ ਪਾਈ ਚੰਗੀ
ਲੈਣਾ ਤਿੰਨ ਕਰੋੜ ਰੁਪਯਾ ਸਾਥੋਂ ਪਹੁੰਚ ਬਾਦਸ਼ਾਹ ਤੂੰ ਕਰ ਧਾਈ ਚੰਗੀ
ਸਾਡੀ ਕਰ ਇਮਦਾਦ ਜੇ ਹੋ ਸਕੀ ਝਟ ਪਟ ਲੈ ਆ ਸਪਾਹੀ ਚੰਗੀ
ਓਸੇ ਵਕਤ ਦੁਰਾਨੀ ਕੜ੍ਹਾਈ ਕੀਤੀ ਮੌਜ ਓਸਨੂੰ ਰਬ ਨੇ ਲਾਈ ਚੰਗੀ
ਡੇਢ ਲਖ ਸਵਾਰ ਲੈ ਕੂਚ ਕੀਤਾ ਕਟ ਮਨਜ਼ਲਾਂ ਵਾਟ ਮੁਕਾਈ ਚੰਗੀ
ਸਿੰਘ ਸੰਘਨੀ ਜੰਗਲੀਂ ਜਾਇ ਵੜੇ ਮਤ ਖਾਲਸੇ ਤਈਂ ਇਹ ਆਈ ਚੰਗੀ
ਆਇਆ ਸਤਵੀ ਵਾਰ ਕਰਤਾਰ ਸਿੰਘਾ ਖਾਕ ਦੇਸ ਦੀ ਮਾਰ ਉਡਾਈ ਚੰਗੀ

ਮਰੱਟਿਆਂ ਦੀ ਤਿਆਰੀ

ਏਧਰ ਖਬਰ ਹੋ ਗਈ ਮਰੱਟਿਆਂ ਨੂੰ ਓਹਨਾਂ ਕੀਤੀਆਂ ਖੂਬ ਟਯਾਰੀਆਂ ਜੀ
ਬਾਜੀਰਾਓ ਨੇ ਧਰਮ ਦੇ ਜੰਗ ਉੱਤੇ ਫੌਜਾਂ ਕਠੀਆਂ ਕੀਤੀਆਂ ਸਾਰੀਆਂ ਜੀ
ਸਦਾ ਸ਼ਿਵ ਤੇ ਭਾਊਜੀ ਹੋਈ ਮੋਹਰੀ ਰਾਘੋ ਰਾਉ ਢੋਈਆਂ ਫੌਜਾਂ ਭਾਰੀਆਂ ਜੀ
ਰਲਿਆ ਹੁਲਕਰੀ ਆਣ ਮਲ੍ਹਾਰ ਰਾਉਜਾਨਾਂ ਜਿਨ੍ਹਾਂਨੂੰ ਨਹੀਂ ਪਯਾਰੀਆਂ ਜੀ
ਦਤਾਂਸੇਂਧੀਆ ਜੁਵਾਹਰਮਲਭਰਤਪੁਰੀਆਂਜਿਨ੍ਹਾਂ ਕਈਲੜਾਈਆਂਮਾਰੀਆਂ ਜੀ
ਸੂਰਜ ਮਲ ਸੁਜਾਟ ਭੀ ਆਇ ਰਲਿਆ ਜਾਨਾਂ ਧਰਮਤੇ ਜਿਨ੍ਹਾਂਨੇ ਵਾਰੀਆਂ ਜੀ
ਤਿੰਨ ਲਖ ਪੈਦਲ ਅਸਵਾਰ ਹੋਯ- ਕੌਮਾਂ ਹੋਰ ਭੀ ਆਈਆਂ ਵੰਗਾਰੀਆਂ ਜੀ
ਬਿਸਵਾਰਾਉ, ਭਾਊ ਸਰਦਾਰ ਹੋਇ ਫੋਜਾਂ ਦਿਲੀ ਤੇ ਪਹਿਲਾਂ ਉਲਾਰੀਆਂ ਜੀ
ਲੁਟ ਪੁਟ ਦਿਲੀ ਸ਼ਾਹੀ ਮਹਿਲ ਸਾਰੇ ਲਈਆਂ ਦੌਲਤਾਂ ਬੇਸ਼ੁਮਾਰੀਆਂ ਜੀ

ਪਾਣੀ ਪਤ ਆ ਗਏ ਕਰਤਾਰ ਸਿੰਘਾ ਤੋਪਾਂ ਸੈਂਕੜੇ ਨਾਲ ਸਵਾਰੀਆਂ ਜੀ

## ਪਾਣੀ ਪਤ ਦੇ ਪਾਸ ਦੋਹਾਂ ਦਲਾਂ ਦਾ ਮੁਕਾਬਲਾ

ਕੋਰੜਾ ਛੰਦ ॥ ਫੌਜ ਇਹ ਮਰੱਟਿਆਂ ਦੀ ਅਗੇ ਆਇਕੇ। ਪਾਣੀ ਪਤ ਮੋਰਚੇ ਪਈ ਬਣਾਇਕੇ ॥ ਓਧਰੋਂ ਦੁਰਾਨੀ ਮਾਰੋ ਮਾਰ ਆਂਵਦਾ। ਦੇਸੀ ਹਾਕਮਾਂ ਨੂੰ ਨਾਲ ਲਈ ਜਾਂਵਦਾ ॥ ਦਿਲੀ ਦੇ ਅਮੀਰ ਸਭ ਨਾਲ ਆ ਰਲੇ ਮਾਰਨ ਮਾਰਨ ਉਤੇ ਸਾਰੇ ਹੋ ਖਲੇ ॥ ਨਜੀਬ ਖਾਂ ਵਜ਼ੀਰ ਦੂੰਦੇ ਖਾਨ ਆਇਆ। ਸਆਦਤ ਖਾਂ, ਰਹਿਮਤ ਖਾਂ ਝਟ ਧਾਇਆ ॥ ਸਜਾਉੱਦੋਲਾ ਵਾਲੀ ਲਖਨਊ ਜਾਨੀਏ। ਹੋਰ ਕਈ ਅਮੀਰ ਮਦਦੀ ਪਛਾਨੀਏ ॥ ਦੋਹਾਂ ਪਾਸਿਆਂ ਦਾ ਕਠ ਹੋਯਾ ਭਾਰਾ ਜੀ। ਘੋਰ ਜੰਗ ਮਚਿਆ ਨ ਪਾਰਾਵਾਰਾ ਜੀ ॥ ਇਕ ਪਾਸੇ ਤੁਰਕਾਂ ਦਾ ਹੋਯਾ ਕਠ ਜੀ ॥ ਦੂਜੇ ਪਾਸੇ ਹਿੰਦੂ ਰਾਜ ਆਇ ਠਟ ਜੀ। ਸਠ ਕੁ ਹਜ਼ਾਰ ਹਾਥੀ ਜੰਗ ਵਿਚ ਸੀ। ਪੰਜ ਲਖ ਘੋੜਾ ਆਯਾ ਜੰਗ ਵਿਚ ਜੀ ॥ ਸਤ ਲਖ ਨਾਲੋਂ ਆਦਮੀ ਜ਼ਿਆਦਾ ਸਨ। ਧਰਮ ਆਪਨੇ ਤੇ ਮਰਨ ਨੂੰ ਅਮਾਦਾ ਸਨ ॥ ਪੰਜ ਸੋ ਤੋਪ ਜੰਗੀ ਚਲ ਰਹੀ ਸੀ। ਦਸ ਦਸ ਕੋਹ ਜ਼ਿਮੀਂ ਹਲ ਰਹੀ ਸੀ ॥ ਖੂਨ ਵੰਨੂ ਧਾਰਾਂ ਜਿਮੀਂ ਉਤੇ ਚਲਿਆ। ਦੋਹਾਂ ਲਸ਼ਕਰਾਂ ਦਾ ਪੈਰ ਨਹੀਂ ਹਲਿਆ ॥ ਕੋਹਾਂ ਵਿਚ ਲੋਥਾਂ ਦੇ ਸੀ ਢੇਰ ਲਗ ਗਏ। ਸੋਣਦਿਆਂ ਹੜਾਂ ਵਾਂਗੂ ਖੂਨ ਵਗ ਗਏ ॥ ਏਸੇ ਤਰਾਂ ਬੀਤ ਗਏ ਤਿੰਨ ਮਾਹ ਜੀ। ਰਾਤ ਦਿਨੇ ਲਸ਼ਕਰਾਂ ਨ ਲਿਆ ਸਾਹ ਜੀ ॥ ਮੁਕ ਗਏ ਜਖੀਰੇ ਆਨ ਦੋਹਾਂ ਦਲਾਂ ਦੇ। ਖਾਕ ਰਲ ਗਏ ਜਵਾਨ ਦੋਹਾਂ ਦਲਾਂ ਦੇ ॥ ਜ਼ੋਰ ਦੋਹਾਂ ਪਾਸਿਆਂ ਨ ਲਾਯਾ ਘਟ ਜੀ ॥ ਹੋਈ ਕਰਤਾਰ ਨੇ ਰਖੀ ਜੋ ਠਟ ਜੀ ॥ ਭਾਊ, ਬਿਸਵਾਸ ਰਾਉ ਹੋ ਸ਼ਹੀਦ ਗਏ। ਹੋਰ ਸੈਂਕੜੇ ਅਮੀਰ ਲੈ ਰਸੀਦ ਗਏ ॥ ਆਖਰ ਮਰਟਿਆਂ ਦੀ ਹੋਈ ਹਾਰ ਜੀ। ਖੇਤ ਲਿਆ ਅੰਤ ਨੂੰ ਦੁਰਾਨੀ ਮਾਰ ਜੀ ॥ ਹਿੰਦੂਆਂ ਦਾ ਆਖਰੀ ਏਹ ਜੰਗ ਹੋ ਗਿਆ। ਹਿੰਦ ਦਾ ਨਸੀਬ ਹਿੰਦ ਤਾਈਂ ਰੋ ਗਿਆ ॥ ਲਖ ਤੋਂ ਜਿਆਦਾ ਏਥੇ ਹਿੰਦੂ ਮਰ ਗਿਆ। ਹੋਯਾ ਜੋ ਸ਼ਹੀਦ ਭਵ ਸਿੰਧ ਤਰ

ਗਿਆ ॥ ਹਿੰਦੂਆਂ ਦਾ ਹੋ ਗਿਆ ਸਤਾਰਾ ਮਾਤ ਜੀ। ਅਹਿਮਦ ਸ਼ਾਹ ਡੋਬ ਦਿਤੀ ਸਾਰੀ ਬਾਤ ਜੀ ॥ ()ਮਾਲ ਅਸਬਾਬ ਸ਼ਾਹ ਦੁਰਾਨੀ ਲੁਟਿਆ। ਫੜਕੇ ਮਰਹਟਿਆਂ ਦਾ ਝੰਡਾ ਪੁਟਿਆ ॥ ਪੰਜਾਹ ਹਜ਼ਾਰ ਘੋੜਾ ਕਈ ਕਰੋੜ ਨਕਦੀ। ਗਿਣ ਅਸਬਾਬ ਬੁਧ ਨਹੀਂ ਸਕਦੀ॥ ਬਾਈ ਹਜ਼ਾਰ ਹਿੰਦੂ ਕੈਦ ਕਰ ਘਲਿਆ। ਲੁਟ ਪੁਟ ਦੇਸ ਨੂੰ ਪਛਾਹਾਂ ਚਲਿਆ ॥ ਕਈ ਕਰੋੜ ਬਾਦਸ਼ਾਹ ਪਾਸੋਂ ਲੈ ਲਿਆ। ਆਲਮ ਸ਼ਾਹ ਪਾਸ ਕੁਝ ਭੀ ਨ ਰਹਿ ਗਿਆ ॥ ਮੰਦੇ ਕਰਤਾਰ ਸਿੰਘਾ ਭਾਗ ਦੇਸ ਦੇ। ਜੀਵ ਜੀਵ ਮੂੰਹ ਆਯਾ ਸੀ, ਕਲੇਸ਼ ਦੇ।

### ਵਾਕ ਕਵੀ

ਦੋਹਿਰਾ:—ਸਿੰਘਾਂ ਦਾ ਵਿਚ ਹਿਲ ਜੁਲੀ ਲਗਾ ਸੁ ਚੰਗਾ ਦਾ।
ਮੁਖਬਰ ਦੋਖੀ ਚੁਗਲ ਸਭ ਚੁਣ ਚੁਣ ਲੈ ਮੁਕਾ ॥
ਦੋਹਿਰਾ:—ਹਾਕਮ ਦੇਸੀ ਗਏ ਸਨ ਸਭੇ ਹੀ ਵਿਚ ਜੰਗ।
ਹਥ ਚੰਗੇ ਕਰਤਾਰ ਸਿੰਘ, ਸਿੰਘਾਂ ਨੇ ਲਏ ਰੰਗ ॥
ਦੋਹਿਰਾ:—ਦੋਹਾਂ ਧਿਰਾਂ ਦਾ ਆਉਂਦਾ ਪਿਛੋਂ ਜੋ ਅਸਬਾਬ।
ਸਿੰਘ ਰਹੇ ਓਹ ਲੁਟ ਦੇ ਕਰਦੇ ਰਹੇ ਖਰਾਬ ॥

### ਹਿੰਦਣੀਆਂ ਕੈਦਨਾਂ

ਮਰਦ ਤੀਵੀਆਂ ਤੇ ਬਚੇ ਬਚੀਆਂ ਜੀ ਕਠੇ ਕਰਕੇ ਬਾਈ ਹਜ਼ਾਰ ਭਾਈ
ਬਾਦਸ਼ਾਹ ਢਕਾਂ ਕਰ ਤੋਰ ਦਿਤੇ ਨਾਲ ਦੇਕੇ ਫੌਜ ਜਰਾਰ ਭਾਇ
ਵਸ ਦੇਵਤੇ ਪੈ ਗਏ ਰਾਕਸ਼ਾਂ ਦੇ ਮਚੀ ਦੇਸ ਅੰਦਰ ਹਾ ਹਾ ਕਾਰ ਭਾਈ
ਵਿਚੋਂ ਔਰਤਾਂ ਲੜਕੀਆਂ ਸੋਹਣੀਆਂ ਨੂੰ ਗਿਲਜੇ ਕਰਨ ਲਗੇ ਦੁਖਜ਼ਾਰ ਭਾਈ
ਧਕੇ ਨਾਲ ਫੜ ਧਰਮ ਗਵਾਨ ਲਗੇ ਕਰਨ ਭਾਉਂਦੀ ਪਾਪ ਦੀ ਕਾਰ ਭਾਈ
ਦੁਖੀਆਂ ਦੇਵੀਆਂ ਹੇ ਕਰਤਾਰ ਸਿੰਘਾ ਕਰਨ ਸਜਣੋ ਇਹ ਪੁਕਾਰ ਭਾਈ

( ਲਿਖਿਆ ਹੈ ਕਿ ਬੀਸ਼ ਲਖ ਦਾ ਸਾਮਾਨ ਬਿਸ਼ਵਾਸ ਰਾਉ ਦੀ ਪੂਜਾ ਪਾਠ ਦਾ ਸੀ ਤੇ ਪੰਝੱਤਰ ਹਜ਼ਾਰ ਦੀ ਹਥ ਦੀ ਛਟੀ ਸੀ ਤੇ ਪੰਝੀ ਲਖ ਦਾ ਜੇਵਰ ਓਸ ਨੇ ਪਹਿਨਿਆ ਹੋਯਾ ਸੀ ਏਸੇ ਤਰਾਂ ਦੋ ਕ੍ਰੋੜ ਦੀ ਉਸ ਦੀ ਸਮਗਰੀ ਤੇ ਹੋਰ ਮਾਲ ਅਸਬਾਬ ਅੰਤ ਨਹੀਂ ਸੀ ਜੋ ਸ਼ਾਹ ਦੁਰਾਨੀ ਦੇ ਹਥ ਆਯਾ ॥

## ਹਿੰਦਣੀਆਂ ਦੀ ਪੁਕਾਰ

ਅਸੀਂ ਬਧੀਆਂ ਚਲੀਆਂ ਦੇਸ ਵਿਚੋਂ ਸਾਨੂੰ ਬਹੁੜ ਕੇ ਆਨ ਛੁਡਾਇ ਕੋਈ
ਗਊਆਂ ਪੈ ਗਈਆਂ ਵਸਕਸਾਈਆਂ ਦੇ ਹਿੰਦੂ ਧਰਮ ਆ ਦਯਾ ਕਮਾਇ ਕੋਈ
ਹਾਇ ਭੇੜਿਓ ਰਾਜਿਓ ਰਾਣੀਓਂ ਵੇ ਸ਼ਰਮ ਤੁਸਾਂ ਵਿਚੋਂ ਨਹੀਂ ਖਾਇ ਕੋਈ
ਧੀਆਂ ਵਾਲਿਓ ਧੀਆਂ ਦੀ ਸ਼ਰਮ ਕਰੋ ਸਾਨੂੰ ਰੁੜ੍ਹਦਿਆਂ ਨੂੰ ਬਨੇ ਲਾਇ ਕੋਈ
ਜਿੰਦ ਹੁੰਦਿਆਂ ਭੈੜਿਓ ਮਰਦ ਹੋ ਕੇ ਦਾੜ੍ਹੀ ਦੂਸਰੇ ਹਥ ਫੜਾਇ ਕੋਈ
ਹਾਇ ਹਿੰਦੂਓ ਕਈ ਕਰੋੜ ਤੁਸਾਂ ਲਜਾ ਤੁਸਾਂ ਨੂੰ ਮੂਲ ਨ ਆਇ ਕੋਈ
ਏਸ ਜ਼ਿੰਦਗੀ ਤੋਂ ਮਰ ਜਾਓ ਸਾਰੇ ਹਿੰਦੂ ਜੀਊਂਦੇ ਨਹੀਂ ਬੁਲਾਇ ਕੋਈ
ਭੈੜੇ ਗਿਦੜੋਂ ਭੈੜੇ ਕਰਤਾਰ ਸਿੰਘਾ ਹੁਣ ਛਤਰੀ ਨਾਹ ਅਖਵਾਇ ਕੋਈ

ਤਥਾ

ਅਸੀਂ ਵਸਦੇ ਦੇਸ ਤੋਂ ਫੜ ਲਈਆਂ ਪਾਪੀ ਪਤਾ ਨਾ ਸਾਨੂੰ ਲੈਜਾਨ ਕਿਥੇ
ਕਰਮ ਹਾਰ ਗਏ ਅਸਾਂ ਪਾਪਣਾਂ ਦੇ ਸਾਡੀ ਖਬਰ ਕੀ ਜਿੰਦ ਗਵਾਨ ਕਿਥੇ
ਮੂੰਹ ਦੇਸ ਦਾ ਮੁੜ ਨ ਵੇਖਨਾ ਏਂ ਏਹ ਦੁਸ਼ਟ ਸਾਨੂੰ ਖੜ ਪਾਨ ਕਿਥੇ
ਸਾਥੋਂ ਵਿਛੜੇ ਸਾਕ ਸਰਬੰਧ ਸਾਰੇ ਸਾਨੂੰ ਚੰਦਰੇ ਕਰਮ ਰੁੜ੍ਹਾਨ ਕਿਥੇ
ਕਿਧੇ ਪਾਸ ਹੁਣ ਅਸੀਂ ਪੁਕਾਰ ਕਰੀਏ ਭਾਰਤਵਰਸ਼ ਦੇ ਗਏ ਬਲਵਾਨ ਕਿਥੇ
ਮਰ ਗਏ ਓਹ ਆਨ ਤੇ ਮਰਨ ਵਾਲੇ ਹੁਣ ਢੂੰਡੀਕੇ ਓਹ ਦਯਾਵਾਨ ਕਿਥੇ
ਅਜ ਲਭਦੇ ਨ ਕਰਨ ਭੀਮ ਬਲੀ ਜੈਮਲ ਫਤੇ ਜਹੇ ਮਰਿਦ ਮੈਦਾਨ ਕਿਥੇ
ਸੇਵਾ ਜੀ, ਪਰਤਾਪ ਜਹੇ ਗਏ ਕਿਧਰ ਰਾਜਪੂਤ ਗਏ ਰਾਜਗਾਨ ਕਿਥੇ
ਇਜ਼ਤ ਆਬਰੂ ਤੇ ਮਰ ਮਿਟਨ ਵਾਲੇ ਓਹ ਛਤਰੀ ਗਏ ਖਾਨਦਾਨ ਕਿਥੇ
ਲਹੂ ਗੈਰਤਾਂ ਵਾਲੇ ਕਿਉਂ ਖੁਸ਼ਕ ਹੋ ਗਏ ਛਪੇ ਹਿੰਦ ਦੇ ਜਾ ਜਵਾਨ ਕਿਥੇ
ਦੀਵੇ ਧਰਮ ਤੇ ਵਾਂਗ ਭਮਕੜਾਂ ਦੇ ਗਏ ਹੋਣ ਵਾਲੇ ਕੁਰਬਾਨ ਕਿਥੇ
ਮਰ ਗਏ ਓਹ ਬਲੀ ਕਰਤਾਰ ਸਿੰਘਾ ਵਿਚ ਹਿੰਦ ਰਹੀ ਹੈਸੀ ਆਨ ਕਿਥੇ

ਵਾਕ ਕਵੀ

ਨਾਰਾਂ ਜਾਂਦੀਆਂ ਰੋਂਦੀਆਂ ਕਰਮ ਸੜੀਆਂ ਹਾੜੇ ਸੁਣਕੇ ਰੁਖ ਮੁਰਝਾ ਗਏ
ਵੈਣ ਸੁਣ ਕੇ ਪਥਰੀਂ ਛੇਕ ਪਏ ਪੰਛੀ ਉਡਦੇ ਨੀਰ ਵਹਾ ਗਏ

ਜੇਹੜੇ ਪਿੰਡਾਂ ਦੇ ਪਾਸਥੀਂ ਗੁਜ਼ਰੀਆਂ ਓਹਸੁਣ ਸੋਗ ਓਹਨੀਂ ਪਿੰਡੀ ਛਾ ਗਏ
ਏਸੇ ਤਰ੍ਹਾਂ ਕਰ ਕੂਚ ਕਰਤਾਰ ਸਿੰਘਾ ਗਿਲਜ਼ੇ ਵਿਚ ਦਵਾਬੇ ਦੇ ਆ ਗਏ

ਸਿੰਘਾਂ ਨੇ ਬਾਦਸ਼ਾਹ ਦੇ ਅਸਬਾਬ ਤੇ ਛਾਪਾ ਮਾਰਨਾ

ਖਬਰ ਖਾਲਸੇ ਨੂੰ ਏਸ ਗਲ ਦੀ ਸੀ ਧਨ ਬਾਦਸ਼ਾਹ ਬਹੁਤ ਲਿਆਇਆ ਏ
ਸਿੰਘ ਹੋ ਕਠੇ ਆਇ ਲੁਟਨੇ ਨੂੰ ਘੇਰਾ ਨੇੜੇ ਨੇੜੇ ਆਨ ਪਾਇਆ ਏ
ਬਾਦਸ਼ਾਹੀ ਅਸਬਾਬ ਨੂੰ ਅਫਸਰਾਂ ਨੇ ਗੋਇੰਦਵਾਲ ਦੇ ਘਾਟ ਲੰਘਾਇਆ ਏ
ਸਿੰਘਾਂ ਆਨ ਕੇ ਲੁਟ ਮਚਾ ਦਿਤੀ ਸ਼ਾਹੀ ਫੌਜ ਨੂੰ ਆਨ ਦਬਾਇਆ ਏ
ਓਧਰ ਕੈਦਣਾਂ ਨੇ ਵੇਖ ਖਾਲਸੇ ਨੂੰ ਰੋਇ ਰੋਇ ਕੇ ਹਾਲ ਸੁਨਾਇਆ ਏ
ਕਰਬਲਾਟ ਪੈ ਗਿਆ ਕਰਤਾਰ ਸਿੰਘਾ ਜੋਸ਼ ਸਿੰਘਾਂ ਦਾ ਦਿਲ ਹਲਾਇਆ ਏ

ਨਾਰਾਂ ਦੀ ਪੁਕਾਰ

ਸੁਣੋ ਖਾਲਸਾ ਬੀਰ ਬਹਾਦਰੋ ਵੇ ਕਰੋ ਧਰਮ ਜੇਕਰ ਤੇਗਾਂ ਚਾਈਆਂ ਜੇ
ਗਊਆਂ ਬੇਤਰਾਨੀਆਂ ਅਸੀਂ ਫੜੀਆਂ ਪਈਆਂ ਪਾਪੀਆਂ ਵਸ ਕਸਾਈਆਂ ਜੇ
ਧਨ ਫੇਰ ਭੀ ਮਿਲੇਗਾ ਲੁਟਨੇ ਨੂੰ ਅਸੀਂ ਦੁਖੀ ਦੁਖਆਰੀਆਂ ਗਾਈਆਂ ਜੇ
ਪਹਿਲਾਂ ਅਸਾਂ ਦੀ ਬੰਦ ਖਲਾਸ ਕਰੋ ਤੁਸੀਂ ਵੀਰ ਮਾਪੇ ਅਸੀਂ ਜਾਈਆਂ ਜੇ
ਪਿਛਲੇ ਦੇਸ ਸਾਡਾ ਕੋਈ ਨਹੀਂ ਬਣਿਆ ਰਹੀਆਂ ਬਹੁਤਹੀਘਤਦੁਹਾਈਆਂ ਜੇ
ਰਾਜਪੂਤ ਮਰਹਟਿਆਂ ਹਾਰ ਖਾਧੀ ਧੁਰੋਂ ਪੁਠੀਆਂ ਰਬ ਵਗਾਈਆਂ ਜੇ
ਕਿਧੇ ਪਾਸ ਜਾ ਅਸੀਂ ਪੁਕਾਰ ਕਰੀਏ ਕਰ ਕੈਦਨਾਂ ਅਸੀਂ ਬਨ੍ਹਾਈਆਂ ਜੇ
ਇਜ਼ਤ ਆਬਰੂ ਨੰਗਨਮੂਜ ਸਾਡੇ ਏਹਨਾਂ ਪਾਪੀਆਂ ਪਤਾ ਗਵਾਈਆਂ ਜੇ
ਤੁਸਾਨੂੰ ਗੁਰੂ ਦਾ ਵਾਸਤਾ ਖਾਲਸਾ ਜੀ ਹੁਣ ਸ਼ਰਨ ਤੁਹਾਡੀ ਆਈਆਂ ਜੇ
ਹੀਲਾ ਕਰ ਲੌ ਕੋਈ ਕਰਤਾਰ ਸਿੰਘਾ ਨਾਮ ਰਹੇਗਾ ਬੰਦਾ ਛੁਡਾਈਆਂ ਜੇ

ਸਿੰਘਾਂ ਨੇ ਬੰਦਾ ਛੁਡਾਣੀਆਂ

ਜੋਸ਼ ਧਰਮੀਆਂ ਦੇ ਦਿਲ ਮਾਰ ਆਏ ਬੰਦਾਂ ਵਲ ਮੁੜ ਵਾਗ ਝੁਕਾ ਦਿਤੀ
ਗਡੇ ਘੇਰ ਲਏ ਵਿਚ ਖਾਲਸੇ ਨੇ ਖਟਾ ਖਟ ਤਲਵਾਰ ਖੜਕਾ ਦਿਤੀ
ਵਿਚ ਘੜੀ ਦੇ ਮਾਰਕੇ ਗਿਲਜਿਆਂ ਦੀ ਉਤੇ ਧਰਤ ਦੇ ਫੌਜ ਲਟਾ ਦਿਤੀ
ਉਤੇ ਲੋਥ ਦੇ ਲੋਥ ਚੜ੍ਹਾ ਦਿਤੀ ਸ਼ਾਹੀ ਫੌਜ ਨੂੰ ਹਿਲ ਜੁਲੀ ਪਾ ਦਿਤੀ

ਗਡੇ ਖੋਹ ਲਏ ਸਾਰੇ ਕੈਦੀਆਂ ਦੇ ਪਹਿਰ ਵਾਲੀ ਸਪਾਹ ਭਜਾ ਦਿਤੀ
ਕੈਦੀ ਜੰਗਲਾਂ ਦੇ ਵਿਚ ਜਾ ਵਾੜੇ ਘੇਰ ਫੌਜ ਦੀ ਸੁਧ ਭੁਲਾ ਦਿਤੀ
ਲੁਟ ਪੁਟ ਲਿਆ ਅਸਬਾਬ ਬਹੁਤਾ ਸੈਨਾਂ ਪਾਰ ਦਰਯਾਓਂ ਲਘਾ ਦਿਤੀ
ਸਿੰਘਾਂ ਕਰ ਦਲੇਰੀ ਕਰਤਾਰ ਸਿੰਘਾ ਸ਼ਾਹੀ ਫੌਜ ਦੀ ਮਿਟੀ ਉਡਾ ਦਿਤੀ

### ਵਾਕ ਕਵੀ

ਕਬਿਤ ॥ ਲੁਟ ਅਸਬਾਬ ਬਾਦਸ਼ਾਹ ਲਿਆਇਆ ਹਿੰਦ ਵਿਚੋਂ, ਮਾਰ ਮਾਰ ਛਾਪੇ ਸਿੰਘਾਂ ਬਹੁਤਾ ਖੋਹੇ ਖੜਿਆ। ਜ਼ੋਰ ਤਲਵਾਰ ਬੰਦਾਂ ਖੋਹ ਲਈਆਂ ਖਾਲਸੇ ਨੇ ਘਰੋਂ ਘਰੀ ਭੇਜ ਉਪਕਾਰ ਵਡਾ ਕਰਿਆ। ਹੋਈ ਇਹ ਸਾਰ ਹੁਣ ਬਾਦਸ਼ਾਹ ਲਾਚਾਰ ਹੋਯਾ ਖਾਲਸੇ ਤੋਂ ਦੁਖੀ ਹੋਕੇ ਵਿਚੇ ਵਿਚ ਸੜਿਆ।()ਸਰ ਬੁਲੰਦ ਖਾਂ ਤਾਈਂ ਚਾੜ੍ਹਿਆ ਕਰਤਾਰ ਸਿੰਘਾ ਜ਼ੋਰ ਬਹੁਤਾ ਲਾਇਆ ਕੰਮ ਕੁਝ ਭੀ ਨ ਸਰਿਆ ॥ ਕਬਿਤ ॥ ਕਈ ਦਿਨ ਬਾਦਸ਼ਾਹ ਲਾਹੌਰ ਵਿਚ ਰਿਹਾ ਫਿਰ ਖਾਂ ਹਮੀਦ ਤਾਈਂ ਸੂਬਾ ਕਰਿਆ ਲਾਹੌਰ ਦਾ। ਸਰ ਬੁਲੰਦ ਖਾਂ ਤਾਈਂ ਹਾਕਮ ਮੁਲਤਾਨ ਕਰ ਜੈਨਖਾਂ ਸਰਹੰਦ ਵਿਚ, ਕੀਤਾ ਕੰਮ ਗੌਰ ਦਾ ॥ ਸਿੰਘਾਂ ਦੇ ਮੁਕਾਵਨੇ ਨੂੰ ਜੋਰ ਲਾਇਆ ਬਾਦਸ਼ਾਹ ਨੇ ਓੜਕ ਨੂੰ ਵੇਖਿਆ ਨ ਕੰਮ ਕੁਝ ਸੌਰਦਾ। ਕੂਚ ਕਰ ਗਿਆ ਸੁ ਕਰਤਾਰ ਸਿੰਘਾ ਦੇਸ ਵਲ ਸਚਿਆ ਫਸਾਦ ਰਿਹਾ ਸਦਾ ਇਸ ਤੌਰ ਦਾ ॥

### ਸਿੰਘਾਂ ਦਾ ਫੇਰ ਮੁਲਕ ਵਿਚ ਦੌਰਾ

ਕਬਿਤ॥ ਅਹਿਮਦਸ਼ਾਹ ਛਡਕੇ ਪੰਜਾਬ ਜਦ ਚਲਾ ਗਿਆ ਖਾਲਸੇ ਨੇ ਲੁਟਾਂ ਦੂਰ ਤੋੜੀ ਜਾਇ ਲੁਟਿਆ। ਥਾਉਂ ਥਾਈਂ ਜਥੇ ਫੇਰ ਉਸ ਵਿਚ ਫਿਰਨ ਲਗੇ

---

()ਸਰਬੁਲੰਦ ਖਾਂ ਕਾਬਲੀ ਸੀ ਅਹਿਮਦਸ਼ਾਹ ਨੇ ਏਸਨੂੰ ਸਰਹੰਦ ਦੇ ਮਕਾਨਪਰ ਨੌਕਰ ਰਖਕੇ ਪੰਜਾਬ ਦੇ ਬੰਦੋਬਸਤ ਵਾਸਤੇ ਭੇਜ ਦਿਤਾ ਪਰ ਓਸਦੇ ਪਾਸਕੋਈ ਸਮਾਨ ਨਹੀਂ ਸੀ ਓਹਆਣਕੇ ਜਾਲੰਧਰਠਹਿਰ ਗਿਆ ਤੇ ਅਦੀਨਾਬੇਦ ਜਲਧਰੀ ਦੀ ਸਲਾਹ ਨਾਲ ਓਸਨੇ ਸੂਰਤ ਸਿੰਘ ਨੂੰ ਲਾਹੌਰ ਭੇਜਦਿਤਾ, ਓਸੇਵੇਲੇ ਕਰੀਮ ਦਾਦ ਖਾਂ ਸੂਬਾਲਾਹੌਰ ਫੌਜਦਾਰ ਖਾਂ ਹਾਕਮ ਪਸਰੂਰ ਬਾਦਸ਼ਾਹ ਦੇ ਨਾਲ ਗਏ ਹੋਏ ਸਨਤੇ ਪੰਜਾਬ ਖਾਲੀ ਪਿਆ ਸੀ ਤਦ ਸਿੰਘਾਂ ਨੇ ਬਹੁਤ ਜੋਰ ਸੂਰਤਸਿੰਘ ਘਬਰਾ ਗਿਆ ਤਾਂ ਫੇਰ ਅਮੀਰ ਮੁਹੰਮਦ ਖਾਂ ਨੂੰ ਸਰਬੁਲੰਦ ਖਾਂ ਨੇ ਪੰਜ ਸੌ ਅਸਵਾਰ ਦੇ ਕੇ ਭੇਜਿਆ ਪਰ ਜਦ ਸਿੰਘਾਂ ਨੇ ਲਾਹੌਰ ਜਾ ਘੇਰੀ ਤਾਂ ਓਸਨੇ ਡਾਢਾ ਤੰਗ ਪੈਕੇ ਤੀਸ ਹਜ਼ਾਰ ਰੁਪਿਆ ਦੇ ਖਲਾਸੀ ਕਰਾਈ। ਜਿਸਨੇ ਬਦਲੇ ਅਹਿਮਦਸ਼ਾਹ ਨੇ ਗੁਸੇ ਹੋਕੇ ਓਸਦੇ ਖਾਂ ਖਵਾਜਾ ਹਮੀਦ ਖਾਂ ਸੂਬਾ ਲਾਹੌਰ ਬਣਾ ਦਿਤਾ।

ਚੁਗਲਾਂ ਬਖੀਲਾਂ ਦੀਆਂ ਜਾਨਾਂ ਮਾਰ ਕੁਟੀਆਂ ॥ ਸਯਦ ਹਸਨ ਖਾਂ ਮਾਰ ਕਲਾਨੌਰ ਲੁਟੀ ਧਾਇਕੇ ਸਿਆਲਕੋਟ ਜਾਇ ਫੌਜਾਂ ਜੁਟਆਂ। ()ਸ਼ਾਹ ਬੇਗ ਤਾਈਂ ਲੁਟ ਮਾਰ ਕਰਤਾਰ ਸਿੰਘਾ ਕਾਜ਼ੀ ਪਾਜ਼ੀ ਫੜ ਕੇ ਮੁਲਾਨੇ ਜੜ੍ਹਾਂ ਪੁਟੀਆਂ ॥ ਕਬਿਤ ॥ ਧਰਮੀ ਹਕੀਕਤ ਦੇ ਨਾਲ ਜਿਨਾਂ ਪਾਪ ਕੀਤਾ ਚੁਣ ਚੁਣ ਖਾਲਸੇ ਨੇ ਪੁਟ ਦਿਤਾ ਜੜ੍ਹਾਂ ਨੂੰ। ਬੇਗੋਵਾਲ, ਸੋਧਰਾ ਵਜ਼ੀਰਾਬਾਦ ਆਦਿ ਸ਼ਹਿਰ ਸੋਧ ਗੁਜਰਾਤ ਤੇ ਜਲਾਲਪੁਰ ਮੜਾਂ ਨੂੰ ॥ ਫੜਕੇ ਰਈਸਾਂ ਨੂੰ ਕਸੀਸਾਂ ਦੇਕੇ ਧਨ ਲਏ ਆਕੀਆਂ ਦੇ ਮਾਨ ਤੋੜ ਢਾਹ ਦਿਤਾ ਗੜ੍ਹਾਂ ਨੂੰ। ਥਾਓਂ ਥਾਈਂ ਫਿਰ ਗਿਆ ਖਾਲਸਾ ਕਰਤਾਰ ਸਿੰਘਾ ਬਿਨਾਂ ਜੋਰ ਕੌਣ ਡਕੇ ਸੋਣ ਦਿਆਂ ਹੜਾਂ ਨੂੰ ॥

## ਨੂਰਦੀਨ ਤੇ ਸਰਦਾਰ ਚੜ੍ਹਤ ਸਿੰਘ ਦਾ ਜੰਗ

ਅਹਿਮਦਸ਼ਾਹ ਨੇ ਕਾਬਲੋਂ ਜਾਂਦਿਆਂ ਈ ਨੂਰਦੀਨ ਨੂੰ ਤੁਰਤ ਪਠਾਯਾ ਜੀ
ਜ਼ਾਲਮ ਖਾਂ ਨੂੰ ਓਸ ਨੇ ਨਾਲ ਕੀਤਾ ਗਿਲਜਾ ਸਤ ਹਜ਼ਾਰ ਚਲਾਯਾ ਜੀ
ਮਾਰ ਸਿੰਘਾਂ ਨੂੰ ਦੇਸ ਜਾ ਕਰੋ ਕਾਦੂ ਨੂਰਦੀਨ ਸਪਾਹ ਲੈ ਧਾਯਾ ਜੀ
ਗਿਲਜੇ ਵਿਚ ਪੰਜਾਬ ਦੇ ਆਨ ਵੜੇ ਥਾਓਂ ਥਾਈਂ ਫਤੂਰ ਮਚਾਯਾ ਜੀ
੧ਚੜ੍ਹਤ ਸਿੰਘ ਸਰਦਾਰ ਲੈ ਖਾਲਸੇ ਨੂੰ ਅਗੇ ਜਾ ਓਹਨੂੰ ਅਟਕਾਯਾ ਜੀ
ਹੋਯਾ ਜੰਗ ਭਾਰਾ ਦੋਹਾਂ ਪਾਸਿਆਂ ਥੀਂ ਸਿੰਘਾਂ ਤੇਗ ਦਾ ਹਥ ਵਧਾਯਾ ਜੀ
ਨੂਰਦੀਨ ਦੀ ਫੌਜ ਨੇ ਹਾਰ ਖਾਧੀ ਸਿਆਲਕੋਟ ਨੂੰ ਮੂੰਹ ਉਠਾਯਾ ਜੀ
ਵਿਚ ਕਿਲੇ ਦੇ ਜਾਇਕੇ ਵੜ ਬੈਠਾ ਮਾਹਿਰ ਖਾਲਸੇ ਨੇ ਘੇਰਾ ਪਾਯਾ ਜੀ
ਚੌਵੀ ਦਿਨ ਬੀਤੇ ਖਾਨ ਤੰਗ ਪਿਆ ਮੁਕੀ ਰਸਤ ਤੇ ਬਹੁਤ ਘਬਰਾਯਾ ਜੀ
ਰਾਤ ਨਿਕਲ ਚੋਰੀ ਜੰਮੂ ਜਾਇ ਵੜਯਾ ੨ਰਾਜੇ ਉਸਨੂੰ ਪਾਸ ਠਹਿਰਾਯਾ ਜੀ
ਲੁਟ ਪੁਟ ਸਲਕੋਟ ਨੂੰ ਸਿੰਘ ਆਏ ਡੇਰਾ ਗੁਜਰਾਂਵਾਲੇ ਆ ਲਾਯਾ ਜੀ
ਉਥੇ ਕਰ ਸਲਾਹ ਮੁੜ ਖਾਲਸੇ ਨੇ ਕਚਾ ਕਿਲ੍ਹਾ ਭਾਰੀ ਚਾ ਬਨਾਯਾ ਜੀ

---

()ਏਹ ਓਸ ਹਾਕਮ ਅਮੀਰ ਬੇਗ ਦਾ ਪੁਤ੍ਰ ਸੀ ਜਿਸਨੇ ਹਕੀਕਤ ਰਾਏ ਧਰਮੀ ਨੂੰ ਕਤਲ ਕੀਤਾ ਸੀ। ਤੇ ਸਿੰਘਾਂ ਨੇ ਪੂਰਾ ੨ ਬਦਲਾ ਲੀਤਾ। ਸਾਰਾ ਬ੍ਰਿਤਾਂਤ ਪੜ੍ਹਨ ਲਈ ਸਿਦਕ ਖਾਲਸਾ ਗ੍ਰੰਥ ਮੰਗਵਾਕੇ ਪੜ੍ਹੋ।
੧ਸੁਕ੍ਰਚਕੀਆ ਮਹਾਰਾਜੇ ਰਣਜੀਤ ਸਿੰਘ ਦਾ ਦਾਦਾ ॥ ੨ਰਾਜੇ ਰਣਜੀਤ ਦੇਉ ਨੇ।

ਚੜਤ ਸਿੰਘ ਸਰਦਾਰ ਨੂੰ ਸੌਂਪ ਦਿਤਾ ਜਮੂੰਆਂ ਦਾਰੂ ਸਿਕਾ ਕਰਵਾਯਾ ਜੀ
ਜਿਤ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਦੇਸ ਜ਼ੋਰ ਦੇ ਨਾਲ ਦਬਾਯਾ ਜੀ

ਖਵਾਜੇ ਹਮੀਦ ਖਾਂ ਦੀ ਗੁਜਰਾਂਵਾਲੇ ਤੇ ਚੜਾਈ

ਖਬਰ ਕਿਲੇ ਦੀ ਸੁਣ ਹਮੀਦ ਖਾਂ ਦੀ ਉਸੇ ਵਕਤ ਲਾਹੌਰੋਂ ਚੜ੍ਹਾਈ ਹੋਈ
ਚੜਤ ਸਿੰਘ ਨੂੰ ਓਸ ਨੇ ਘੇਰਿਆ ਆ ਦੋਹਾਂ ਧਿਰਾਂ ਦੀ ਖੂਬ ਲੜਾਈ ਹੋਈ
ਅੰਦਰ ਲੜੇ ਸਰਦਾਰ ਦੀ ਫੌਜ ਜੰਗੀ ਬਾਹਰ ਛਾਵਨੀ ਤੁਰਕ ਨੇ ਪਾਈ ਹੋਈ
ਵਿਚ ਦੇਸ ਦੇ ਸਿੰਘਾਂ ਨੂੰ ਖਬਰ ਹੋਈ ਦੂਰੋਂ ਨੇੜਿਓਂ ਤੁਰਤ ਹੀ ਧਾਈ ਹੋਈ
ਹਥ ਪੈਰਾਂ ਦੀ ਪਈ ਹਮੀਦ ਖਾਂ ਨੂੰ ਵੇਖੀ ਖਾਲਸੇ ਦੀ ਘਟਾ ਛਾਈ ਹੋਈ
ਨਠ ਗਿਆ ਲਾਹੌਰ ਨੂੰ ਜਾਨ ਲੈ ਕੇ ਮਸਾਂ ਮਸਾਂ ਹੀ ਪਲਾ ਛੁਡਾਈ ਹੋਈ
ਤੋਪਾਂ ਹਥ ਸਰਦਾਰ ਦੇ ਆ ਗਈਆਂ ਮਿਹਰ ਗੁਰਾਂ ਦੀ ਆਨ ਸਹਾਈ ਹੋਈ
ਬਝਾ ਰਾਜ ਦਾ ਮੁਢ ਕਰਤਾਰ ਸਿੰਘਾ ਕਾਰ ਕੀਤੀ ਹੋਈ ਫਲਦਾਈ ਹੋਈ

ਅਹਿਮਦਸ਼ਾਹ ਦੀ ਹਾਕਮਾਂ ਨੂੰ ਤਾਕੀਦ ਤੇ ਸਿੰਘਾਂ ਨੂੰ ਦੁਖ

ਦੂਯਾ ਛੰਦ ॥ ਇਹ ਭੀ ਖਬਰ ਹੋਈ ਸ਼ਾਹ ਤਾਈਂ ਜ਼ੋਰ ਸਿੰਘਾਂ ਨੇ ਪਾਯਾ। ਸਖਤ ਹੁਕਮ ਲਿਖ ਓਸ ਕਾਬਲੋਂ ਵਿਚ ਪੰਜਾਬ ਪੁਚਾਯਾ ॥ ਜ਼ੀਅਨ ਖਾਂ ਨੂੰ ਲਿਖਿਆ ਆਇਆ ਤੁਰਤ ਪੰਜਾਬੇ ਜਾਓ । ਨਾਲ ਲਾਹੌਰੀ ਸੂਬੇ ਮਿਲਕੇ ਸਿੰਘਾਂ ਤਾਈਂ ਮੁਕਾਓ। ਸਰ ਬੁਲੰਦ ਖਾਂ ਨੂੰ ਮੁਲਤਾਨੇ ਇਹ ਧਮਕੀ ਆਈ ਬੰਦੋਬਸਤ ਕਰੋ ਤੁਮ ਜਲਦੀ ਗਰਦੀ ਸਿੰਘਾਂ ਪਾਈ ॥ ਸੁਣਕੇ ਹੁਕਮ ਸ਼ਾਹ ਦਾ ਸਖਤਾ ਹੋਇ ਲਾਹੌਰ ਅਕੱਠੇ। ਨੂਰਦੀਨ, ਜ਼ਾਲਮ ਖਾਂ ਆਦਿਕ ਆਏ ਹਾਕਮ ਨਠੇ॥ ਕਰ ਸਲਾਹ ਫੌਜ ਕਰ ਕਠੀ ਚਾਰੋਂ ਤਰਫ ਚੜ੍ਹਾਈ। ਮੋਮਨ ਖਾਂ ਤੇ ਜਾਲਮ ਖਾਂ ਨੇ ਮਲ ਲਈ ਇਕ ਦਾਈ ॥ ਮੀਰ ਮੁਹੰਮਦ ਦੂਏ ਪਾਸੇ ਚੜਿਆ ਲੈ ਕੇ ਫੌਜਾਂ। ਸਰ ਬੁਲੰਦ ਖਾਂ ਚੜ੍ਹਿਆ ਸੂਬਾ ਜਿਉਂ ਦਰਿਆਈ ਮੌਜਾਂ ॥ ਜੀਅਨ ਖਾਂ ਆ ਪੱਟੀ ਗਿਰਦੇ ਡੇਰੇ ਖੂਬ ਜਮਾਏ॥ ਮਾਰੋ ਪਕੜ ਸਿੰਘਾਂ ਦੇ ਤਾਈਂ ਸਖਤੇ ਹੁਕਮ ਚੜ੍ਹਾਏ॥ ਜਥੇ ਸਿੰਘਾਂ ਦੇ ਹੋ ਹੋ ਕਠੇ ਲੜੇ ਬਹੁਤ ਬਲ ਲਾਏ। ਹੋਇਆ ਦੇਸ ਅਕਠਾ ਸਾਰਾ ਪੇਸ਼ ਨ ਕੋਈ ਜਾਏ॥ ਕਈ ਥਾਈਂ ਜੰਗ ਹੋਇ ਭਾਰੇ ਵਹਿਨ

ਖੂਨ ਦੇ ਵਗੇ। ਤੁਰਕਾਂ ਦੇ ਦਲ ਚੜ੍ਹ ਚੜ੍ਹ ਆਵਨ ਥਹੁ ਪਤਾ ਨਾ ਲਗੇ॥ ਸਿੰਘਾਂ ਨੂੰ ਪਿੰਡਾਂ ਵਿਚ ਟਿਕਨਾ ਹੋਇਆ ਬਹੁਤ ਉਖੇਰਾ। ਤੁਰਕ ਨਾ ਪਿਛਾ ਛਡਦੇ ਦਿਸਨ ਲਾਇਆ ਜ਼ੋਰ ਬਥੇਰਾ॥ ਲੋਕ ਹਾਕਮਾਂ ਤੋਂ ਡਰਨ ਵੜਨ ਨ ਪਿੰਡੀ ਦੇਂਦੇ। ਸਿੰਘ ਜੰਗਲਾਂ ਦੇ ਵਿਚ ਰਹਿ ਰਹਿ ਦੁਖ ਕੜੀਏ ਸਹਿੰਦੇ॥ ਜੇ ਕੋਈ ਸਿੰਘ ਆ ਜਾਵੇ ਕਿਧਰੇ ਪਿੰਡਾਂ ਦੇ ਵਿਚ ਭਾਈ। ਪੇਂਚ ਫੜਾਵਨ ਝਟ ਓਸਨੂੰ ਲੈ ਕੇ ਨਾਲ ਸਿਪਾਹੀ॥ ਪਿੰਡਾਂ ਦੇ ਵਿਚ ਖਿੰਡ ਪੁੰਡ ਕੇ ਬੈਠ ਸਿਪਾਹੀ ਰਹੇ। ਰੌਲਾ ਪਿਆ ਦੇਸ ਵਿਚ ਸਾਰੇ ਸਿੰਘ ਜੰਗਲੀ ਗਏ॥ ਦਾ ਲਗੇ ਆ ਮਾਰਨ ਛਾਪੇ ਓਹ ਭੀ ਖੈਰ ਨ ਕਰਦੇ। ਪਿਛਾ ਕਰਨ ਤੁਰਕ ਭੀ ਨਾਹੀਂ ਰਹਿਣ ਪਛਾਹਾਂ ਡਰਦੇ॥ ਪਰ ਸਿੰਘਾਂ ਨੂੰ ਬਹੁ ਉਖਿਆਈ ਬਣੀ ਲਾਚਾਰੀ ਭਾਰੀ। ਇਕ ਥਾਓਂ ਨ ਟਿਕਨਾ ਮਿਲਦਾ ਰਹਿੰਦਾ ਪਈ ਖਵਾਰੀ॥ ਵਿਚ ਜੰਗਲਾਂ ਭੁੰਞੇ ਸੌਣਾ ਮੀਂਹ ਪਾਲੇ ਨੂੰ ਜਰਨਾ। ਵਾਉ ਹਨੇਰੀ ਠਕਾ ਠੇਰਾ ਵਿਚ ਧੁਪ ਦੇ ਸੜਨਾ॥ ਖੂਨ ਪੀਣ ਨੂੰ ਕੁਝ ਨ ਲਭੇ ਪੰਞੂ ਡੇਲੇ ਖਾਣੇ। ਬੇਰ ਸੰਗਰੀ ਸਾਗ ਅਲੂਣਾ ਖਾ ਖਾ ਡੰਗ ਟਪਾਣੇ॥ ਕਚੇ ਮਾਰ ਸ਼ਕਾਰ ਖਾਵਨੇ ਸਭ ਪਦਾਰਰ ਛੁਟੇ। ਧਰਮ ਰਿਹਾ ਇਕ ਨਾਲ ਸਿੰਘਾਂ ਦੇ ਹੋਰ ਸੰਬੰਧੀ ਟੁਟੇ। ਪਾਟ ਝਿਰੇ ਤੇ ਦਸਤਾਰੇ ਤੇੜ ਕਛਹਿਰੇ ਪਾਟੇ। ਲੇਫ ਤੁਲਾਈ ਘਾਹ ਪਰਾਲੀ ਸਭ ਚੀਜ਼ਾਂ ਦੇ ਘਾਟੇ॥ ਸਪ ਅਠੂਹੇਂ ਲੜਨ ਫਿਰਦਿਆਂ ਜੁਤੀ ਕਿਸੇ ਨ ਪੈਰੀਂ। ਦੁਖਾਂ ਦਾ ਕੁਝ ਅੰਤ ਨ ਯਾਰੋ ਘੜੀ ਨ ਲੰਘੇ ਖੈਰੀਂ॥ ਸਿਰ ਨ੍ਹਾਵਣ ਨੂੰ ਦਹੀਂ ਨਾ ਲਭੇ ਤੇਲ ਘਿਉ ਨ ਲਭੇ। ਕੀਹ ਕੀਹ ਚੀਦਾਂ ਗਿਣ ਸੁਨਾਵਾਂ ਜਾਨਣ ਲੋਕੀ ਸਭੇ॥ ਪਏ ਵਛੋੜੇ ਧੀਆਂ ਪੁਤਾਂ ਖਬਰ ਕਿਸੇ ਦੀ ਨਾਹੀਂ ਫਿਰ ਭੀ ਕਰਨ ਦੁਆਈਂ ਸਤਿਗੁਰ ਸਿਖੀ ਸਿਦਕ ਨਬਾਹੀਂ॥ ਅੰਤ ਦੁਖ ਦਾ ਕੁਝ ਨਾ ਰਿਹਾ ਤੁਰਕਾਂ ਬਹੁਤ ਸਤਾਏ। ਧੰਨ ਉਨ੍ਹਾਂ ਦੀਆਂ ਮਾਵਾਂ ਭਾਈ ਜਿਨ੍ਹਾਂ ਸਿਦਕੀ ਜਾਏ॥ ਦੁਖਾਂ ਤਾਈਂ ਦੁਖ ਨ ਜਾਨਨ ਕਰ ਕੇ ਸ਼ੁਕਰ ਲੰਘਾਂਦੇ। ਭਾਣਾ ਮੰਨ ਅਕਾਲ ਪੁਰਖ ਦਾ ਬੁਰਾ ਨ ਕਦੇ ਮਨਾਂਦੇ॥ ਜੋ ਸਿਰ ਬੀਤੇ ਵਾਹ ਵਾਹ ਕਰ ਕੇ ਝਲਨ ਗੁਰੂ ਪਿਆਰੇ।

ਪਏ ਉਡੀਕਨ ਰਖ ਭਰੋਸੇ ਗੁਰੂ ਵਾਕਾਂ ਨੂੰ ਸਾਰੇ ॥ ਹਨੇ ਹਨੇ ਰਾਜ ਸਿੰਘਾ ਦਾ ਸਤਿਗੁਰ ਕਹਿ ਗਏ ਹੋਣਾ। ਤੁਰਕ ਰਾਜ ਦਾ ਅੰਤ ਹੋ ਜਾਸੀ ਝੰਡਾ ਧਰਮ ਖਲੋਣਾ ॥ ਏਹ ਕਰਤਾਰ ਸਿੰਘਾ ਸਿਰ ਬੀਤੀ ਸਿੰਘਾਂ ਬਹੁ ਉਖਿਆਈ। ਸਿਫਤ ਉਨ੍ਹਾਂ ਦੀ ਮੈਥੋਂ ਹੁੰਦੀ ਮੂਲ ਨ ਕੁਝ ਵਡਿਆਈ ॥

## ਵਾਕ ਕਵੀ

ਦ੍ਵੈਯਾ ਛੰਦ ॥ ਵਾਹ ਸਿੰਘ ਓਹ ਗੁਰ ਪਿਆਰੇ ਸਿਖੀ ਸਿਦਕ ਨਭਾਂਗੇ ॥ ਸਿਖੀ ਖੰਡਿਓਂ ਤਿਖੀ ਉੱਤੇ ਸਾਬਤ ਲੰਘ ਵਖਾਂਗੇ ॥ ਸਤਿਗੁਰ ਜੀ ਦੀ ਮੇਹਨਤ ਕੀਤੀ ਘਟੇ ਨਾਹ ਰੁਲਾਈ। ਦਿਨ ਦੂਣੀ ਤੇ ਰਾਤ ਚੌਗਨੀ ਕਰਕੇ ਸਗੋਂ ਦਖਾਈ ॥ ਇਹ ਲੱਾਲਾਂ ਤੋਂ ਮਹਿੰਗੀ ਸਿਖ ਪੂਰੇ ਗੁਰਾਂ ਖਰੀਦੀ। ਕਦਰ ਨ ਪਾਈ ਅਸਾਂ ਮੂਰਖ ਨਿਮਕ ਹਰਾਮ ਬਦੀਦੀ ॥ ਇਸ ਸਿਖੀ ਦੇ ਬਦਲੇ ਸਤਿ-ਗੁਰ ਨਾਨਕ ਦੁਖ ਹਜ਼ਾਰਾਂ। ਸਿਰ ਤੇ ਝਲ ਓਹ ਰਹੇ ਉਮਰ ਭਰ ਫਿਰਦੇ ਜਗਲ਼ ਗਾਰਾਂ ॥ ਇਸ ਸਿਖੀ ਦੇ ਬਦਲੇ ਦੇਖੋ ਗੁਰ ਅੰਗਦ ਜੀ ਭਾਈ। ਹਲ ਵਾਹੇ ਤੇ ਪਠੇ ਢੋਏ ਔਖੀ ਸੇਵ ਕਮਾਈ ॥ ਇਸ ਸਿਖੀ ਦੇ ਬਦਲੇ ਤੀਜੇ ਅਮਰਦਾਸ ਗੁਰ ਬੂੜ। ਬਾਰਾਂ ਬਰਸ ਪਾਣੀ ਰਹੇ ਢੋਂਦੇ ਹੋ ਕੇ ਸੇਵਕ ਗੂੜੇ ॥ ਇਸ ਸਿਖੀ ਦੇ ਬਦਲੇ ਦੇਖੋ ਰਾਮਦਾਸ ਗੁਰ ਭਾਈ। ਘਰ ਸੌਹਰੇ ਸਿਰ ਚਾਇ ਟੋਕਰੀ ਡਾਢੀ ਕਾਰ ਕਮਾਈ ॥ ਇਸ ਸਿਖੀ ਦੇ ਬਦਲੇ ਸਤਿਗੁਰ ਅਰਜਨ ।ਸਰ ਅਵਤਾਰਾਂ। ਮਿਟੀ ਢੋਈ ਸਿਰ ਦੇ ਉੱਪਰ ਆਪ ਕਢੀਆਂ ਕਾਰਾਂ ॥ ਏਸੇ ਸਿਖੀ ਬਦਲੇ ਬੁਢਾ ਪੈੜਾ, ਮੰਝ, ਪਿਰਾਨਾ। ਕੂੜਾ ਹੂੰਜ ਪਿੰਡਾਂ ਤੋਂ ਲਿਆਉਂਦੇ ਵਿਚ ਆਵਿਆਂ ਪਾਨਾ ॥ ਏਸੇ ਸਿਖੀ ਬਦਲੇ, ਦਿਲੀ ਤੇਗ ਬਹਾਦਰ ਰਹਿਕੇ। ਕੀਤਾ ਸਿਰ ਕੁਰਬਾਨ ਦੇਸ ਤੇ ਦੁਖ ਤਸੀਹੇ ਸਹਿਕੇ ॥ ਏਸੇ ਸਿਖੀ ਬਦਲੇ ਦੇਖੋ ਦਸਮ ਗੁਰੂ ਜੀ ਭਾਈ। ਛੋਟੀ ਉਮਰੇ ਛਡ ਖੁਸ਼ੀ ਨੂੰ ਤੇਗ ਧਰਮ ਦੀ ਚਾਈ ॥ ਏਸੇ ਸਿਖੀ ਉੱਤੇ ਵਾਰੇ ਗੁਰੂ ਜੀ ਆਨੰਦ ਭਾਰੇ। ਸਾਰੀ ਉਮਰ ਆਰਾਮ ਨਾਲ ਨ ਬੈਠੇ ਇਕ ਦਿਹਾੜੇ। ਏਸੇ ਸਿਖੀ ਬਦਲੇ ਸਤਿਗੁਰੂ ਕੀਤੇ ਏਡ ਅਖਾੜੇ। ਰਾਤ ਦਿਨੇ ਰਹੇ ਕਮਰਾਂ

ਕਸੇ ਹੀ ਝੰਡੇ ਜ਼ੁਲਮ ਉਖਾੜੇ ॥ ਏਸੇ ਸਿਖੀ ਬਦਲੇ ਸਤਿਗੁਰ ਕਈ ਕਰੋੜ ਰੁਪਯਾ। ਛਡੇ ਕਿਲੇ ਕੋਟ ਸੁਖ ਘਰ ਦੇ ਸ਼ਾਨ ਸ਼ੌਕਤ ਸਭ ਰਿਹਾ ॥ ਏਸੇ ਸਿਖੀ ਉਤੋਂ ਗੁਰ ਜੀ ()ਚਾਰ ਅਖਾਂ ਦੇ ਤਾਰੇ। ਵਾਰੇ ਲਾਲ ਪਿਆਰੇ ਟੋਟੇ ਉਹ ਜਿਗਰ ਦੇ ਚਾਰੇ। ਏਸੇ ਸਿਖੀ ਬਦਲੇ ਭਾਈ ਮਣੀ ਸਿੰਘ ਦੁਖ ਪਾਏ। ਵਿਚ ਲਾਹੌਰ ਜ਼ਾਲਮਾਂ ਹਥੋਂ ਬੰਦ ਬੰਦ ਤੁੜਵਾਏ ॥ ਏਸੇ ਸਿਖੀ ਬਦਲੇ ਡਾਢਾ ਦੁਖ ਤਾਰੂ ਸਿੰਘ ਪਾਇਆ। ਸੀਸ ਖੋਪਰੀ ਜਣੇ ਕੇਸਾਂ ਦੇ ਸਾਰਾ ਚਮ ਲੁਹਾਇਆਂ ॥ ਏਸੇ ਸਿਖੀ ਬਦਲੇ ਭਾਈ ਮਤੀਦਾਸ ਗੁਰ ਪਿਆਰੇ। ਸਣੇ ਦਿਆਲੇ ਦਿਲੀ ਦੇ ਵਿਚ ਚੀਰੇ ਧਰਕੇ ਆਰੇ ॥ ਏਸੇ ਸਿਖੀ ਬਦਲੇ ਸਿਦਕੀ ਸਿੰਘ ਸੁਬੇਗ ਸਿਆਨਾ। ਬੇਟੇ ਸਣੇ ਸੁਬਾਜ ਸਿੰਘ ਦੇ ਮਾਰਿਆ ਮੁਸਲਮਾਨਾਂ ॥ ਏਸੇ ਸਿਖੀ ਬਦਲੇ ਪਾ ਗਏ ਲਖਾਂ ਸਿੰਘ ਸ਼ਹੀਦੀ। ਪਏ ਰਣਾਂ ਵਿਚ ਟੋਟੇ ਹੋ ਕੇ ਭਜੇ ਨ ਬਣ ਗੀਦੀ ॥ ਏਸੇ ਸਿਖੀ ਬਦਲੇ ਲਖਾਂ ਸਿੰਘ ਜੰਗਾਂ ਵਿਚ ਮੋਏ। ਸਿਖੀ ਹਵਨ ਕੁੰਡ ਦੇ ਅੰਦਰ ਆਪ ਆਹੂਤੀ ਹੋਏ॥ ਕਿਸ ਕਿਸ ਦਾ ਮੈਂ ਨਾਮ ਸੁਨਾਵਾਂ ਗਿਣ ਗਿਣ ਏਸੇ ਪਿਆਰੇ। ਸਿਖੀ ਰਖਨ ਬਦਲੇ ਜਿਨ੍ਹਾਂ ਦੁਖ ਬੇਅੰਤ ਸਹਾਰੇ ॥ ਹੈ ਸ਼ਾਬਾਸ਼ ਉਨ੍ਹਾਂ ਦੇ ਤਾਈਂ ਓਹ ਗੁਰਾਂ ਦੇ ਪਿਆਰੇ। ਦੁਖ ਵਿਚ ਨਭਾ ਗਏ ਸਿਖੀ ਸਿਦਕ ਭਰੋਸੇ ਭਾਰੇ ॥ ਸਿਖੀ ਇਹ ਖਰੀਦੀ ਮਹਿੰਗੀ ਕਦਰ ਅਸਾਂ ਨ ਜਾਤੀ। ਰਤਨ ਮਣੀ ਗਲ ਬਾਂਦਰ ਬਧੀ ਉਸ ਨ ਸਾਰ ਪਛਾਤੀ। ਸਿਖੀ ਸਿਖਿਆ ਜਿਨ੍ਹਾਂ ਵਿਚਾਰੀ ਪਰਮਗਤੀ ਨੂੰ ਪਾ ਗਏ। ਸਿਖੀ ਅਸਾਂ ਨਾ ਚਾਲ ਉਨ੍ਹਾਂ ਦੀ ਸਾਨੂੰ ਬਹੁਤ ਸਖਾ ਗਏ। ੧ਨਾਮ ਧਿਆਨਾ ਤੇ ਵੰਡ ਖਾਣਾ ਸਬਰ ਸ਼ੁਕਰ ਵਿਚ ਰਹਿਣਾ। ਗੋ ਗਰੀਬ ਦੀ ਰਖਿਆ ਕਰਨੀ ਵਿਚ ਵਿਸ਼ੇ ਨ ਪੈਣਾ ॥ ਸੀਤਲਤਾਈ ਧਰਮ ਰਖਣਾ, ਜਪ, ਤਪ, ਸੰਯਮ ਕਰਨਾ। ਮਿਠਾ ਬੋਲਣ ਨੀਵਾਂ ਚਲਣ ਪਾਪ ਕਰਨ ਤੋਂ ਡਰਨਾ ॥ ਖਟ ਘਾਲ ਕੇ ਹਥੋਂ ਦੇਨਾ ਮੰਦੇ ਪੈਰ ਨ ਧਰਨਾ। ਅੰਦਰ ਬਾਹਰਿ ਇਕੋ

---

()ਚਵ੍ਹਾਂ ਸਾਹਿਬਜ਼ਾਦਿਆਂ ਦਾ ਬ੍ਰਿਤਾਂਤ ਚੌਧਵੀਂ ਵਾਰ ਛਪਕੇ॥=) ਨੂੰ ਹਥੋ ਹਥੀ ਵਿਕ ਰਿਹਾ ਹੈ

੧ਇਹ ਅਗੇ ਦਸੀ ਹੋਈ ਨਮੂਨੇ ਮਾਤਰ ਸਿਖੀ ਦੀ ਸ਼ਕਲ ਹੈ।

ਜਿਹਾ ਦਗਾ ਫਰੇਬ ਨ ਕਰਨਾ॥ ਪਰ ਤਨ ਪਰ ਧਨ, ਪਰ ਦੋਖਾਂ ਤੇ ਹਰਗਿਜ਼ ਨਜ਼ਰ ਨ ਧਰਨੀ। ਇਕ ਅਕਾਲ ਪੁਰਖ ਬਿਨ ਦੂਜੀ ਆਸ ਰਿਦੇ ਨ ਕਰਨੀ॥ ਗੁਰਭਾਈ ਤੇ ਜਾਨ ਵਾਰਨ ਦਿਲ ਨ ਕਿਸੇ ਦੁਖਾਣਾ। ਨੇਕ ਕਮਾਈ ਕਰਕੇ ਖਾਣੀ ਕਦੇ ਹਰਾਮ ਨ ਖਾਣਾਂ॥ ਇਤਿਆਦਿਕ ਸਿਖੀ ਦੇ ਲਛਨ ਸਾਨੂੰ ਓਹ ਸਿਖਾ ਗਏ। ਨਿਰੇ ਸਿਖਾ ਗਏ ਨਹੀਂ ਪਿਆਰੇ ਕਰ ਸਚ ਵਖਾ ਗਏ। ਓਹ ਦੁਖਾਂ ਵਿਚ ਸਾਬਤ ਰਹੇ ਡੋਲੇ ਨਾਹ ਕਦਾਈਂ। ਅਸੀਂ ਸੁਖਾਂ ਵਿਚ ਮਸਤ ਹੋ ਬੈਠੇ ਕਦਰ ਪਛਾਤੀ ਨਾਹੀਂ॥ ਓਹ ਤਲਵਾਰਾਂ ਝਲ ਸਿਰਾਂ ਤੇ ਹਰਦਮ ਸ਼ੁਕਰ ਮਨਾਂਦੇ। ਅਸੀਂ ਬਹਾਰਾਂ ਦੇ ਵਿਚ ਬੈਠੇ ਸਿਖੀ ਛਡੀ ਜਾਂਦੇ॥ ਓਹ ਕੁਰਬਾਨ ਪੁਤਾਂ ਨੂੰ ਕਰਕੇ ਫੂਲੇ ਨਾਹ ਸਮਾਂਦੇ। ਅਸੀਂ ਧਰਮ ਤੇ ਕੌਡੀ ਦੇਣੋਂ ਮੂੰਹ ਪਿਛਾਂਹ ਛੁਪਾਂਦੇ॥ ਓਹ ਤਨ, ਮਨ, ਧਨ ਵਾਰਨ ਕਰਦੇ ਸਭ ਕੁਝ ਤੇਰਾ ਕਹਿੰਦੇ। ਅਸੀਂ ਸਿਖੀ ਨੂੰ ()ਵੇਚ ਵਢੀ ਲੈ ਉੱਚੇ ਹੋ ਹੋ ਬਹਿੰਦੇ॥ ਓਹ ਸੇਵਕ ਬਣ ਸੇਵਾ ਕਰਦੇ ਧੂੜ ਸਿਖਾਂ ਦੀ ਚਾਹੁੰਦੇ। ਅਸੀਂ ਸਿਖਾਂ ਤੋਂ ਨਫਰਤ ਕਰਦੇ ਟਿਚਕਰ ਸੌ ਸੁਨਾਂਦੇ॥ ਓਹ ਜੰਗਲਾਂ ਦੇ ਵਿਚ ਰਹਿ ਰਹਿ ਸਹਿ ਸਹਿ ਦੁਖ ਨ ਡੋਲੇ। ਅਸੀਂ ਮਹਲਾਂ ਦੇ ਵਿਚ ਬੈਠੇ ਬਣੇ ਸਿਦਕ ਦੇ ਪੋਲੇ॥ ਓਹ ਭੁਖੇ ਤਿਰਹਾਏ ਰਹਿੰਦੇ ਫਿਰ ਸਿਦਕੋਂ ਨਾ ਹਾਰੇ। ਅਸੀਂ ਪਦਾਰਥ ਬਤੀ ਖਾ ਕੇ ਗੁਰ ਉਪਕਾਰ ਵਸਾਰੇ॥ ਓਹ ਉਜਾੜਾਂ ਦੇ ਵਿਚ ਭੁੰਝੇ ਪੈਸਨ ਦੁਖ ਉਠਾਂਦੇ। ਅਸੀਂ ਨਵਾਰੀ ਪਲੰਘਾਂ ਉੱਤੇ ਪਏ ਘੁਰਾੜੇ ਲਾਂਦੇ॥ ਓਹ ਤਨ ਨੰਗੇ ਬਿਨਾਂ ਕਪੜੇ ਰਹੇ ਭਾਣੇ ਵਿਚ ਰਾਜੀ। ਅਸੀਂ ਪੁਸ਼ਾਕਾਂ ਪਹਿਰ ਚੌਹਰੀਆਂ ਸ਼ੁਕਰ ਬਜਾਂਦੇ ਹਾਂ ਜੀ॥ ਓਹ ਪੈਰਾਂ ਤੋਂ ਨੰਗੇ ਫਿਰਦੇ ਰਾਤ ਦਿਨੇ ਜੰਗ ਕਰਦੇ। ਅਸੀਂ ਬੂਟ ਗੁਰਗਾਬੀ ਪਾ ਕੇ ਸ਼ੁਕਰ ਨ ਇਕ ਦਮ ਭਰਦੇ॥ ਓਹ ਵਛੋੜੇ ਧੀਆਂ ਪੁਤ੍ਰਾਂ ਛਡ ਪਿਆਰੀਆਂ ਨਾਰਾਂ। ਸਹਿੰਦੇ ਰਹੇ ਸਿਖੀ ਦੇ ਬਦਲੇ ਸਿਰ ਤੇ ਦੁਖ ਹਜਾਰਾਂ॥ ਓਹ ਕੇਸਾਂ ਦੇ ਨਾਲ ਸਿਖੀ ਦਾ ਨਿਭਨਾ ਹਰ ਦਮ ਚਾਹੁੰਦੇ। ਕਈ ਕੇਸਾਂ ਨੂੰ ਸਿਰ ਤੇ ਕੂੜਾ ਬਧਾ ਭਾਰ ਸੁਨਾਂਦੇ॥ ਓਹ ਕੇਸਾਂ

()ਓਹ ਮੇਰੇ ਜਹੇ ਪਾਪੀ ਜੋ ਸਿਖੀ ਦੀ ਸਹੁੰ ਖਾਕੇ ਵਢੀ ਲੈਕੇ ਝੂਠੀ ਗਵਾਹੀ ਦੇ ਆਉਂਦੇ ਹਨ।

ਨੂੰ ਮੋਹਰ ਗੁਰਾਂ ਦੀ ਜਾਨ ਸਬੂਤ ਰਖਾਂਦੇ। ਕਈ ਭਰਾ ਫਜ਼ੂਲ ਸਮਝ ਕੇ ਕੇਸ ਰਖਣ ਨ ਚਾਂਹਦੇ। ਦਾੜ੍ਹਾ ਕੇਸ ਨਸ਼ਾਨ ਸਿਖੀ ਦਾ ਓਹਨਾ ਜਾਤਾ ਭਾਈ। ਹੁਣ ਸਿਖਾਂ ਦੇ ਪੁਤ ਕਰਾਂਦੇ ਚੁਣ ਚੁਣ ਖੂਬ ਸਫਾਈ॥ ਉਹਨਾਂ ਤਾਈਂ ਦਹੀਂ ਨ ਲਭੇ ਕੇਸੀਂ ਨ੍ਹਾਉਨ ਵਿਚਾਰੇ। ਸਾਂਭ ਸਾਂਭ ਕੇ ਰਖਦੇ ਸਨ ਓਹ ਮੋਹਰ ਗੁਰਾਂ ਦੀ ਸਾਰੇ॥ ਸਾਨੂੰ ਨਹੀਂ, ਸਬੂਨ, ਤੇਲ ਦਾ ਘਾਟਾ ਨ ਕੁਝ ਭਾਈ। ਭਾਵੇਂ ਨ੍ਹਾ ਕੇ ਰੋਜ਼ ਕੇਸਾਂ ਦੀ ਕਰੀਏ ਖੂਬ ਸਫਾਈ॥ ਫਿਰ ਭੀ ਦਾਤ ਅਕਾਲ ਪੁਰਖ ਦੀ ਸਾਨੂੰ ਨਹੀਂ ਸੁਖਾਂਦੀ। ਉਸਦੀ ਕੀਤੀ ਮੇਟ ਆਪਨੀ ਹੈ ਚਤੁਰਾਈ ਭਾਂਦੀ॥ ਉਹ ਦੁਖਾਂ ਵਿਚ ਰਾਤ ਦਿਨੇ ਰਹਿ ਬਾਣੀ ਹਰ ਦਮ ਪੜ੍ਹਦੇ। ਅਸੀਂ ()ਸੁਖਾਂ ਦੀ ਨੀਂਦਰ ਸੁਤੇ ਪੜ੍ਹਨ ਵਾਲੇ ਨਾਲ ਲੜਦੇ॥ ਕਿਥੋਂ ਤੋੜੀ ਲਿਖਾਂ ਇਹ ਗਲਾਂ ਮੈਨੂੰ ਅੰਤ ਨ ਲਭੇ। ਹਰ ਗਲੇ ਸਨ ਓਹ ਪਵਿਤਰ ਸਾਡੇ ਨਾਲੋਂ ਸਭੇ॥ ਜੀਉਨ ਉਨਾਂ ਦਾ ਸੀ ਪਵਿਤਰ ਕਰਮ ਪਵਿਤਰ ਸਾਰੇ। ਅੰਦਰੋਂ ਬਾਹਰੋਂ ਓਹ ਪਵਿਤਰ ਹੈਸਨ ਗੁਰੂ ਪਿਆਰੇ॥ ਚਾਲ ਸਿਖੀ ਦੀ ਸਿਖੀ ਉਹਨਾਂ ਰਮਜ਼ ਪਰੇਮ ਪਛਾਤੀ। ਖੇਲ ਗਏ ਉਹ ਖੇਲ ਪਰੇਮ ਦੀ ਸਿਖੀ ਮੁਕਤੀ ਜਾਤੀ॥ ਅਸੀਂ ਸਿਖ ਦਿਖਲਾਵੇ ਦੇ ਹਾਂ ਉਤੋਂ ਪਾਜ ਬਨਾ-ਇਆ। ਅੰਦਰ ਭਰਿਆ ਨਾਲ ਕਾਲਖਾਂ ਉਤੋਂ ਹੈ ਚਲਕਾਇਆ॥ ਬਾਹਿਰ ਅਸਾਡੇ ਪਟ ਦਿਸਦਾ ਅੰਦਰ ਗੁਦੜ ਭਰਿਆ। ਵਾਂਗ ਕਹੋਂ ਦੇ ਉਤੋਂ ਚਿਟੇ ਅੰਦਰ ਕਾਲਾ ਸੜਿਆ॥ ਕਹਿਨਾ ਹੋਰ ਕਮਾਨਾ ਉਲਟਾ ਸਿਖ ਦਖਾਵੇ ਮਾਤਰ। ਸਿਖੀ ਸਿਦਕ ਭਰੋਸਾ ਹੈ ਨਹੀਂ ਹਾਂ ਵਿਸ਼ੇ ਦੇ ਆਤਰ। ਅਸੀਂ ਨਕਲ ਸਿੰਘਾਂ ਦੀ ਰਹਿ ਗਏ ਜਿਉਂ ਕੰਧੀ ਤਸਵੀਰਾਂ। ਸਿਖੀ ਦਾ ਕੋ ਕੰਮ ਨਾ ਸਰਦਾ ਫੋਕੀਆਂ ਸੁ ਤਦਬੀਰਾਂ॥ ਪਿਛਲੇ ਸਿਖ ਸਿਦਕ ਦੇ ਪੁਤਲੇ ਸਭ ਪਾਸੀਂ ਇਕ ਜਹੇ। ਵੇਖ ਉਨ੍ਹਾਂ ਨੂੰ ਸਿੰਘ ਹਜ਼ਾਰਾਂ ਦਿਨ

(,ਕੋਈ ਸਜਨ ਏਹ ਖਿਆਲ ਨ ਕਰ ਲਏ ਕਿ ਤੂੰ ਪੰਥ ਨੂੰ ਦੁਖਾਂ ਵਿਚ ਹੀ ਪਿਆਵਖਕੇ ਰਾਜੀਹੈਂ? ਨਹੀਂ ਸਜਨ ਜੀ ਜੇਕਰ ਕਰਤਾਰ ਨੇ ਸਾਨੂੰ ਸੁਖਦਿਤੇ ਹਨ ਤੇ ਸਾਡੇ ਵਿਚ ਓਹ ਪਿਛਲੇ ਸਿੰਘਾਂ ਵਾਲੇ ਗੁਣ ਭੀ ਹੋਵਨ। ਨਹੀਂ ਤਾਂ ਓਹਨਾਂ ਦੇ ਦੁਖ ਦਾਰੂ ਹੋ ਗਏ ਸਨ ਤੇ ਸਾਡੇ ਸੁਖਾਂ, ਰੋਗ ਹੋਕੇ ਹੁਣ ਨਾਲੋਂ ਭੀ ਤਰੱਟੀ ਚੌੜ ਕਰ ਦੇਣੀ ਹੈ। (ਗੁਰ ਵਾਕ ਦੁਖ ਦਾਰੂ ਸੁਖ ਰੋਗ ਭਇਆ)

ਦਿਨ ਵਧਦੇ ਗਏ॥ ਸਿਦਕ ਉਨਾਂ ਦੇ ਨੂੰ ਫਲ ਲਗਾ ਗੁਝਾ ਛਿੰਨਾ ਨਾਹੀਂ। ਦੇਸ ਵਲੈਤ ਜਾਨਦੇ ਸਾਰੇ ਕੁਲ ਸ੍ਰਿਸ਼ਟੀ ਵਿਚ ਮਾਹੀਂ ॥ ਸੁਖ ਪ੍ਰਤਾਪ ਲਛਮੀ ਆਦਿਕ ਸਭ ਕਦਮਾਂ ਵਿਚ ਆਏ। ਜਮਨਾ ਤੋਂ ਜਮਰੌਦ ਤਕ ਲੈ ਝੰਡੇ ਧਰਮ ਝੁਲਾਏ॥ ਕਿਲੇ, ਕੋਟ, ਗੜ੍ਹਾਂ ਦੇ ਵਾਲੀ ਮਹਾਰਾਜੇ ਸਦਵਾਏ। ਸਿਦਕ, ਧਰਮ ਨੇ ਹਲ ਵਾਹਾ ਸਿਰ ਸੋਨੇ ਛਤਰ ਝੁਲਾਏ॥ ਗਿਆ ਜ਼ਮਾਨਾ ਤੁਰਕਾਂ ਵਾਲਾ ਜ਼ੁਲਮ ਗਏ ਉਠ ਸਾਰੇ। ਭਨ ਸ਼ਰ੍ਹਾ ਦਾ ਤੇਗ ਜ਼ੁਲਮ ਦੀ ਗਈ ਵਲ ਕੰਧਾਰੇ। ਹੁਣ ਧਰਮ ਦਾ ਰਾਜ਼ ਹੋ ਰਿਹਾ ਗਵਰਮਿੰਟ ਦਾ ਭਾਈ। ਕੋਈ ਕਿਸੇ ਦੇ ਧਰਮ ਵਿਚ ਨਹੀਂ ਦਖਲ ਦੇਂਵਦਾ ਰਾਈ॥ ਨਾਲ ਖੁਸ਼ੀ ਦੇ ਗੁਰ ਨਾਨਕ ਦੀ ਸਿਖੀ ਤਈਂ ਵਧਾਓ। ਨਿਮਕ ਹਲਾਲੀ ਸਿਦਕ ਭਰੋਸਾ ਲੋਕਾਂ ਤਈਂ ਸਖਾਓ। ਖਿਦਮਤ ਕਰੋ ਸ਼ਹਿਨਸ਼ਾਹ ਜੀ ਦੀ ਨੀਯਤ ਨੇਕ ਸਫਾਈ। ਪਾਵੋ ਸੁਖ ਕਰਤਾਰ ਸਿੰਘਾ ਸਭ ਧਰਨ ਐਸ਼ ਵਡਿਆਈ॥

### ਤੁਰਕ ਹਾਕਮਾਂ ਨੇ ਸਿੰਘਣੀਆਂ ਨੂੰ ਫੜ ਕੇ ਦੁਖ ਦੇਣੇ

ਦੋਹਿਰਾ:—ਮੀਰ ਮੁਹੰਮਦ ਦੂਸਰਾ ਜ਼ਾਲਮ ਖਾਨ ਪਠਾਨ।
ਜੀਅਨ ਖਾਂ ਸਰੰਦ ਦਾ ਸੂਬਾ ਨਾਲ ਪਛਾਨ॥
ਦੋਹਿਰਾ:—ਫਿਰ ਪਿੰਡਾਂ ਵਿਚ ਸਿੰਘਾਂ ਦੇ ਦਿਤੇ ਘਰ ਜਲਾਇ।
ਬਾਲ ਬਚੇ ਤੇ ਔਰਤਾਂ ਕਰ ਕਰ ਕੈਦ ਲਿਆਇ॥

ਕਬਿਤ॥ ਪਿੰਡਾਂ ਵਿਚ ਫਿਰ ਪੁਛ ਬਈਮਾਨਾਂ ਮੁਖਬਰਾਂ ਨੂੰ ਘਰ ਘਾਟ ਅਗਾਂ ਲਾਕੇ ਸਿੰਘਾਂ ਦੇ ਜਲਾਇ ਜੀ। ਬਾਲਕਾਂ ਦੇ ਸਣ ਫੜ ਸਿੰਘਨੀਆਂ ਕੈਦ ਕਰ ਤਿੰਨ ਸੌ ਦੇ ਲਗ ਭਗ ਬੰਨ੍ਹ ਕੇ ਲਿਆਇ ਜੀ॥ ਬਾਲਕ ਅੰਞਾਨੇ ਬਹੁਤੇ ਮਾਰੇ ਹੈਂ ਸਿਆਰਿਆਂ ਨੇ ਬੁਢੇ ਠੇਰੇ ਫੜ ਘਾਟ ਤੇਗ ਦੀ ਲੰਘਾਇ ਜੀ। ਪੈ ਗਿਆ ਕਰਤਾਰ ਸਿੰਘਾ ਦੇਸ ਵਿਚ ਰੌਲਾ ਸਾਰੇ ਜਾਲਮਾਂ ਨੇ ਲੋਕ ਦੁਖ ਦੇ ਕੇ ਰਵਾਇ ਜੀ॥ ਕਬਿਤ॥ ਫੜਕੇ ਵਿਚਾਰੀਆਂ ਓਹ ਨਾਰੀਆਂ ਬਿਨਾਂ ਕਸੂਰੋਂ ਢਕਾਂ ਵਾਂਗ ਬੰਨ ਠਾਣੇ ਪਟੀ ਦੇ ਲਿਆਉਂਦੇ। ਕੋਠਿਆਂ ਦੇ ਵਿਚ ਕੈਦ ਕਰਕੇ ਗਰੀਬਨਾਂ ਨੂੰ ਦੇਂਦੇ ਖਾਣ ਪੀਣ ਨੂੰ ਨ ਭੁਖੀਆਂ ਰਖਾਉਂਦੇ। ਮਾਰਦੇ

ਡਰਾਵੇ ਦੇਕੇ ਲੋਭ ਪਾਕੇ ਰਾਜ ਭਾਗ ਧਕੋ ਧਕੀ ਦੀਨ ਉਹ ਮੁਹੰਮਦੀ ਮਨਾ-ਉਂਦੇ। ਧਰਮ ਗਵਾਨ ਪੈਨ ਭੈੜੇ ਉਹ ਕਰਤਾਰ ਸਿੰਘਾ ਪੁਜਦੀ ਜੋ ਵਾਹ ਪਏ ਦਿਲੋਂ ਵਜੋਂ ਲਾਉਂਦੇ ॥ ਕਬਿਤ ॥ ਬੰਨ ਬੰਨ ਮਾਰੀਆਂ ਵਿਚਾਰੀਆਂ ਬਿਦੋਸੀਆਂ ਓਹ ਮੰਨਦੀਆਂ ਦੀਨ ਨ ਪਿਆਰੀਆਂ। ਥਮ੍ਹਾਂ ਨਾਲ ਕੜ ਕੜ ਮਾਰ ਮਾਰ ਔਘੀਆਂ ਤਾਂ ਪੇਟੋਂ ਰਖ ਭੁਖੀਆਂ ਸਤਾਈਆਂ ਉਹ ਵਿਚਾਰੀਆਂ ॥ ਬਾਲਕ ਅੰਞਾਨੇ ਰੋਣ ਦੁਧ ਮਿਲੇ ਪੀਨ ਨੂੰ ਨ ਲਿਲਕਰਾਂ ਲੈਣ ਹਾਇ ਵੇਖ ਰੋਣ ਸਾਰੀਆਂ। ਹੋਈਆਂ ਦੁਖਯਾਰੀਆਂ ਓਹ ਸਾਰੀਆਂ ਕਰਤਾਰ ਸਿੰਘਾ ਵਸ ਪਈਆਂ ਵੈਰੀਆਂ ਦੇ ()ਅਬਲਾ ਉਹ ਨਾਰੀਆਂ ॥

## ਸਿੰਘਣੀਆਂ ਦਾ ਸਿਦਕ

ਕਬਿਤ ॥ ਦਿਤੇ ਦੁਖ ਭਾਰੇ ਸਾਰੇ ਲਿਖਨੇ ਨ ਦਿਲ ਚਾਂਹਦਾ ਲਿਖੇ ਜਾਨ ਕਿਵੇਂ ਮੇਰਾ ਦਿਲ ਸਕੇ ਝਲ ਨਾ। ਬੇਵਕੂਫਾਂ ਦੁਸ਼ਮਨਾਂ ਦੇ ਹਥ ਭਲਾ ਆਈਆਂ ਨਾਰਾਂ ਲਗਦਿਆਂ ਵਾਹ ਕੇਹੜੀ ਕੀਤੀ ਹੋਸੀ ਗਲ ਨ ॥ ਧਰਮ ਗਵਾਨ ਵਿਚ ਦੁਖ ਦੇ ਸਤਾਨ ਵਿਚ ਦੀਨ ਦੇ ਮਨਾਨ ਵਿਚ ਲਾਇਆ ਹੋਸੀ ਬਲ ਨ। ਲਾਹਨਤ ਕਰਤਾਰ ਸਿੰਘਾ ਉਹਨਾਂ ਦੀ ਬਹਾਦਰੀ ਤੇ ਔਰਤਾਂ ਤੇ ਹਥ ਚੁਕ ਖਟੀ ਮੂਲ ਭਲ ਨਾ ॥

ਕਬਿਤ ॥ ਸਿੰਘਣੀਆਂ ਮਰਨ ਮਰਨ ਉਤੇ ਰੁਠ ਰਹੀਆਂ ਡਰਦਾ ਨ ਕੋਈ ਜਾਕੇ ਉਹਨਾਂ ਤਾਈਂ ਹਥ ਪਾਏ। ਪਾਏ ਜਿਸ ਹਥ ਉਹ ਭੀ ਜੀਉਂਦਾ ਨ ਗਿਆ ਮੁੜ ਆਇਆ ਜੇਹੜਾ ਕਾਬੂ ਉਹਨੂੰ ਪੂਰੇ ਪੂਰੇ ਹਥ ਲਾਇ ਲਾਇ ਉਹਨਾਂ ਡੇਰੇ ਲੰਘ ਸਿਰਾਂ ਤੋਂ ਅਗੇਰੇ, ਜਾਏ ਜਾਨ ਜਾਇ ਪਰ ਧਰਮ ਨ ਹਥੋਂ ਜਾਏ। ੧ਜਾਇ ਮਰਵਾਇ ਪਰ ਦਿਲ ਨ ਡੁਲਾਇ ਰਤੀ ਧਰਮ ਨਾ ਕਰਤਾਰ ਸਿੰਘਾ ਦੁਖ ਸਹਿ ਗਵਾਏ ॥ ਕਬਿਤ ॥ ਬੀਤ ਗਏ ਬਹੁਤ ਦਿਨ ਦੁਖਾਂ ਦਾ ਨ ਸਰ ਰਹਿਆ ਸਹਿ ਕਲੇਸ਼ ਭਾਰੇ ਰਹੀਆਂ ਧਰਮ ਨਬਾਂਹਦੀਆਂ। ਬਾਂਦੀਆਂ ਨ ਬਣੀਆਂ ਉਹ ਮੁਗਲਾਂ ਦੀ ਮਾਰ

---

()ਬਲ ਹੀਨ।

੧ਪੁਤ।

ਖਾ ਕੇ ਧਰਮ ਨੂੰ ਰਖ ਰਹੀਆਂ ਜਾਨ ਅਗੇ ਡਾਂਹਦੀਆਂ। ਆਂਹਦੀਆਂ ਓਹ ਧਰਮ ਨ ਅਸਾਂ ਕਦੇ ਛਡਨਾ ਜੇ ਕਚ ਅਸੀਂ ਮੂਰਖੋ ਨ ਲਾਲਾਂ ਤੋਂ ਵਟਾਂਦੀਆਂ। ਦੇਵਾਂਗੀਆਂ ਜਿੰਦਾ ਪਰ ਧਰਮ ਨ ਦੇਵਾਂਗੀਆਂ ਮਾਰੋ ਕਰਤਾਰ ਸਿੰਘਾ ਮਰਨ ਅਸੀਂ ਚਾਂਹਦੀਆਂ ॥

ਦੋਹਿਰਾ:-ਏਸੇ ਤਰ੍ਹਾਂ ਹੀ ਕਈ ਥਾਂ ਸਿੰਘਣੀਆਂ ਦੇ ਨਾਲ।
ਕੀਤੀ ਸਖਤੀ ਹਾਕਮਾਂ ਰਾਜ ਨੀਤ ਨੂੰ ਟਾਲ ॥

ਦੋਹਿਰਾ:-ਮੀਰ ਮੁਹੰਮਦ ਨੇ ਇਕ ਦਿਨ ਕਰੀ ਚੜ੍ਹਾਈ ਖਾਸ।
ਪਿੰਡ ਪੰਡੋਰੀ ਪਹੁੰਚਿਆ ਕੋਟ ਮੀਰਾਂ ਦੇ ਪਾਸ ॥

ਦੋਹਿਰਾ:-ਨਿਕਲ ਪਿੰਡੋਰੀ ਪਿੰਡ ਤੋਂ ਸਿੰਘਨੀਆਂ ਲੈ()ਬਾਲ।
ਡੇਰੇ ਦੂੰਦੂ ਰਾਮ ਦੇ ਗਈਆਂ ਸ਼ਤਾਬੀ ਨਾਲ ॥

ਦੋਹਿਰਾ:-ਮੋਮਨ ਖਾਂ ਨੂੰ ਕਿਸੇ ਨੇ ਭੇਤ ਬਤਾਇਆ ਜਾਇ।
ਡੇਰਾ ਦੂੰਦੂ ਰਾਮ ਦਾ ਘੇਰ ਲਿਆ ਉਸ ਆਇ ॥

### ਸਿੰਘਣੀਆਂ ਨੂੰ ਫੜਨਾਂ ਤੇ ਮੋਮਨ ਖਾਂ ਦਾ ਮਰਨਾ

ਦੂੰਦੂ ਰਾਮ ਨੇ ਦੇਖਿਆ ਤੁਰਕ ਆਏ ਸੰਤ ਬਹੁਤ ਹੀ ਗਿਆ ਘਬਰਾਇ ਬੇਲੀ
ਝਟ ਪਟ ਲੈ ਉਨਾਂ ਸਵਾਣੀਆਂ ਨੂੰ ਵਿਚ ਜਾ ਕੁਮਾਦ ਛਪਾਇ ਬੇਲੀ
ਏਨੇ ਚਿਰ ਨੂੰ ਘੇਰਿਆ ਗਿਆ ਡੇਰਾ ਉਹਨਾਂ ਫਿਰ ਡਿਠੀ ਸਾਰੀ ਜਾਇ ਬੇਲੀ
ਫੜ ਲਿਉ ਨੇ ਸੰਤ ਨੂੰ ਵਕਤ ਉਸੇ ਏਥੇ ਔਰਤਾਂ ਛਤੀਆਂ ਆਇ ਬੇਲੀ
ਜਾਨ ਲੋੜਦਾ ਤੇ ਦਸ ਹੈਨ ਕਿਥੇ ਸਾਨੂੰ ਦੇਹ ਸ਼ਤਾਬ ਫੜਾਇ ਬੇਲੀ
ਸੰਤ ਚੁਪ ਕਰ ਰਿਹਾ ਨ ਬੋਲਦਾ ਹੀ ਖਲ ਸੰਤ ਦੀ ਮਾਰ ਉਡਾਇ ਬੇਲੀ
ਵੇਖ ਭਾਲਕੇ ਪਿਛਾਂ ਨੂੰ ਮੁੜ ਚਲੇ ਉਹ ਨਰੰਜਨੀ ਪਾਪ ਕਮਾਇ ਬੇਲੀ
ਵੇਖੋ ਵਿਚ ਕੁਮਾਦ ਨੇ ਹੋਣ ਛਪੀਆਂ ਸਭੇ ਉਸੇ ਵੇਲੇ ਝਟ ਧਾਇ ਬੇਲੀ
ਦੇਖ ਭਾਲ ਕੁਮਾਦ ਦੀ ਕਰਨ ਲਗੇ ਔਖੀ ਔਰਤਾਂ ਦੇ ਬਨੀ ਭਾਇ ਬੇਲੀ
ਬਾਲ ਅਗੇ ਹੀ ਸਹਿਮਕੇ ਸਾਨ ਬੈਠੇ ਵੇਖ ਉਨ੍ਹਾਂ ਨੂੰ ਉਹ ਚਿਚਲਾਇ ਬੇਲੀ
ਫੜ ਬਾਹਰਕੁਮਾਦ ਤੋਂ ਕਢਲਿਆਏ ਅਗੇ ਲਈਆਂ ਵਿਚਾਰੀਆਂ ਲਾਇ ਬੇਲੀ

()ਬਚੇ।

ਮੂੰਹ ਆਯਾ ਸੁ ਉਹ ਗਵਾਰ ਬਕਦੇ ਪੇਸ਼ ਉਨ੍ਹਾਂ ਦੀ ਕੁਝ ਨ ਜਾਇ ਬੇਲੀ
ਭਾ ਔਰਤਾਂ ਜ਼ਿਮੀਂ ਅਸਮਾਨ ਮਿਲ ਗਏ ਨੇੜੇ ਕੌਣ ਜੋ ਆਨ ਛੁੜਾਇ ਬੇਲੀ
ਢਾਹੀਂ ਮਾਰ ਕੇ ਰੁੰਨੀਆਂ ਰਬ ਅਗੇ ਨਾਲ ਦਰਦ ਦੇ ਦੁਖ ਸੁਨਾਇ ਬੇਲੀ
ਕੂਕ ਉਨ੍ਹਾਂ ਦੀ ਵਿਚ ਦਰਗਾਹ ਪਹੁੰਚੀ ਜ਼ੋਰ, ਜ਼ੁਲਮ ਨ ਰਬ ਨੂੰ ਭਾਇ ਬੇਲੀ
ਪਾਪੀ ਖਾਨ ਨੂੰ ਬੰਨ੍ਹ ਲਿਆਉ ਜਲਦੀ ਜਮਰਾਜ ਨੂੰ ਹੁਕਮ ਚੜ੍ਹਾਇ ਬੇਲੀ
ਮੋਮਨ ਪਟੀਨੂੰ ਜਾਂਵਦਾ ਸੀ ਮੁੜਿਆ ਦਿਲੋਂ ਖੁਸ਼ੀਕਿਲ੍ਹਾ ਲਿਆ ਢਾਹਿ ਬੇਲੀ
ਘੋੜਾ ਟਪਿਆ ਤੇ ਸੀਖ ਪਾ ਹੋਇਆ ਪਿਛਾਂ ਡਿਗ ਪਿਆ ਪੁਠੇਦਾਇ ਬੇਲੀ
ਹਨਾ ਛਾਤੀ ਤੇ ਖੁਬਾ ਕਰਤਾਰ ਸਿੰਘਾ ਤੜਫ ਤੜਫ ਮੋਯਾ ਦੁਖ ਪਾਇ ਬੇਲੀ

### ਖਾਲਸੇ ਨੇ ਆਕੇ ਸਿੰਘਣੀਆਂ ਨੂੰ ਛੁਡਾਣਾ ਤੇ ਮਰਨਾ ਮੀਰ ਮੁਹੰਮਦ ਦਾ

ਮੋਮਨ ਖਾਂ ਪੰਡੋਰੀ ਦੇ ਪਾਸ ਮਰਿਆ ਬੁਰਾ ਕੀਤੀਆਂ ਦਾ ਫਲ ਪਾਇਕੇ ਜੀ
ਓਧਰ ਕੈਦਣਾਂ ਨੇ ਦੁਖੀ ਹੋ ਕਰ ਕੇ ਹਾਈਂ ਮਾਰੀਆਂ ਰੋ ਕੁਰਲਾਇਕੇ ਜੀ
ਰਬ ਖਾਲਸੇ ਨੂੰ ਦਿਤਾ ਹੌਸਲਾ ਚਾ ਦੂਰੋਂ ਨੇੜਿਓਂ ਆਇ ਓਹ ਧਾਇਕੇ ਜੀ
ਰਾਤੋ ਰਾਤ ਧਾਵਾ ਕਰ ਗਏ ਪਟੀ ਪਏ ਵੈਰੀਆਂ ਤੇ ਗੁਸਾ ਖਾਇਕੇ ਜੀ
ਘਾਹ ਲਾਹ ਸੁਟੇ ਮਾਰ ਵੈਰੀਆਂ ਦੇ ਜੈਨਾ ਭਜਿਆ ਜਾਨ ਬਚਾਇਕੇ ਜੀ
ਫੌਜ ਖਿਲਰੀ ਹੋਈ ਸੀ ਵਿਚ ਪਿੰਡਾਂ ਕੀਤਾ ਸਾਮ੍ਹਣਾ ਕਿਸੇ ਨ ਆਇਕੇ ਜੀ
ਅਚਨਚੇਤ ਤਰਥਲੀਆਂ ਪੈ ਗਈਆਂ ਆਪੋ ਧਾਪ ਭਜੇ ਸਿਰ ਲੁਕਾਇਕੇ ਜੀ
ਮੁਹੰਮਦ ਮੀਰ ਲਾਹੌਰ ਦੇ ਵਲ ਭਜਾ ਸਿੰਘਾਂ ਨੇੜੇ ਹੀ ਘੇਰਿਆ ਜਾਇਕੇ ਜੀ
ਜੀਉਂਦਾਫੜਕੇ ਪਟੀਦੇ ਵਿਚ ਲਿਆਇ()ਕਾਫਰ ਕੀਤੇਨੇ ਅਗਜਲਾਇਕੇ ਜੀ
ਲੁਟ ਲਿਆ ਅਸਬਾਬ ਤੇ ਮਾਲ ਸਾਰਾ ਮਾਰੇ ਤੁਰਕ ਮੈਦਾਨ ਰੁਲਾਇਕੇ ਜੀ
ਕੈਦ ਖਾਨਿਓਂ ਕਢ ਕੇ ਕੈਦਣਾਂ ਨੂੰ ਵੰਡੇ ਦੁਖ ਸਰਦਾਰਾਂ ਬਠਾਇਕੇ ਜੀ
ਮੋਏ ਜਿਨ੍ਹਾਂ ਦੇ ਪੁਤ ਨ ਹਰ ਆਏ ਭਾਣਾ ਮੰਨਣਾ ਕੇਹਣ ਸੁਨਾਇਕੇ ਜੀ
ਗੈਹਣੇ ਕਪੜੇ ਦੇ ਕੇ ਸਾਰੀਆਂ ਨੂੰ ਘਰੀਂ ਭੇਜਿਆ ਧੀਰ ਧਰਵਾਇਕੇ ਜੀ
ਠਾਰਾਂ ਸੈ ਸਤਾਰਾਂ ਕਰਤਾਰ ਸਿੰਘਾ ਹੋਈ ਵਾਰਤਾ ਲਿਖੀ ਹੈ ਭਾਇਕੇ ਜੀ

---

()ਇਹ ਮੁਸਲਮਾਨਾਂ ਦੇ ਨਿਸਚੇ ਅਨੁਸਾਰ ਹੈ।

## ()ਨਵਾਬ ਕਪੂਰ ਸਿੰਘ ਦਾ ਚਲਾਣਾ

ਠਾਰਾਂ ਸੌ ਸਤਾਰਾਂ ਨੂੰ ਵਿਚ ਅਸੂ ਪੰਥ ਸੁਧਾ ਸਰ ਹੋ ਕਠਾ ਆਇਆ ਜੀ
ਸਮਾਂ ਅੰਤ ਦਾ ਆ ਗਿਆ ਬਹੁਤ ਨੇੜੇ ਏਹ ਨਵਾਬ ਨੂੰ ਗੁਰੂ ਜਤਾਇਆ ਜੀ
ਮੁਖੀ ਪੰਥ ਦੇ ਜੋ ਸਰਦਾਰ ਆਹੇ ਹਰ ਇਕ ਦੇ ਤਈਂ ਬੁਲਾਇਆ ਜੀ
ਖੁਸ਼ਹਾਲ ਸਿੰਘ ਭਤੀਜੇ ਨੂੰ ਨਾਲ ਖੁਸ਼ੀ ਚਾਇ ਡੇਰਾ ਸਪੁਰਦ ਕਰਾਇਆ ਜੀ
ਜਸਾ ਸਿੰਘ ਨੂੰ ਪੰਥ ਦੀ ਜਥੇਦਾਰੀ ਦੇਕੇ ਆਪਨੀ ਥਾਂ ਬਠਾਇਆ ਜੀ
ਯਾਰਾਂ ਅਸੂ ਦੀ ਸੀ ਕਰਤਾਰ ਸਿੰਘਾ ਗੁਰਜੋਤ ਮੇਂ ਜਾਇ ਸਮਾਇਆ ਜੀ

### ਵਾਕ ਕਵੀ

ਚਾਹੇ ਵਲੀ ਅਮੀਰ ਫਕੀਰ ਹੋਵੇ ਸਮਾਂ ਮੌਤ ਦਾ ਸਭ ਤੇ ਆ ਗਿਆ
ਮੋਹਰੀ ਪੰਥ, ਸਰਦਾਰ ਬਹਾਦਰਾਂ ਦਾ ਛਡ ਦੁਨੀਆਂ ਨੂੰ ਕੂਚ ਬੁਲਾ ਗਿਆ
ਦੋਹਾਂ ਹਿਸਿਆਂ ਵਿਚ ਮੈਂ ਲਿਖ ਆਯਾ ਨੇਕ ਕਰਨੀਆਂ ਜੋ ਕਮਾ ਗਿਆ
ਚਾਲੀਸਾਲ ਗੁਰਪੰਥ ਦੀ ਟੈਹਲ ਕੀਤੀ ਉਚਾ ਵਿਚ ਸਿੰਘਾਂ ਦਰਜਾ ਪਾ ਗਿਆ
ਵਡਾ ਸਿੰਘ ਹੋਯਾ ਪਰਤਾਪ ਵਾਲਾ ਵਡੇ ਖਾਨ ਅਮੀਰ ਨਵਾ ਗਿਆ
ਜਿਸ ਦਿਨ ਤੋਂ ਸੀ ਜਥੇਦਾਰ ਬਣਿਆ ਰੌਣਕ ਪੰਥ ਦੀ ਬਹੁਤ ਵਧਾ ਗਿਆ
ਗੁਰਮਤ ਦਾ ਬੜਾ ਪਰਚਾਰ ਕੀਤਾ ਸਿੰਘ ਪਿੰਡ ਦੇ ਪਿੰਡ ੧ਸਜਾ ਗਿਅ
ਪਿਛੇ ਨਾਮ ਰਹਿ ਗਿਆ ਕਰਤਾਰ ਸਿੰਘਾ ਆਪ ਜੋਤ ਮੈਂ ਜੋਤ ਸਮਾ ਗਿਆ

## ਬਾਬੇ ਦੀਪ ਸਿੰਘ ਜੀ ਦੀ ਸ਼ਹੀਦੀ

### ਵਾਕ ਕਵੀ

ਜ਼ੋਰ ਫੇਰ ਆ ਪਾਯਾ ਖਾਲਸੇ ਨੇ ਥਾਂ ਥਾਂ ਫਸਾਦ ਖਲਾਰ ਦਿਤੇ
ਮਾਰੇ ਜਿਨਾਂ ਦੇ ਪੁਤ ਬੇਦੋਸ ਫੜਕੇ ਵਿਚੋਂ ਕਾਲਜੇ ਦੁਖਾਂ ਨੇ ਸਾੜ ਦਿਤੇ
ਧਰੀ ਸਿੰਘਾਂ ਨੇ ਵਾਢ ਰੁਹੇਲਿਆਂ ਤੇ ਡਾਢੇ ਮਜੇ ਚਖਾ ਤਲਵਾਰ ਦਿਤੇ
ਖਾਲੀ ਫੇਰ ਕਰ ਠਾਣੇ ਤਾਹਸੀਲ ਦਿਤੇਹਾਕਮ ਧਕ ਲਾਹੌਰ ਵਿਚ ਵਾੜ ਦਿਤੇ

---

( ਪੂਰਾ ਪਤਾ ਨਵਾਬ ਸਾਹਿਬ ਦਾ ਦੇਖੋ ਏਸੇ ਹਿਸੇ ਦੇ ਅਖੀਰਵਿਚ ਫੈਜੁਲਾ ਪੁਰੀਆਂ ਦੀਆਂ ਮਿਸਲਾਂ।

੧ਅਜ ਕਲ ਜਿਸ ਦਾ ਦਿਲ ਚਾਹੁੰਦਾ ਹੈ ਚਾਰ ਸਿਖ ਮਗਰ ਲਾਕੇ ਆਪਨੇ ਆਪ ਨੂੰ ਗੁਰੂ ਬਣਾ ਬੈਠਦਾ ਹੈ ਧੰਨ ਨਵਾਬ ਕਪੂਰ ਸਿੰਘ ਜਿਸਨੇ ਪਿੰਡਾ ਦੇ ਪਿੰਡ ਅੰਮ੍ਰਿਤ ਛਕਾਕੇ ਗੁਰ ਸਿਖੀ ਵਿਚ ਲੈ ਆਂਦੇ ਤ ਆਪ ਫੇਰ ਭੀ ਸੇਵਕ ਦੇ ਦਰਜੇ ਵਿਚ ਹੀ ਰਿਹਾ। ਕਰਤਾ

ਲੁਟੇ ਤੁਰਕ, ਅਮੀਰ ਬਖੀਲ ਫੜਕੇ ਘਰ ਜ਼ੋਰਾਂ ਵਾਲੇ ਕਈ ਉਜਾੜ ਦਿਤੇ
ਹਾਲ ਹਾਲ ਮਚੀ ਸਾਰੇ ਦੇਸ ਅੰਦਰ ਝੰਡੇ ਜੁਲਮ ਦੇ ਸਿੰਘਾਂ ਉਖਾੜ ਦਿਤੇ
ਐਹਮਦਸ਼ਾਹ ਨੂੰ ਪਹੁੰਚੀਆਂਕੁਲ ਖਬ੍ਰਾਂ ਗਿਲਜੇ ਪੰਜ ਹਜਾਰ ਉਸ ਚਾੜ੍ਹ ਦਿਤੇ
ਖਾਂ ਜਹਾਨ ਤਾਈਂ ਸਰਦਾਰ ਕਰਕੇ ਹਾਕਮ ਕੁਲ ਪੰਜਾਬ ਦੇ ਤਾੜ ਦਿਤੇ
ਮਾਰੋ ਸਿੰਘਾਂ ਨੂੰ ਰਲਕੇ ਬਾਹਰ ਕਢੋ ਹੁਕਮ ਹਾਕਮਾਂ ਤੇ ਸਖਤ ਚਾੜ੍ਹ ਦਿਤੇ
ਹੋਈ ਮੁਸਲਮਾਨੀ ਮੁੜ ਆਨ ਭੂਏ ਸਿੰਘ ਮਾਰਕੇ ਕਰ ਲਾਚਾਰ ਦਿਤੇ
ਫਿਰਨ ਲਗੀਆਂ ਦੇਸ ਦੇ ਵਿਚ ਫੌਜਾਂ ਥਾਂ ਥਾਂ ਸਪਾਹੀ ਉਲਾਰ ਦਿਤੇ
ਸਿੰਘ ਛਡ ਗਏ ਦੇਸ ਕਰਤਾਰ ਸਿੰਘਾ ਵਲ ਮਾਲਵੇ ਪਾ ਉਲਾਰ ਦਿਤੇ

### ਜਹਾਨ ਖਾਂ ਨੇ ਸ੍ਰੀ ਅੰਮ੍ਰਿਤਸਰ ਜੀ ਦੀ ਬੇਅਦਬੀ ਕਰਨੀ

ਸਿੰਘ ਦੇਸ ਨੂੰ ਛਡਕੇ ਨਠ ਗਏ ਮੁਸਲਮਾਨ ਮੁੜ ਜਲੀਆਂ ਪਾਨ ਲਗੇ
ਰਾਤ ਦਿਨੇ ਪਿੰਡਾਂ ਵਿਚ ਫਿਰਨ ਭੌਂਦੇ ਹਿੰਦੂ ਲੋਕਾਂ ਨੂੰ ਬਹੁਤ ਸਤਾਨ ਲਗੇ
ਬਹੂ, ਬੇਟੀਆਂ ਦੀ ਪਤ ਲਾਹ ਸਟਨ ਗਾਇ, ਬਕਰੀ ਭੇਡ ਚੁਰਖਾਣ ਲਗੇ
ਲੋਕ ਪਿੰਡਾਂ ਨੂੰ ਛਡਕੇ ਨਠ ਗਏ ਛਪ ਜੰਗਲੀਂ ਜਾਨ ਬਚਾਨ ਲਗੇ
ਏਸੇ ਤਰ੍ਹਾਂ ਹੀ ਪਿੰਡ ਬਰਬਾਦ ਹੋਇ ਬੇਹ ਸੈਂਕੜੇ ਸ਼ਕਲ ਦਖਾਨ ਲਗੇ
ਊਠਾਂ ਬੇਮੁਹਾਰਿਆਂ ਵਾਂਗ ਫਿਰਦੇ ਹਾਕਮ ਪਰਜਾ ਨੂੰ ਮਾਰ ਖਪਾਨ ਲਗੇ
ਸੁਧਾਰ ਜਹਾਨ ਖਾਂ ਲਾਏ ਡੇਰੇ ਗਿਰਦਾ, ਲੁਟ ਗਿਲਜੇ ਮੂੰਹ ਖਾਨ ਲਗੇ
ਮਿਟੀ ਨਾਲ ਤਾਲਾਬ ਨੂੰ ਭਰਨ ਲਗੇ ਮੰਦਰ ਢਾਹਕੇ ਸਾਫ ਕਰਾਨ ਲਗੇ
ਵਿਚ ਮਾਲਵੇ ਖਬਰ ਇਹ ਜਾ ਪਹੁੰਚੀ ਸਿੰਘ ਬੁਰੇ ਕਚੀਚੀਆਂ ਖਾਨ ਲਗੇ
ਲਗੇ ਕਰਨ ਸਲਾਹ ਕਰਤਾਰ ਸਿੰਘਾ ਦੂਰੋਂ ਨੇੜਿਓਂ ਜਥੇ ਬੁਲਾਨ ਲਗੇ

### ਬਾਬਾ ਦੀਪ ਸਿੰਘ ਜੀ ਦੀ ਚੜ੍ਹਾਈ

ਦੀਪ ਸਿੰਘ ਨੂੰ ਦਮਦਮੇ ਖਬਰ ਹੋਈ ਮੁਸਲਮਾਨਾਂ ਨੇ ਪਾਪ ਕਮਾਇ ਭਾਈ
ਕੀਤੀ ਪੁਜ ਬੇਅਦਬੀ ਸੁਧਾਸਰ ਦੀ ਕਈ ਗੁਰਦਵਾਰੇ ਗਿਰਵਾਇ ਭਾਈ
ਲਗੀ ਚਟਪਟੀ ਆਨਕੇ ਸਿੰਘ ਤਾਈਂ ()ਦੂਰੋਂ ਨੇੜਿਓਂ ਜਥੇ ਬੁਲਾਇ ਭਾਈ

()ਜੱਗਾ, ਬ੍ਰਾਹਮਨੀ, ਨੇਪੀਆਵਾਲਾ, ਵਿਜੂਕੇ, ਗੁਰੂ ਚੋਂਤਰਾ, ਲਖੀ ਜੰਗਲ, ਫੂਲ ਮਹਾਰਾਜ ਭੁਚੋ ਆਦਿਕ ਪਿੰਡਾਂ ਵਿਚ ਜਿਥੇ ਜਿਥੇ ਉਤਰੇ ਹੋਏ ਸਨ।

ਨਥਾ ਸਿੰਘ ਨੂੰ ਸੌਂਪ ਕੇ ਦਮਦਮਾ ਜੀ ਕਦਮ ਵਲ ਪੰਜਾਬ ਉਠਾਇ ਭਾਈ
ਤਰਨ ਤਾਰਨ ਆ ਸਿੰਘਾਂ ਦਾ ਕਠਹੋਯਾ ਦਰਸ਼ਨ ਗੁਰਦਵਾਰੇ ਦੇ ਪਾਇ ਭਾਈ
ਕਰਨ ਸ਼ਨਾਨ ਸਨਕੇਸ ਕਰਤਾਰ ਸਿੰਘਾ ਮਥਾ ਟੇਕਿਆ ਗੁਰਾਂ ਨੂੰ ਜਾਇ ਭਾਈ

### ਸਤਿਗੁਰਾਂ ਅਗੇ ਦੀਪ ਸਿੰਘ ਜੀ ਦੀ ਬੇਨਤੀ

ਸਚੇ ਵਾਹਿਗੁਰੂ ਦੇ ਰੂਪ ਗੁਰੂ ਪਿਆਰੇ ਅਸੀਂ ਬੇਨਤੀ ਦਾਸ ਸੁਨਾਂਵਦੇ ਹਾਂ
ਅੰਗ ਸੰਗ ਅਕਾਲ ਰਹੇ ਨਾਲ ਸਾਡੇ ਦਰ ਡਿਗ ਅਰਦਾਸ ਸਦਾਂਵਦੇ ਹਾਂ
ਹੇ ਵਾਹਿਗੁਰੂ ਆਪ ਸਹਾਈ ਹੋਵੀਂ ਧਰਮ ਯੁਧ ਤੇ ਤੇਗ ਉਠਾਂਵਦੇ ਹਾਂ
ਰਖ ਆਸ ਤੇਰੀ ਨਾਲ ਵੈਰੀਆਂ ਦੇ ਅਜ ਜੰਗਦੇ ਵਾਸਤੇ ਜਾਂਵਦੇ ਹਾਂ
ਜੁਲਮ ਰਾਜ ਦੀ ਚੜ੍ਹੀ ਹਨੇਰੀ ਅਗੇ ਓਟ ਧਰਮ ਲੈਕੇ ਹਿਕਾਂ ਡਾਂਹਵਦੇ ਹਾਂ
ਸਾਡੀ ਜਿਤ ਹੋਵੇ ਉੱਤੇ ਵੈਰੀਆਂ ਦੇ ਤੇਰੀ ਦਯਾ ਦੀ ਆਸ ਰਖਾਂਵਦੇ ਹਾਂ
ਗੀਦੀ ਬਣਕੇ ਪਿਛਾਂ ਨੂੰ ਨਠੀਏ ਨ ਸਚੇ ਦਿਲੋਂ ਇਹ ਅਰਜ਼ ਅਲਾਂਵਦੇ ਹਾਂ
ਧਰਮ ਵਾਸਤੇ ਅਸੀਂ ਕਰਤਾਰ ਸਿੰਘਾਂਅਜ ਲਈਆਂ ਸ਼ਹੀਦੀਆਂ ਚਾਂਹਵਦੇ ਹਾਂ

### ਤਥਾ

ਲੈ ਆਪਦੀ ਆਗਿਆ ਹਤਿਗੁਰੂ ਜੀ ਧਰਮ ਵਾਸਡੇ ਯੁਧ ਮਚਾਨ ਲਗੇ
ਸਾਡੇ ਦਿਲਦੀ ਹੋਇ ਮੁਰਾਦ ਪੂਰੀ ਨਾਲ ਗਿਲਜਿਆਂ ਜੋਰ ਅਜ਼ਮਾਨ ਲਗੇ
ਫਤੇ ਪਾਈਏ ਧਰਮ ਵਿਰੋਧੀਆਂ ਤੇ ਤੇਰਾ ਆਸਰਾ ਰਖ ਭਗਵਾਨ ਲਗੇ
ਹੜ੍ਹ ਕਾਬਲੋਂ ਹਿੰਦ ਦੇ ਰੋੜਨੇ ਨੂੰ ਨਿਤ ਚੜ੍ਹਦਾ ਹੈ, ਡਕਾ ਪਾਨ ਚਲੇ
ਜੇਕਰ ਮੌਤ ਦੇਵੇਂ ਮਥੇ ਸਾਮ੍ਹਣੇ ਦਈ ਜਿਸ ਵਕਤ ਤਲਵਾਰ ਮੈਦਾਨ ਕਲੇ
ਕਰ ਆਖਰੀ ਦਰਸ ਕਰਤਾਰ ਸਿੰਘਾ ਅਸੀਂ ਧਰਮ ਤੇ ਹੋਣ ਕੁਰਬਾਨ ਚਲੇ

### ਦੀਪ ਸਿੰਘ ਜੀ ਦਾ ਖਾਲਸੇ ਨਾਲ ਬਚਨ

ਦੀਪ ਸਿੰਘ ਨੇ ਵਿਚ ਮੈਦਾਨ ਆਕੇ ਖਿਚੀ ਸਚ ਨੂੰ ਲੀਕ ਦਖਾਇ ਭਾਈ
ਧਰਮ ਵਾਸਤੇ ਜਿਸਨੇ ਸਿਰ ਦੇਨਾ ਲੀਕੋਂ ਪਾਰ ਓਹ ਕਦਮ ਉਠਾਇ ਭਾਈ
ਜਿਸ ਮੌਤ ਤੋਂ ਡਰਦਿਆਂ ਭਜਣਾ ਏਂ ਓਹ ਹੁਣੇ ਹੀ ਪੈਰ ਖਸਕਾਇ ਭਾਈ
ਅਸੀਂ ਧਰਮ ਤੇ ਹੋਣ ਸ਼ਹੀਦ ਚਲੇ ਸਾਡੀ ਆਸ ਏਹ ਗੁਰੂ ਪੁਚਾਇ ਭਾਈ
ਜਿਸ ਮੌਤ ਕਬੂਲਨੀ ਆ ਜਾਵੇ ਦੂਜਾ ਪੈਰ ਅਗਾਂਹ ਨ ਪਾਇ ਭਾਈ

ਭਲਾ ਸਿੰਘ ਕਦੋਂ ਪਿਛਾਂ ਹਟਨ ਜੋਗੇ ਲੰਘੇ ਸਭ ਹੀ ਫਤੇ ਬੁਲਾਇ ਭਾਈ
ਚਾ ਰਖਕੇ ਚਿਤ ਸ਼ਹੀਦੀਆਂ ਦੇ ਚੜੇ ਸਿੰਘ ਨਿਸ਼ਾਨ ਝੁਲਾਇ ਭਾਈ
ਜਿਵੇਂ ਚੜ੍ਹਦੀ ਜੰਞ ਕਰਤਾਰ ਸਿੰਘਾ ਚੜੇ ਖਾਲਸੇ ਦੇ ਦਿਲ ਚਾਇ ਭਾਈ

### ਬਾਬੇ ਦੀਪ ਸਿੰਘ ਜੀ ਦਾ ਜੰਗ ਦੁਰਾਨੀਆਂ ਨਾਲ

ਕੋਰੜਾ ਛੰਦ॥ ਚੜ ਪਏ ਸਿੰਘ ਕਰਕੇ ਤਿਆਰੀਆਂ। ਧਰਮ ਤੇ ਸ਼ਹੀਦ ਹੋਣ ਰੀਝਾਂ ਭਾਰੀਆਂ॥ ਖੂਨ ਅਖਾਂ ਭਾਰੀਆਂ ਟੇਡੇ ਮੁਛਹਿਰੇ ਜੀ। ਸਿਰੀ ਦਸਤਾਰੇ ਤੇੜ ਸੀ ਕਛਹਿਰੇ ਜੀ ॥ ਢਾਲਾਂ ਤਲਵਾਰਾਂ ਤੇ ਕਮਾਨਾਂ ਪਹਿ-ਰੀਆਂ। ਬੀਰ ਰਸ ਵਿਚ ਮਸਤ ਅਖੀਂ ਗਹਿਰੀਆਂ। ਧਰਮ ਤੇ ਸ਼ਹੀਦ ਹੋਣਾ ਚਾ ਭਾਰੇ ਜੀ। ਚੜ ਪਏ ਗੋਬਿੰਦ ਸਿੰਘ ਦੇ ਦੁਲਾਰੇ ਜੀ॥ ਏਧਰੋਂ ਇਹ ਚੜੇ ਗੁਰੂ ਦੇ ਪਿਆਰੇ ਤਾਂ। ਸੁਣੇ ਇਹ ਜਹਾਨ ਖਾਨ ਹਾਲ ਸਾਰੇ ਤਾਂ॥ ਦਿਤੀਆਂ ਝੁਕਾਇ ਬਾਹਰ ਫੌਜਾਂ ਸਾਰੀਆਂ॥ ਝਟ ਪਟ ਓਸ ਕੀਤੀਆਂ ਤਿਆਰੀਆਂ॥ ਵੀਹ ਹਜ਼ਾਰ ਗਿਲਜਾ ਓਹ ਲੈਕੇ ਚੜ੍ਹਿਆ। ਗੋਲੂੜਵਾਲ ਪਿੰਡ ਪਾਸ ਆਇ ਅੜਿਆ॥ ਪੰਜ ਕੁ ਹਜ਼ਾਰ ਸਿੰਘ ਸੀਗੇ ਸਾਰ ਜੀ। ਚੜ੍ਹ ਪਏ ਗੋਬਿੰਦ ਸਿੰਘ ਦੇ ਦੁਲਾਰੇ ਜੀ॥ ਦੋਹਾਂ ਪਾਸਿਆਂ ਤੋਂ ਝਟ ਬੀਰ ਜੁਟ ਪਏ। ਗੋਲੀ ਤੀਰ ਮੀਂਹ ਵਾਂਗ ਆਨ ਛੁਟ ਪਏ॥ ਜੰਗ ਦੀਨ ਮਜਬ ਦਾ ਆਨ ਮਚਿਆ। ਲਹੂ ਮਿਝ ਵਾਲਾ ਆਨ ਘਾਨ ਮਚਿਆ ॥ ਹਲੇ ਉਤੇ ਹਲਾ ਪਏ ਸਿੰਘ ਕਰਦੇ। ਜਾਨਾਂ ਤੋੜ ਗਿਲਜੇ ਭੀ ਅਗੋਂ ਲੜਦੇ॥ ਦੋਹਾਂ ਪਾਸਿਆਂ ਦਾ ਖੂਨ ਜੋਸ਼ ਮਾਰੇ ਜੀ। ਚੜ ਪਏ ਗੋਬਿੰਦ ਸਿੰਘ ਦੇ ਦੁਲਾਰੇ ਜੀ॥ ਦੀਪ ਸਿੰਘ ਦਿਆਲ ਸਿੰਘ ਰਾਮ ਸਿੰਘ ਜੀ। ਹੀਰਾ ਸਿੰਘ ਅਘੜ ਸਿੰਘ ਆਮ ਸਿੰਘ ਜੀ॥ ਸਜਨ, ਬਹਾਦਰ ਸਿੰਘ ਨਹਿਰ ਸਿੰਘ ਤਾਂ। ਬਸੰਤ ਸਿੰਘ ਕੇਰ ਸਿੰਘ ਆਦਿ ਜਾਹਰ ਤਾਂ॥ ਜੋਸ਼ ਨੂੰ ਵਧਾਏ ਸਿੰਘਾਂ ਨੂੰ ਲੜਾਂਵਦੇ। ਸੁਧਾ ਸਰ ਵਲ ਜੋਰ ਪਾਈ ਜਾਂਵਦੇ॥ ਖੂਨ ਵਗ ਗਏ ਜਿਵੇਂ ਪਰਨਾਰੇ ਜੀ। ਚੜ੍ਹ ਪਏ ਗੋਬਿੰਦ ਸਿੰਘ ਦੇ ਦੁਲਾਰੇ ਜੀ॥ ਓਧਰ ਜਹਾਨ ਖਾਂ, ਯਕੂਬ ਖਾਨ ਜੀ। ਅਯੂਬ ਖਾਂ ਅਮੀਰ ਜਾਨ ਖਾਂ ਪਛਾਨ ਜੀ॥ ਅਮਾਨ ਖਾਂ, ਸ਼ਾਹ ਜਮਾਲ ਆਦਿ ਸੂਰਮੇਂ। ਲੜੇ ਜ਼ੋਰ ਦੇ

ਹੇ ਹੋ ਘੂਰ ਘੂਰਮੇਂ। ਮਚਿਆ ਕਰਤਾਰ ਸਿੰਘਾ ਭਾਰਾ ਜੰਗ ਆ। ਤੁਰਕ ਬਹੁਤੇ ਸਿੰਘ ਥੋੜੇ ਪਏ ਤੰਗ ਆ॥ ਲਹਿ ਗਏ ਮੈਦਾਨ ਵਿਚ ਖਾਨ ਭਾਰੇ ਜੀ॥ ਚੜ੍ਹ ਪਏ ਗੋਬਿੰਦ ਸਿੰਘ ਦੇ ਦੁਲਾਰੇ ਜੀ॥ ਦੋਯਾ ਛੰਦ ਦੋਹਾਂ ਧਿਰਾਂ ਵਿਚ ਜੋਸ਼ ਸਮਾਇਆ ਦੀਨ ਮਜ਼੍ਹਬ ਦਾ ਭਾਰਾ। ਹਿਕਾਂ ਡਾਹ ਕੇ ਲੜਨ ਸੂਰਮੇਂ ਜੋਰ ਲਾਂਵਦੇ ਸਾਰਾ॥ ਤੀਰ, ਗੋਲੀਆਂ ਦਾ ਮੀਂਹ ਵਸਦਾ ਨੇਜੇ ਬਰਛੀ ਚਮਕਨ। ਤੇਗਾਂ ਫਿਰਨ ਤਿਹਾਈਆਂ ਖੂਨੋਂ ਬਿਜਲੀ ਵਾਂਗਰ ਦਮਕਨ॥ ਕਿਧਰੇ ਜੋਰ ਸਿੰਘਾਂ ਦਾ ਪਿਆ ਕਿਧਰੇ ਵਧੇਰੁਹੇਲੇ। ਹੋਣ ਸ਼ਹੀਦ ਮਾਵਾਂ ਦੇ ਪੁਤਰ ਮੌਤ ਹੋਲੀਆਂ ਖੇਲੇ॥ ਦੀਪ ਸਿੰਘ ਨੂੰ ਛੋੜ ਘੋੜੇ ਨੂੰ ਨਜ਼ਰ ਚੁਫੇਰੇ ਮਾਰੀ। ਸਿੰਘਾਂ ਨਾਲੋਂ ਚਾਰ ਹਿਸੇ ਦੀ ਫੌਜ ਤੁਰਕ ਦੀ ਭਾਰੀ॥ ਏਸ ਤਰ੍ਹਾਂ ਨ ਪੇਸ਼ ਜਾਂਵਦੀ ਤੁਰਕ ਕਰਾਇਆ ਹਲਾ॥ ਧੂਹ ਤਲਵਾਰਾਂ ਸਿੰਘ ਪਏ ਗਲ ਪਾ ਦਿਤਾ ਤਰਥਲਾ॥ ਤਿੰਨਾਂ ਚੌਹਾਂ ਕੋਹਾਂ ਦੇ ਅੰਦਰ ਫੌਜ ਖਿਲਰੀ ਸਾਰੇ। ਸਿੰਘ ਦੁਸ਼ਮਨਾਂ ਦੇ ਗਲ ਪੈ ਗਏ ਰਖ ਹੌਂਸਲ ਭਾਰੇ॥ ਜਿਸ ਵੇਲੇ ਤਲਵਾਰਾਂ ਧੂਹੀਆਂ ਜੋਸ਼ ਸਿੰਘਾਂ ਨੂੰ ਚੜ੍ਹ ਗਏ। ਬੋਲ ਅਕਾਲ ਅਕਾਲ ਚੁਤਰਫੋਂ ਵਿਚ ਦੁਸ਼ਮਨਾਂ ਵੜ ਗਏ॥ ਲਾਹੇ ਮਾਰ ਸਥਾਰ ਜਵਾਨਾਂ ਤੇਗਾਂ ਹਥ ਦਖਾਏ। ਲੋਥਾਂ ਉਤੇ ਲੋਥਾਂ ਚੜ੍ਹੀਆਂ ਗਿਲਜੇ ਅਗੇ ਲਾਏ॥ ਵੇਖ ਪਛਾਹਾਂ ਫੌਜ ਹਟ, ਦੀ ਜਾਨ ਖਾਨ ਦੇ ਗਿਾਰੀ। ਲਾਜ ਗਿਲਜਿਆਂ ਨੂੰ ਕਿਉਂ ਲਾਂਦੇ ਲਾਹਨਤ ਜਦ ਤੁਮਾਰੀ॥ ਪਾਲੋ ਸ਼ਰਮਾਂ ਕੋਮ ਪਠਾਨੋ ਮਾਰ ਕਾਫਰ ਸਿਖੜੇ। ਜਗ ਜਦਲ ਦੀ ਗੁੜ੍ਹਤੀ ਪੀਤੀ ਕੰਮ ਤੁਸਾਡੇ ਕਿਖੜੇ। ਮਾਨਸ ਖਾਣ ਤੁਸੀਂ ਸਦਾਵੋ ਗੋਸ਼ਤ ਖੋਰ ਜਵਾਨੋ। ਗਾਜਰ, ਮੂਲੀ, ਸਾਗ ਖਾਵਨੇ ਹਥੀ ਫੜੇ ਪਠਾਨੋ॥ ਏਹ ਦੀਨ ਦਾ ਜੰਗ ਮਚਿਆ ਕਾਫਰ ਮਾਰ ਖਪਾਵੇ। ਜਿਤੇ ਪਾਵੇ ਦੁਨੀਆਂ ਦੌਲਤ ਮਰੇ ਬਹਿਸ਼ਤੀਂ ਜਾਵੇ॥ ਜੋਸ਼ ਏਹ ਮਜ੍ਹਬੀ ਦੇ ਖਾਨ ਨੇ ਫੌਜ ਪਿਛਾਂਹ ਉਲਾਰੀ। ਅੜਿਆ ਦੀਪ ਸਿੰਘ ਦੇ ਅਗੇ ਸੀ ਓਹ ਪੰਜ ਹਜ਼ਾਰੀ॥ ਤੀਰ ਵਰ੍ਹਾਏ ਮੀਂਹ ਦੇ ਵਾਂਗੂ ਜਵਾਨ ਵਧਾ ਲੜਾਏ। ਸਿੰਘ ਲਟਾਏ ਧਰਤੀ ਉਪਰ ਚੰਗੇ ਹਥ ਦਖਾਏ॥ ਓਧਰ ਦੀਪ ਸਿੰਘ ਬਹਾਦਰ ਤੇਗ ਅਠਾਰਾਂ

ਸੇਰੀ। ਜਿਨ੍ਹੂ ਵਾਹੇ ਪਾਰ ਬੁਲਾਏ ਧਰਕੇ ਫੌਜ ਨਬੇੜੀ॥ ਖਟਾ ਖਟ ਹੋਈ ਫਿਰ ਚੰਗੀ ਭਿੜੇ ਸੂਰਮੇਂ ਜੰਗੀ। ਲੋਥਾਂ ਉਤੇ ਲੋਥਾਂ ਚੜ੍ਹੀਆਂ ਖੂਨੋ ਧਰਤੀ ਰੰਗੀ॥ ਵੇਖ ਬੁਰਾ ਘਮਸਾਨ ਮਚਿਆ ਦਿਆਲ ਸਿੰਘ ਆ ਪਿਆ। ਨਾਲ ਅਸਵਾਰ ਪੰਜ ਸੋ ਚੰਗੇ ਦੇ ਲਲਕਾਰੇ ਗਿਆ॥ ਜਾਨ ਖਾਨ ਹਾਥੀ ਤੇ ਬੈਠਾ ਘੋੜਾ ਲਿਆ ਕੁਦਾਇਆ। ਨਾਲ ਤੇਗ ਦੇ ਸੀਸ ਖਾਨ ਦਾ ਕਦੂ ਵਾਂਗ ਉਡਾਇਆਂ॥ ਵੇਖ ਅਯੂਬਖਾਨ ਏਹ ਕਰਤਬ ਵਲ ਸਿੰਘਾਂ ਦੇ ਟੁਟਾ। ਸਾਬਰ ਅਲੀ, ਜਹਾਨ ਖਾਨ ਨੂੰ ਨਾਲ ਲਏ ਆ ਜੁਟਾ॥ ਮਚੀ ਮਾਰ ਦੁਤਰਫੀਂ ਭਾਰੀ ਸਰਫਾ ਮੌਤ ਨਾ ਰਿਹਾ। ਪੈਰੋਂ ਸਿੰਘ ਨ ਮੂਲ ਹਲਿਆ ਜੋਰ ਖਾਨ ਲਾ ਲਿਆ। ਏਸੇ ਤਰ੍ਹਾਂ ਕਈ ਥਾਂ ਜੁਟੇ ਜੰਗ ਸੂਰਮੇ ਕਰਦੇ। ਟੋਟੇ ਹੋ ਹੋ ਡਿਗਨ ਅਗੇ ਪੈਰ ਪਛਾਂਹ ਨ ਧਰਦੇ॥ ਸਿੰਘਾਂ ਧੂਹ ਤਲਵਾਰਾਂ ਪੈਰੋਂ ਮੁਸਲਮਾਨ ਹਲਾਏ। ਜੰਮਣ ਫੇਰ ਨ ਦਿਤੇ ਪੈਰ ਅੰਮ੍ਰਿਤਸਰ ਵਲ ਧਾਏ॥ ਏਸੇ ਤਰ੍ਹਾਂ ਮਾਰਦੇ ਮਾਰਦੇ ਸਿੰਘ ਦਚਾਈ ਆਏ। ਪਹੁੰਚੇ ਆਣ ਰਾਮਸਰ ਉਤੇ ਖੂਨੋਂ ਵਹਿਣ ਵਗਾਏ॥ ਰਾਮਸਰ ਦੇ ਪਾਸ ਆਣ ਕੇ ਜੰਗ ਮਚਿਆ ਭਾਰਾ। ਸ਼ਾਹਜਮਾਲ ਸੀ ਪੰਜ ਹਜ਼ਾਰੀ ਆਇਆ ਦੇ ਲਲਕਾਰਾ। ਦੀਪ ਸਿੰਘ ਨੂੰ ਆਨ ਰੋਕਿਆ ਖਾਨ ਤੇਗ ਖੜਕਾਈ। ਹਥ ਵਖਾ ਸਿੰਘਾ ਕੁਝ ਮੈਨੂੰ ਫੌਜ ਅਗਾਂਹ ਝੁਕਾਈ॥ ਬੋਲ ਅਕਾਲ ਦੀਪ ਉਸਦੇ ਅਗੇ ਜਾ ਗਰਜਾਨਾ। ਕਰ ਲੈ ਵਾਰ ਮੇਰੇ ਤੇ ਮੁੜ ਅਫਸੋਸ ਨ ਰਹੇ ਖਾਨਾ॥ ਦੋਏ ਸੂਰਮੇ ਚੰਗੇ ਆਹੇ ਹਥ ਵੱਲਥੇ ਜਾਨਨ। ਜ਼ਖਮ ਨ ਖਾਂਦੇ ਇਕ ਦੂਜੇ ਤੋਂ ਉਠਦਾ ਵਾਹ ਪਛਾਨਣ॥ ਮਿਰਗਾਂ ਵਾਂਗ ਕੁਦਾਵਨ ਘੋੜੇ ਤੇਗਾਂ ਹਥੀਂ ਲਈਆਂ। ਨਾਲ ਅਖਾਂ ਦੇ ਅਖਾਂ ਮਿਲੀਆਂ ਸਮਝ ਅਸ਼ਾਰੇ ਰਹੀਆਂ॥ ਢਾਲਾਂ ਉਤੇ ਤੇਗਾਂ ਖੜਕਨ ਘਾੜ ਜਿਵੇਂ ਠਠਿਆਰਾਂ।ਜੁਟੇ ਦੋਏਂ ਸੂਰਮੇ ਭਾਰੇ ਰੋਕਨ ਹੁੰਦੇ ਵਾਰਾਂ। ਜ਼ਖਮੀ ਹੋਕੇ ਘੋੜੇ ਡਿਗੇ ਪੈਰ ਪਿਆਦੇ ਦੋਵੇਂ। ਉਠ ਸੰਭਾਲੇ ਵਾਰ ਤੇਗਾਂ ਦੇ ਫੇਰ ਦੋਹਾਂ ਨੇ ਓਵੇਂ॥ ਰੀਝ ਰੀਝਕੇ ਲੜੇ ਬਹਾਦਰ ਜ਼ਖਮ ਅਨੇਕਾਂ ਆਏ। ਬਹੁਤਾ ਚਿਰ ਭਿੜੇ ਵਿਚ ਰਣ ਦੇ ਜੋਰ ਦੋਹਾਂ ਨੇ

ਲਾਏ॥ ਓੜਕ ਤੇਗ ਦੁਤਰਫੀਂ ਚਲੀ ਕੀਤੇ। ਹਥ ਫੁਲਥੇ । ਇਕੋ ਵਾਰੀ ਵਿਚ ਮੈਦਾਨੇ ਸਿਰ ਵੈਹਾਂ ਦੇ ਲਥੇ॥ ਸੀ ਸਰਦਾਰ ਏਹ ਮਿਸਲ ਸ਼ਹੀਦਾ ਡਿਗਾ ਪਾ ਸ਼ਹੀਦੀ । ਸੀਸ ਧਰਮ ਦੇ ਬਦਲੇ ਲਗਾ ਜਮ ਤੋਂ ਲਈ ਰਸੀਦੀ॥ ਦੁਨੀਆਂ ਉਤੇ ਸਿੰਘ ਸਾਹਿਬ ਦਾ ਨਾਮ ਹਮੇਸ਼ਾਂ ਰਿਹਾ। ਉੱਜਲ ਮੁਖ ਕਰਤਾਰ ਸਿੰਘਾ ਲੈ ਪਾਸ ਗੁਰਾਂ ਦੇ ਗਿਆ॥

### ਆਮ ਪਰਚਲਤ ਸਾਖੀ ਬਾਬੇ ਦੀਪ ਸਿੰਘਜੀ ਦੀ ਸ਼ਹੀਦ ਹੋਣ ਬਾਬਤ

ਦੀਪ ਸਿੰਘ ਜਦੋਂ ਬੀੜਾ ਚਕਿਆ ਸੀ ਟੁਰਿਆ ਏਹ ਅਰਦਾਸ ਸੁਧਾਇ ਭਾਈ
ਉਤੇ ਧਰਮ ਦੇ ਅਜ ਸ਼ਹੀਦ ਹੋਣਾ ਸੁਧਾਸਰ ਦੇਣਾ ਸੀਸ ਜਾਇ ਭਾਈ
ਗੋਲੁੜਵਾਲ ਜਦ ਮਕਿਆ ਭੇੜਭਾਰਾ ਦਿਤੇ ਸਿੰਘਾਂ ਨੇ ਤੁਰਕ ਖਪਾਇ ਭਾਈ
ਤਿੰਨਾਂ ਚਹੁੰ ਕੋਹਾਂ ਵਿਚ ਜੰਗ ਪਿਆ ਵਾਹੀ ਤੇਗ ਚੰਗੀ ਜ਼ੋਰ ਲਾਇ ਭਾਈ
ਲੋਥਾਂ ਵਿਚ ਮੈਦਾਨ ਦੇ ਰੁਲ ਗਈਆਂ ਰਿਹਾ ਅੰਤ ਸ਼ੁਮਾਰ ਨ ਕਾਇ ਭਾਈ
ਡਿਗੇ ਕਈ ਸਰਦਾਰ ਸ਼ਹੀਦ ਹੋਕੇ ਸਿੰਘ ਪੁਣੇ ਦੇ ਹਥ ਦਖਾਇ ਭਾਈ
ਨੌਧ ਸਿੰਘ ਸ਼ਹੀਦ ਹੋ ਪਾਸ ਚਬੇ ਸੜਕ ਵਿਚ ਬੈਠਾ ਡੇਰਾ ਪਾਇ ਭਾਈ
ਬੀਰ ਸਿੰਘ ਹਰੀ ਸਿੰਘ ਦੋਏਂ ਜੋਧੇ ਉਤੇ ਧਰਮ ਦੇ ਤੇਗ ਖੜਕਾਇ ਭਾਈ
ਹੋ ਗਏ ਸ਼ਹੀਦ ਮੰਗਰਾਣੇ ਸਾਹਿਬ ਦੇਸ ਜਾਣਦਾ ਹੈ ਸਬਾਇ ਭਾਈ
ਦੀਪ ਸਿੰਘ ਦਾ ਸੀਸ ਭੀ ਪਾਸ ਚਬੇ ਲਥਾ ਸ਼ਾਹਜਮਾਲ ਨੂੰ ਘਾਇ ਭਾਈ
ਇਕ ਸਿੰਘ ਨੇ ਮਾਰਯਾ ਇਹ ਤਾਹਨਾ ਕੀਤੇ ਸੁਖਨ ਨੂੰ ਤੋੜ ਚੜ੍ਹਾਇ ਭਾਈ
ਤੂੰ ਆਖਿਆ ਸੀ ਤੁਰਨ ਲਗਿਆਂ ਏਹ ਸਿਰ ਦੇਨਾ ਸੁਧਾਸਰ ਜਾਇ ਭਾਈ
ਤਿੰਨਾਂ ਕੋਹਾਂ ਉਤੇ ਡੇਰਾ ਲਾ ਬੈਠੋਂ ਕੀਤਾ ਮੂੰਹ ਦਾ ਬੋਲ ਨਬਾਹਿ ਭਾਈ
ਏਹ ਸੁਣਕੇ ਸਿੰਘ ਨੇ ਸਿਰ ਤਾਈਂ ਖਬੇ ਹਥ ਤੇ ਲਿਆ ਟਕਾਇ ਭਾਈ
ਸਜੇ ਹਥ ਦੇ ਵਿਚ ਫੜ ਲਿਆ ਖੰਡਾ ਪਿਆ ਦੁਸ਼ਮਨਾਂ ਦੇ ਉਤੇ ਧਾਇ ਭਾਈ
ਰੌਲਾ ਮਚਿਆ ਵੇਖਕੇ ਧੜ ਲੜਦਾ ਖੌਫ ਗਿਆ ਤੁਰਕਾਂ ਉਤੇ ਛਾਇ ਭਾਈ
ਪੈਰ ਉਖੜੇ ਆਨਾ ਰੁਹੇਲਿਆਂ ਦੇ ਦਿਤੇ ਸਿੰਘਾਂ ਨੇ ਧਰਤ ਵਛਾਇ ਭਾਈ
ਤੁਰਕ ਹਟਦੇ ਸਿੰਘ ਦਬਾਈ ਜਾਂਦੇ ਰਾਮਸਰ ਉਤੇ ਪਹੁੰਚੇ ਆਇ ਭਾਈ
ਇਕ ਸਿੰਘ ਨੇ ਆਖਿਆ ਧੰਨਜ ਸਿਖੀ ਦਿਤਾ ਕਰਕੇ ਸਚ ਵਖਾਇ ਭਾਈ

ਰਾਮਸਰ ਉਤੇ ਹੁਣ ਆ ਗਏ ਸੁਣ ਸਿੰਘ ਚਾ ਫਤੇ ਗਜਾਇ ਭਾਈ
ਦੀਪ ਸਿੰਘ ਉਸੇ ਥਾਂ ਬੈਠ ਗਿਆ ਸੀਸ ਹੌਦ ਦੇ ਵਿਚ ਟਕਾਇ ਭਾਈ
ਬਣਿਆ ਹੈ ਅਸਥਾਨ ਕਰਤਾਰਸਿੰਘਾ ਝੰਡਾ ਧਰਮਦਾ ਰਿਹਾਲਹਿਰਾਇ ਭਾਈ

ਬਾਕੀ ਜੰਗ ਤੇ ਹੋਰ ਸ਼ਹੀਦਾਂ ਦਾ ਪ੍ਰਸੰਗ

ਘੋਰ ਮਚਿਆ ਜੰਗ ਦੁਪਾਸਿਆਂ ਥੀਂ ਧਰਮ ਵਾਸਤੇ ਵਡਾ ਘਮਸਾਨ ਹੋਯਾ
ਲੋਥਾਂ ਦਿਸਦੀਆਂ ਚਾਰ ਚੁਫੇਰ ਪਈਆਂ ਲਹੂ ਮਿਝਦਾ ਕਈ ਥਾਂ ਘਾਨ ਹੋਯਾ
ਧਰਮ ਸਿੰਘ ਮੋਯਾ ਮਾਰ ਵੈਰੀਆਂ ਨੂੰ ਧਰਮ ਵਾਸਤੇ ਆਨ ਕੁਰਬਾਨ ਹੋਯਾ
ਓਹਦਾ ਹੈ ਅਸਥਾਨ ਬਵੇਕਸਰ ਤੇ ਵਿਚ ਸ਼ਹਿਰ ਦੇ ਪੂਜ ਅਸਥਾਨ ਹੋਯਾ
ਤੋਰ ਸਿੰਘ, ਮਨਾ, ਸੰਤ ਸਿੰਘ ਆਦਿਕ ਅੰਤ ਇਨਾਂ ਦਾ ਵਿਚ ਮੈਦਾਨ ਹੋਯਾ
ਮਗਨੀ ਰਾਮ ਅਖਾੜੇ ਦੇ ਪਾਸ ਭਾਈ ਸ਼ਹੀਦਗੰਜ ਇਨਾਂ ਵਿਦਮਾਨ ਹੋਯਾ
ਰਾਮ ਸਿੰਘ ਸਰਦਾਰ ਸੰਗਰਾਮ ਕਰਕੇ ਰਵਾਂ ਛਡਕੇ ਇਹ ਜਹਾਨ ਹੋਯਾ
ਕਟਕੇ ਰਾਮਗੜੀਆਂ ਅਸਥਾਨ ਉਸਦਾ ਵਿਚ ਸ਼ਹਿਰ ਹੈ ਪੂਜ ਮਹਾਨ ਹੋਯਾ
ਏਸੇ ਤਰ੍ਹਾਂ ਕਈ ਸਰਦਾਰ ਮਰੇ ਭਾਰਾ ਗਿਲਜਿਆਂ ਵੀ ਨੁਕਸਾਨ ਹੋਯਾ
ਹਰੀ ਮੰਦਰ ਦੇ ਗਿਰਦ ਕਰਤਾਰ ਸਿੰਘਾ ਅੰਤ ਜੰਗ ਦਾ ਜੋਰ ਪਛਾਨ ਹੋਯਾ

ਗੁਰੂ ਕੇ ਬਾਗ ਵਿਚ ਭਾਰੀ ਘਮਸਾਨ

ਸਿੰਘ ਮਰਨ ਉਤੇ ਰੁਠ ਰਹੇ ਸਾਰੇ ਵਿਚ ਦਲਾਂ ਦੇ ਧਰਮ ਦੀ ਖਾਰ ਪਿਆਰੇ
ਲਗਾ ਸਭ ਨੂੰ ਚਾਉ ਸ਼ਹੀਦੀਆਂ ਦਾ ਅਗੇ ਹੋਕੇ ਲੜਨ ਸਰਦਾਰ ਪਿਆਰੇ
ਯਾਂ ਤੇ ਕਢ ਦਿਤਾ ਅਜ ਗਿਲਜਿਆਂ ਨੂੰ ਹਥ ਆ ਗਿਆ ਗੁਰੂਦਵਾਰ ਪਿਆਰੇ
ਗੋਲੀ ਤੀਰ ਵਰੇ ਪਿਆ ਮੀਂਹ ਵਾਂਗੂ ਧੂੜਾਂ ਉਡੀਆਂ ਪਿਆ ਗੁਬਾਰ ਪਿਆਰੇ
ਅਲੀ ਅਲੀ ਅਕਾਲ ਅਕਾਲ ਰੌਲਾ ਵਜੇ ਸਾਰ ਉਤੇ ਪਈ ਸਾਰ ਪਿਆਰੇ
ਜਿਧਰ ਨਜ਼ਰ ਪਵੇ ਦੂਰ ਦੂਰ ਤੋੜੀ ਦਿਸਨ ਮੁਰਦਿਆਂ ਪਏ ਸਥਾਰ ਪਿਆਰੇ
ਕਾਵਾਂ,ਗਿਦੜਾਂ, ਕੁਤਿਆਂ ਰੰਗ ਲਗਾ()ਕਲਜੋਗਨਾਂ ਰਹੀਆਂ ਡਕਾਰ ਪਿਆਰੇ

---

()ਗਿਧਾ ਏਹਨਾਂ ਨੂੰ ਹੀ ਪਿਛਲੇ ਕਵੀਸਰਾਂ ਨੇ ਲਿਖਿਆ ਹੈ;ਕਿ ਜੋਗਣੀਆਂ ਜੰਗ ਵਿਚ ਖਪਰ ਭਰ ਭਰ ਲਹੂ ਪੀਂਦੀਆਂ ॥

ਕਈ ਮਾਵਾਂ ਦੇ ਪੁਤ ਮੈਦਾਨ ਰੁਲੇ ਕਈ ਸਹਿਕਦੇ ਦੁਖ ਸਹਾਰ ਪਿਆਰੇ
ਕਈ ਹੇਠ ਲੜਾਈ ਦੇ ਪਏ ਮਰਦੇ ਮਚ ਰਹੀ ਭਾਰੀ ਮਾਰ ਮਾਰ ਪਿਆਰੇ
ਨ ਮੋਰਚਾ ਕੋਈ, ਆੜ ਲੈਂਦਾ ਧਰਮ ਯੁਧ ਦੀ ਹੋ ਰਹੀ ਕਾਰ ਪਿਆਰੇ
ਰੀੜ੍ਹਾਂ ਲਾਹਕੇ ਸੂਰਮੇ ਲੜ ਰਹੇ ਇਕ ਦੂਸਰੇ ਤਈਂ ਵੰਗਾਰ ਪਿਆਰੇ
ਜਿਥੇ ਖਾਸ ਹੈ ਗੁਰੂ ਦਾ ਬਾਗ ਭਾਈ ਉਥੇ ਕਠ ਹੋਇਆ ਆਨਭਾਰ ਪਿਆਰੇ
ਸਾਬਰ ਅਲੀ ਖਾਂ ਪੰਜ ਹਜ਼ਾਰੀ ਹੈਸੀ ਲੜਿਆ ਜ਼ੋਰ ਲਾਕੇ ਕਰਵਾਰ ਪਿਆਰੇ
ਹੀਰਾਸਿੰਘ ਹਥੋਂ ਗਿਆ ਮਾਰਿਆ ਉਹ ਵਾਰ ਸਿੰਘ ਦਾ ਹੋਗਿਆ ਪਾਰ ਪਿਆਰੇ
ਜ਼ਬਰਦਸਤ ਖਾਂ ਆਣਕੇ ਘੇਰ ਲਿਆ ਹੀਰਾ ਸਿੰਘ ਤਈਂ ਲਲਕਾਰ ਪਿਆਰੇ
ਵਡਾ ਕਦ ਪਠਾਨ ਦਾ ਰੋਹ ਮਤਾ ਕਲਾ ਬਕਰਾ ਉਹ ਖਾਨ ਹਾਰ ਪਿਆਰੇ
ਮੜ੍ਹਿਆ ਲੋਹੇ ਦੇ ਨਾਲ ਸਰੀਰ ਸਾਰਾ ਚੰਗਾ ਸੂਰਮੇ ਵਿਚ ਬਲਕਾਰ ਪਿਆਰੇ
ਓਹਨੂੰ ਵੇਖ ਬਲਵੰਤ ਸਿੰਘ ਗਜਿਆ ਆ ਲੈ ਕਾਲ ਜੀ ਭੀ ਤਲਵਾਰ ਪਿਆਰੇ
ਜੰਗੀ ਵਿਦਿਆ ਵਿਚ ਸੀ ਦੋਏਂ ਪੂਰੇ ਭਿੜੇ ਚੰਗੀ ਤਰ੍ਹਾਂ ਰੋਸਧਾਰ ਪਿਆਰੇ
ਅੰਤ ਸੁਟ ਲਿਆ ਸਿੰਘ ਖਾਨ ਤਾਈਂ ਕੀਤੀ ਰਖਿਆ ਆਪ ਕਰਤਾਰ ਪਿਆਰੇ
ਜ਼ਬਰਦਸਤ ਖਾਂ ਡਿਗਦਾ ਵੇਖਯਾ ਜਾਂ ਹੋਏ ਗਿਲਜਿਆਂ ਰੰਗ ਵਸਾਰ ਪਿਆਰੇ
ਰੁਸਤਮ ਖਾਨ ਜਵਾਨ ਭਿਰਾ ਉਹਦਾ ਨ ਸਕਿਆ ਦੁਖ ਸਹਾਰ ਪਿਆਰੇ
ਆਨ ਸਿੰਘ ਤੇ ਬਿਜਲੀਵਾਂਗ ਟੁਟਾ ਚਾਹੁੰਦਾ ਖਾਹਲਾ ਜੀਉਂਦਾ ਪਾੜ ਪਿਆਰੇ
ਦੇਖ ਸਿੰਘ ਭੀ ਗਜਿਆ ਸ਼ੇਰ ਵਾਂਗੂ ਭਿੜੇ ਸੂਰਮੇ ਜੋਸ਼ ਨੂੰ ਧਾਰ ਪਿਆਰੇ
ਖਟਾਖਟ ਤਲਵਾਰਾਂ ਦੀ ਸਟ ਪੈਂਦੀ ਖੂਨ ਵਗ ਟੁਰਿਆ ਬਨਧਾਰ ਪਿਆਰੇ
ਟੋਟੇ ਹੋਕੇ ਦੋਏਂ ਮੈਦਾਨ ਡਿਗੇ ਹਥ ਰਹਿ ਗਏ ਵਿਚ ਉਲਾਰ ਪਿਆਰੇ
ਥਾਂ ਥਾਂ ਉਤੇ ਮਾਰ ਮਾਰ ਮਚ ਰਹੀ ਕੀਤੇ ਸਿੰਘਾਂ ਨੇ ਹਲੇ ਅਪਾਰ ਪਿਆਰੇ
ਝਲੀ ਤੇਗ ਨ ਸਿੰਘਾਂ ਦੀ ਗਿਲਜਿਆਂ ਨੇ ਅੰਤ ਉਠ ਨਠੇ ਖਾਕੇ ਹਾਰ ਪਿਆਰੇ
ਸਿੰਘ ਵਾਂਗ ਸ਼ੇਰਾਂ ਫੇਰ ਸ਼ੇਰ ਹੋ ਗਏ ਅਗੇ ਲਾ ਲਏ ਤੁਰਕ ਸ਼ਿਕਾਰ ਪਿਆਰੇ
ਸਿੰਘ ਅਗੂਾਂ ਅਟਾਰੀਓਂ ਕਢ ਆਏ ਮਾਲ ਲੁਟਿਆ ਕਰ ਖਵਾਰ ਪਿਆਰੇ
ਜਾ ਗਿਲਜਿਆਂ ਦਮ ਲਾਹੌਰ ਲਿਆ ਘਰ ਪਈ ਤੁਰਕਾਂ ਹਾਹਾ ਕਾਰ ਪਿਆਰੇ
ਫਤੇ ਪਾ ਕੇ ਖਾਲਸਾ ਪਿਛਾਂ ਮੁੜਿਆ ਕੀਤੇ ਸ਼ੁਕਰ ਅਕਾਲ ਹਜ਼ਾਰ ਪਿਆਰੇ

ਦਯਾਲ ਸਿੰਘ,ਨਥਾ ਸਿੰਘ,ਬਾਲਹਰੀ ਤਾਰਾ ਸਿੰਘ ਆਦਕ ਸਰਦਾਰ ਪਿਆਰੇ
ਸਧਾ ਸਿੰਘ ਸਰਦਾਰ ਨਿਹਾਲਸਿੰਘ ਜਹੇ ਏਹ ਰਹੇ ਸਰਦਾਰ ਵਿਚਾਰ ਪਿਆਰੇ
ਗੰਡਾਸਿੰਘ,ਗੁਪਾਲਸਿੰਘ,ਲਹਿਨਾਸਿੰਘ ਭਾਗ,ਸਿੰਘਰਣਸਿੰਘ ਉਦਾਰ ਪਿਆਰੇ
ਸਜਨ ਸਿੰਘ ਬਹਾਦਰ ਸਿੰਘ ਹੀਰਾ ਅਘੜ ਸਿੰਘ ਜਹੇ ਕਰੀਂ ਸਾਰ ਪਿਆਰੇ
ਬਾਗ ਗੁਰੂ ਕੇ ਵਿਚ ਸ਼ਹੀਦ ਹੋਏ ਧਰਮ ਵਾਸਤੇ ਸਿਰਾਂ ਨੂੰ ਵਾਰ ਪਿਆਰੇ
ਸਿੰਘ ਬਹੁਤ ਮਰੇ ਏਸ ਜੰਗਅੰਦਰ ਪਰ ਗਿਲਜਿਆਂਦੀ ਮਿਟੀ ਗਾਰ ਪਿਆਰੇ
ਠਾਰਾਂ ਸੌ ਸਤਾਰਾਂ ਕਰਤਾਰ ਸਿੰਘਾ ਏਹ ਭੀ ਰਿਹਾ ਸਾਕਾ ਯਾਦਗਾਰ ਪਿਆਰੇ

ਵਾਕ ਕਵੀ

ਧਨ ਸਿੰਘ ਤੇ ਸਿਦਕ ਭੀ ਧਨ ਉਹਨਾਂ ਭਾਵ ਸਿਖੀ ਦੇ ਜਿਨਾਂ ਨੇ ਪਾਇ ਦੇਖੋ
ਤਨ, ਧਨ ਰਹੇ ਵਾਰਦੇ ਧਰਮ ਉਤੇ ਸੁਖ ਜਗ ਦੇ ਸਭ ਭੁਲਾਇ ਦੇਖੋ
ਏਸ ਧਰਮ ਦੇ ਵਾਸਤੇ ਖਾਲਸਾ ਜੀ ਕੇਡੇ ਉਨਾਂ ਦੇ ਦੁਖ ਉਠਾਇ ਦੇਖੋ
ਰਾਤ ਦਿਨ ਮੁਸੀਬਤਾਂ ਵਿਚ ਬੀਤੇ ਦਮ ਮੁਸ਼ਕਲਾਂ ਨਾਲ ਲੰਘਾਇ ਦੇਖੋ
ਹੈ ਸ਼ਾਬਾਸ਼ ਉਨ੍ਹਾਂ ਦੇ ਸਿਦਕ ਉਤੇ ਦੁਖ ਪਾ ਨਹੀਂ ਚਿਤ ਡੁਲਾਇ ਦੇਖੋ
ਭਲੇ ਧਰਮ ਤੇ ਦੇਸ ਦੇ ਵਾਸਤੇ ਜੀ ਨਾਲ ਜ਼ਾਲਮਾਂ ਜੰਗ ਮਚਾਇ ਦੇਖੋ
ਹੋ ਗਏ ਸ਼ਹੀਦ ਕ੍ਰਤਾਰ ਸਿੰਘਾ ਰਿਹਾ ਜਗ ਉਤੇ ਜਸ ਛਾਇ ਦੇਖੋ

ਤਥਾ

()ਦੀਪ ਸਿੰਘ ਨੇ ਬੜਾ ਹੀ ਯੁਧ ਕੀਤਾ ਯਾਦ ਰਹੇਗਾ ਵਿਚ ਸੰਸਾਰ ਭਾਈ
ਜਿਨਾ ਚਿਰ ਏਹ ਰਹਿਣਗੇ ਚੰਦ ਤਾਰੇ ਇਹ ਅਟਲ ਰਹਿਸੀ ਯਾਦਗਾਰ ਭਾਈ
ਕਈ ਜੰਮੇ ਤੇ ਮਰ ਗਏ ਕਈ ਕੋਟਾਂ ਵਿਚ ਜਗਦੇ ਨਹੀਂ ਸ਼ੁਮਾਰ ਭਾਈ
ਬਾਦਸ਼ਾਹ ਥੋਂ ਲੈ ਕੰਗਾਲ ਤੋੜੀ ਕੀਤੇ ਸਭੇ ਹੀ ਕਾਲ ਨੇ ਪਾਰ ਭਾਈ
ਪਰ ਨਾਮ ਨ ਕਿਸੇ ਦਾ ਕੋਈ ਲੈਂਦਾ ਕਈ ਹੈ ਗੁਜ਼ਰ ਅਲੰਕਾਰ ਭਾਈ
ਜਿਨਾਂ ਧਰਮੀਆਂ ਧਰਮ ਦੀ ਖੇਡ ਖੇਡੀ ਕੁਝ ਕਰ ਗਏ ਉਪਕਾਰ ਭਾਈ
ਨਾਮ ਉਨਾਂ ਦੇ ਵਿਚ ਜਹਾਨ ਰੋਸ਼ਨ ਜਸ ਗਾਉਂਦੇ ਨੇ ਨਰਨਾਰ ਭਾਈ
ਮਰ ਜਾਵਣਾ ਸਾਰਿਆਂ ਬੰਦਿਆਂ ਨੇ ਰਹੀਨਾ ਕਿਸੇ ਨ ਸਦਾ ਵਿਚਾਰ ਭਾਈ

()ਬਾਬੇ ਦੀਪ ਸਿੰਘ ਦਾ ਪੂਰਾ ਹਾਲ ਅਗੇ ਸ਼ਹੀਦਾਂ ਦੀ ਮਿਸਲ ਵਿਚ ਪੜ੍ਹ ਕੇ ਦੇਖੋ।

ਓਹ ਜੀਉਂਦੇ ਸਦਾ ਹੀ ਰਹੇ ਜਾਣੋਂ ਜੇਹੜੇ ਕਰ ਗਏ ਭਲੀਕਾਰ ਭਾਈ
ਦੀਪ ਸਿੰਘ ਦਾ ਨਾਮ ਅਟਲ ਰਹਿਸੀ ਜਦੋਂ ਤਕ ਸੂਰਜ ਚਮਤਕਾਰ ਭਾਈ
ਗੁਰੂ ਘਰ ਦੀ ਸੁਣ ਬੇਅਦਬੀ ਨੂੰ ਨਹੀਂ ਸੀ ਸਕਿਆ ਦਿਲੋਂ ਸਹਾਰ ਭਾਈ
ਆਯਾ ਦੂਰ ਤੋਂ ਕਰਕੇ ਧਾਈ ਲੰਮੀ ਕੀਤੀ ਆਪਣੀ ਜਾਨ ਨਸਾਰ ਭਾਈ
ਵਾਹ ਸਿਖੀ ਏਹਨੂੰ ਲੋਕ ਆਖਦੇ ਨੇ ਮੈਂ ਸ਼ਾਬਾਸ਼ ਆਖਾਂ ਬਾਰਬਾਰ ਭਾਈ
ਮਾਈਆਂ ਪੁਤ ਜੰਮਨ,ਜੰਮਨ ਏਹੋ ਜਹੇ ਨਾਲ ਧੂਮ ਦੇ ਜਿਨਾਂ ਨੂੰ ਪਯਾਰ ਭਾਈ
ਕੀਤਾ ਜਿਨਾਂ ਪਰੇਮ ਕਰਤਾਰ ਸਿੰਘਾਂ ਗੁਰੂ ਘਰੋਂ ਪਾਏ ਫਲ ਚਾਰ ਭਾਈ

ਵਾਕ ਕਵੀ

ਦੀਪ ਸਿੰਘ ਬੇ ਅਦਬੀ ਸੁਣ ਹੁੰਦੀ ਨ ਸਕਿਆ ਓਹ ਸਹਾਰ ਸਿੰਘੋ
ਓਸ ਜਿੰਦਗੀ ਤੋਂ ਚੰਗਾ ਮਰਨ ਜਾਤਾ ਹੋਯਾ ਗੁਰ ਘਰ ਤੇ ਆ ਨਿਸਾਰ ਸਿੰਘੋ
ਏਹ ਤਖਤ ਗੁਰਯਾਈ ਦਾ ਜਾਨੀਏਂ ਜੀ ਦੁਨੀਆਂਵਿਚ ਚੰਗਾ ਸ਼ਾਨਦਾਰ ਸਿੰਘੋ
ਬੀਮਾ ਸਿੰਘਾਂ ਦੀ ਕੌਮ ਦੀ ਜਿੰਦਗੀ ਦਾ ਹੈ ਕਵਾਟਰ ਹੈ ਸਿਖੀ ਵਿਚਾਰ ਸਿੰਘੋ
ਜਿਥੋਂ ਤਕ ਹੋਵੇ ਅਸੀਂ ਬਣੇ ਰਹੀਏ ਏਸ ਘਰ ਦੇ ਜੀ ਸੇਵਾਦਾਰ ਸਿੰਘੋ
ਏਹ ਨਸ਼ਾਨ ਹੈ ਗੁਰਾਂ ਦੀ ਘਾਲਣਾ ਦਾ ਏਹਨੂੰ ਰਖੇ ਅਟਲ ਕਰਤਾਰ ਸਿੰਘੋ
ਏਹ ਓਹੋ ਮੰਦਰ ਜਿਥੇ ਗੁਰ ਪੰਚਮੀ ਹਥੀਂ ਕਢਦੇ ਰਹੇ ਸੀ ਕਾਰ ਸਿੰਘੋ
ਏਹ ਓਹ ਮੰਦਰ ਜਿਧੇ ਵਾਸਤੇ ਜੀ ਬਾਬੇ ਬੁਢੇ ਜਿਹੇ ਭਜਨਦਾਰ ਸਿੰਘੋ
ਮੰਵ, ਪੈੜਾ, ਮੋਖਾ ਤੇ ਪਿਰਾਨੇ ਜਹੇ ਉਤੇ ਸਿਰਾਂ ਦੇ ਟੋਕਰੇ ਧਾਰ ਸਿੰਘੋ
ਕਢ ਕਾਰ ਪਰੇਮ ਦੀ ਰਹੇ ਸਾਰੇ ਜ਼ਰਾ ਵੇਖਨਾ ਦਿਲ ਵਿਚਾਰ ਸਿੰਘੋ
ਏਹ ਓਹੋ ਮੰਦਰ ਜਿਥੇ ਕਾਂਓਂ ਨਹਾ ਕੇ ਹੰਸ ਹੋ ਗਏ ਵਿਚ ਸੰਸਾਰ ਸਿੰਘੋ
ਏਹ ਓਹੋ ਮੰਦਰ ਜਿਥੇ ਨਹਾ ਕੋੜ੍ਹੇ ਰਾਜ਼ੀ ਹੋਂਵਦੇ ਰੋਗ ਨਵਾਰ ਸਿੰਘੋ
ਏਸੇ ਮੰਦਰ ਜੀ ਦੀ ਇਟ ਇਟ ਉੱਤੇ ਲਗੇ ਸਿੰਘਾਂ ਦੇ ਸਿਰ ਅਪਾਰ ਸਿੰਘੋ
ਏਹ ਓਹੋ ਮੰਦਰ ਗਾਰੇ ਥਾਂ ਜਿਥੇ ਸਿੰਘਾਂ ਖੂਨ ਲਾਇਆ ਸੀਸ ਵਾਰ ਸਿੰਘੋ
ਏਹ ਓਹੋ ਮੰਦਰ ਜਿਧੇ ਵਾਸਤੇ ਰਹੀ ਤੁਰਕਾਂ ਨਾਲ ਚਲਦੀ ਤਲਵਾਰ ਸਿੰਘੋ
ਏਹ ਓਹੋ ਮੰਦਰ ਜਿਥੇ ਵਾਸਤੇ ਜੀ ਮਣੀ ਸਿੰਘ ਫੜਿਆ ਕਰੋ ਸਾਰ ਸਿੰਘੋ
ਏਹ ਓਹੋ ਮੰਦਰ ਜਿਧੇ ਵਾਸਤੇ ਜੀ ਦੀਪ ਸਿੰਘ ਡਿਗਾ ਰਣ ਮਾਰ ਸਿੰਘੋ

ਏਹਦੇ ਵਾਸਤੇ ਬਾਬੇ ਗੁਰਬਖਸ਼ ਸਿੰਘ ਜਹੇ ਟੋਟੇ ਹੋਇ ਖੜਕਾ ਕੇ ਸਾਰ ਸਿੰਘੋ
ਏਹ ਓਹੋ ਮੰਦਰ ਜਿਥੇ ਰਖਣੇ ਨੂੰ ਸਿੰਘ ਕਟੀ ਦੇ ਰਹੇ ਬੇਸ਼ੁਮਾਰ ਸਿੰਘੋ
ਏਸੇ ਮੰਦਰ ਲਈ ਮਤਾਬ ਸਿੰਘ ਜੀ ਸੁਖਾ ਸਿੰਘ ਦੂਜਾ ਹੁਸ਼ਯਾਰ ਸਿੰਘੋ
ਜਾਨਾਂ ਹੀਲ ਮਸੇ ਤਾਈਂ ਮਾਰ ਗਏ ਗੁਰੂ ਘਰ ਦਾ ਅਦਬ ਚਿਤਾਰ ਸਿੰਘੋ
ਏਹ ਓਹੋ ਮੰਦਰ ਜਿਥੇ ਖਾਲਸੇ ਦੇ ਨਿਤ ਲਗਦੇ ਰਹੇ ਦਰਬਾਰ ਸਿੰਘੋ
ਸੇਵਾਦਾਰ ਬਣੇ ਰਹੀਏ ਸਦਾ ਅਸੀਂ ਸਤਿਗੁਰਾਂ ਦੀ ਏਹ ਯਾਦਗਾਰ ਸਿੰਘੋ
ਰਹੀਏ ਸੋਚਦੇ ਭਲਾ ਕਰਤਾਰ ਸਿੰਘਾ ਜਿਵੇਂ ਰਹੇ ਅਟਲ ਦਰਬਾਰ ਸਿੰਘੋ

### ਵਾਕ ਕਵੀ

ਏਸ ਜੰਗ ਦੇ ਵਿਚ ਬਹੁ ਸਿੰਘ ਜੂਝੇ ਹੋਈ ਖੈਹਕੇ ਏਹ ਲੜਾਈ ਚੰਗੀ
ਦੀਪ ਸਿੰਘ ਜਹੇ ਭਾਵੇਂ ਗਏ ਮਾਰੇ ਹੋਈਆਂ ਵੈਰੀਆਂ ਵਾਲੀ ਸਫਾਈ ਚੰਗੀ
ਜਥਾ ਸਿੰਘਾਂ ਦਾ ਪੁਰ ਆਨੰਦ ਹੈਸੀ ਖਬਰ ਉਨਾਂ ਨੂੰ ਕਿਸੇ ਪੁਚਾਈ ਚੰਗੀ
ਦੀਪ ਸਿੰਘ ਜੀ ਹੋ ਸ਼ਹੀਦ ਗਏ ਤੇਗ ਸੂਰਮੇ ਪਕੜ ਵਗਾਈ ਚੰਗੀ
ਧਕਾ ਹਾਕਮਾਂ ਸਿਦਕ ਭਰਾਵਾਂ ਵਾਲਾ ਵੇਖ ਉਨਾਂ ਨੂੰ ਭੀ ਗੀਝ ਆਈ ਚੰਗੀ
ਓਸੇ ਵੇਲੇ ਸਰਦਾਰ ਤਯਾਰ ਹੋਏ, ਸੀ ਕਰਤਾਰ ਸਿੰਘ ਉਨਾਂ ਕਮਾਈ ਚੰਗੀ

### ਬਾਬੇ ਗੁਰਬਖਸ਼ ਸਿੰਘ ਆਦਿਕ ਸਰਦਾਰਾਂ ਦੀ ਚੜ੍ਹਾਈ

ਗੁਰਬਖਸ਼ ਸਿੰਘ ਸ਼ਹੀਦ ਸੀ ਲੀਲ੍ਹਾਂ ਵਾਲਾ ਸੁਧਾ ਸਿੰਘ ਦੂਕੋਹੇਦਾ ਜਾਨ ਭਾਈ
ਤੀਜਾ ਸਿੰਘ ਦਰਗਾਹਾ ਬਹੁਬਲੀ ਭਾਰਾ ਦੀਪ ਸਿੰਘ ਦੇ ਯਾਰ ਤੇ ਹਾਨ ਭਾਈ
ਵੈਰ ਵੈਰੀਆਂ ਤੋਂ ਲੈਨ ਤਯਾਰ ਹੋਏ ਰ[illegible] ਖਾਲਸੇ ਵਿਚ ਸੁਨਾਨ ਭਾਈ
ਚਲੋ ਧਰਮ ਤੇ ਜਿਸ ਸ਼ਹੀਦ ਹੋਣਾ [illegible] ਖਾਲਸੇ ਨੂੰ ਚੜ੍ਹੇ ਆਨ ਭਾਈ
ਜਥਾ ਦੋ ਹਜ਼ਾਰ ਦਾ ਉਠ ਟੁਰਿਆ ਚਗੇ ਚੋਣਵੇਂ ਬਲੀ ਜਵਾਨ ਭਾਈ
ਘਤੀ ਜ਼ਾਲਮਾਂ ਤੇ ਤਰਥਲ ਆ ਕੇ ਹਾਕਮ ਨਠ ਗਏ ਮੁਸਲਮਾਨ ਭਾਈ
ਦਿਤੇ ਖਾਲਸੇ ਢਾਹ ਤਸੀਲ ਠਾਣੇ ਚੁਗਲ ਹਥ ਆਏ ਹੁ ਮੁਕਾਨ ਭਾਈ
ਭਾਰਾ ਕਠ ਹੋ ਗਿਆ ਕਰਤਾਰ ਸਿੰਘ ਡੇਰਾ ਸੁਧਾਸਰ ਆਨਕੇ ਲਾਨ ਭਾਈ

## ਤੁਰਕਾਂ ਦੀ ਚੜ੍ਹਾਈ

()ਫੌਜ ਹਾਰ ਖਾ ਪਰਤ ਲਾਹੌਰ ਗਈ ਸਭ ਖਾਨ ਅਮੀਰ ਸ਼ਰਮਾਏ ਬਹੁਤੇ
ਸ਼ਾਹ ਅਬਦਾਲੀ ਦਾ ਬੇਟਾ ਤੇਮੂਰ ਆਹਾ ਖਾਨ ਸਦਕੇ ਓਸ ਧਮਕਾਏ ਬਹੁਤੇ
ਤੁਸੀਂ ਪਿਠਾਂ ਵਢਾ ਕੇ ਨਠ ਆਏ ਜੰਗ ਵਿਚ ਅਮੀਰ ਮਰਵਾਏ ਬਹੁਤੇ
ਨਵੀਂ ਏਧਰੋਂ ਹੋਰ ਰਪੋਟ ਗਈ ਸਿੰਘਾਂ ਫੇਰ ਆ ਸ਼ੋਰ ਮਚਾਏ ਬਹੁਤੇ
ਗੁਸਾ ਖਾ ਸ਼ਹਿਜ਼ਾਦੇ ਨੇ ਫੌਜ ਚਾੜ੍ਹੀ ਦਾਰੂ ਸਿਕਾ ਸਾਮਾਨ ਦਵਾਏ ਬਹੁਤੇ
ਸਖਤ ਹੁਕਮਨਾਮੇ ਫੇਰ ਦੇਸ ਅੰਦਰ ਹੋਰ ਚੌਧਰੀ ਨਾਲ ਰਲਾਏ ਬਹੁਤੇ
ਨਜ਼ਾਮਦੀਨ ਤੇ ਸਰ ਬੁਲੰਦ ਖਾਂ ਨੂੰ ਉਸ ਲੋਭ ਅਨਾਮ ਦੇ ਪਾਏ ਬਹੁਤੇ
ਨਾਹਰ ਖਾਂ, ਜ਼ਾਲਮ ਖਾਂ ਫੌਜਦਾਰਾਂ ਫੌਜਾਂ ਕਢੀਆਂ ਜੋਸ਼ ਚੜ੍ਹਾਏ ਬਹੁਤੇ
ਹੋ ਵੀਹ ਹਜ਼ਾਰ ਕੁ ਗਏ ਸਾਰੇ ਵੈਰੀ ਖਾਲਸੇ ਦੇ ਰਲ ਆਏ ਬਹੁਤੇ
ਏਧਰ ਸਿੰਘਾਂ ਨੇ ਸੁਣ ਕਰਤਾਰ ਸਿੰਘਾ ਖੁਸ਼ੀ ਹੋ ਜੈਕਾਰੇ ਗਜਾਏ ਬਹੁਤੇ

## ਸਿੰਘਾਂ ਦਾ ਤਯਾਰਾ

ਮੰਦਰ ਢਾਹਿਆ ਤਾਲਾਬ ਵਿਚ ਭਰੀ ਮਿਟੀ, ਡਿਠੇ ਹੋਇ ਸ਼ਹੀਦ ਭਰਾ ਬਹੁਤੇ
ਜਬਰੀ ਹਾਕਮਾਂ ਦੀ ਵੇਖ ਖਾਲਸੇ ਨੂੰ ਗੁਸੇ ਰਹੇ ਸੀ ਦਿਲੀਂ ਸਮਾ ਬਹੁਤੇ
ਜਦੋਂ ਸੁਣੀ ਲਾਹੌਰ ਤੋਂ ਫੌਜ ਆਉਂਦੀ ਆ ਬਹਾਦਰਾਂ ਨੂੰ ਚੜ੍ਹ ਤਾ ਬਹੁਤੇ
ਕੇਸਾਂ ਸਣੇ ਦਰਬਾਰ ਅਸ਼ਨਾਨ ਕੀਤੇ ਵਰਤਾਏ ਪ੍ਰਸਾਦ ਕਰਾ ਬਹੁਤੇ
ਚਿਤ ਰਖਦੇ ਚਾ ਸ਼ਹੀਦੀਆਂ ਦੇ ਬਸਤ੍ਰ ਕੇਸਰੀ ਲਏ ਰੰਗਾ ਬਹੁਤੇ
ਲਾੜ੍ਹਾ ਲਿਆ ਬਨਾ ਗੁਰਬਖਸ਼ ਸਿੰਘ ਨੂੰ ਸਿੰਘ ਬਣੇ ਜਾਂਞੀ ਨਾਲ ਚਾ ਬਹੁਤੇ
ਬਹੂ ਮੁਕਤ ਵਿਆਹ ਲਿਆਵਨੀਏਂ ਵੈਰੀ ਹਿੰਦ ਦੇ ਅਜ ਮੁਕਾ ਬਹੁਤੇ
ਸ਼ਸਤਰ ਬਸਤਰਾਂ ਨਾਲ ਤਯਾਰ ਖੜੇ ਮੇਲੇ ਜਾਵਣਾ ਸਾਥ ਬਨਾ ਬਹੁਤੇ
ਅਖੀਂ ਲਾਲੀਆਂ ਤੇ ਚੇਹਰੇ ਮਸਤ ਹੋਏ ਪੜ੍ਹਨ ਗੁਰਬਾਣੀ ਦਿਲ ਲਾ ਬਹੁਤੇ
ਭੁਖੇ ਸ਼ੇਰਾਂ ਵਾਂਗੂ ਖੜੇ ਤਕ ਰਹੇ ਰਬਾ ਤੁਰਕ ਸ਼ਕਾਰ ਲਿਆ ਬਹੁਤੇ
ਫੇਰ ਆਨ ਗੁਰਬਖਸ਼ ਸਿੰਘ ਖਾਲਸੇ ਨੂੰ ਕਹਿਆ ਵੈਰੀ ਸਿੰਘੋ ਗਏ ਆ ਬਹੁਤੇ
ਜਿਨਾਂ ਭਜਣਾ ਹੁਣੇ ਓਹ ਭਜ ਜਾਓ ਪਿਛੋਂ ਭਜਿਓ ਨ ਪਛਤਾ ਬਹੁਤੇ

()ਜਿਸ ਦਾ ਬਾਬੇ ਦੀਪ ਸਿੰਘ ਨਾਲ ਜੰਗ ਹੋਇਆ ਸੀ।

ਧਰਮ ਵਾਸਤੇ ਜਿਨ੍ਹਾਂ ਕੁਰਬਾਨ ਹੋਣਾ ਵੈਰੀ ਵਿਚ ਮੈਦਾਨ ਖਪਾ ਬਹੁਤੇ
ਓਹ ਨਾਲ ਸਾਡੇ ਅਗ੍ਹਾਂ ਆ ਜਾਵੇ ਟੱਟੇ ਜਗ ਦੇ ਦਿਲੋਂ ਉਠਾ ਬਹੁਤੇ
ਅਸਾਂ ਅਜ ਨ ਪਰਤਕੇ ਪਿਛਾਂ ਆਉਣਾ ਸਾਨੂੰ ਮਿਲ ਲੌ ਜਫੀਆਂ ਪਾ ਬਹੁਤੇ
ਗੁਰਪੁਰੀ ਏਹ ਕਾਂਸ਼ੀਓਂ ਵਧ ਜਾਣੋ ਜਿਹੜਾ ਮਰੇ ਏਥੇ ਜ਼ਖਮ ਖਾ ਬਹੁਤੇ
ਸਿਧਾ ਜਾਏ ਓਹ ਪਾਸ ਦਸਮੇਸ਼ ਜੀ ਦੇ ਭੋਗੇ ਸੁਖ ਸੁਰਗ ਦੇ ਜਾ ਬਹੁਤੇ
ਭਲਾ ਸਿੰਘ ਕੇਹੜਾ ਪਿਛਾਂ ਮੁੜਨ ਚਾਹੁੰਦਾ ਗਜੇ ਸੂਰਮੇ ਫਤਾ ਗਜਾ ਬਹੁਤੇ
ਨੇੜੇ ਤੁਰਕ ਆ ਗਏ ਕਰਤਾਰ ਸਿੰਘਾ ਟੁਟ ਪਏ ਓਹ ਸ਼ੋਰ ਮਚਾ ਬਹੁਤੇ

ਤੁਰਕਾਂ ਤੇ ਖਾਲਸੇ ਦਾ ਜੰਗ

ਮਘਰ ਠਾਰਾਂ ਸੌ ਸਤਾਰਾਂ ਪ੍ਰਭਾਤ ਵੇਲੇ ਸਿੰਘਾਂ ਪਿਕਟਾਂਬਾਹਰ ਖਲਾਰੀਆਂ ਜੀ
ਮਾਰੋ ਮਾਰ ਲਾਹੌਰ ਤੋਂ ਕਰ ਧਾਈ ਫੌਜਾਂ ਢੁਕੀਆਂ ਆ ਬਹੁ ਭਾਰੀਆਂ ਜੀ
ਅਕਾਲਬੁੰਗੇ ਦੇ ਪਿਛਲੀ ਵਲ ਹੇਠੇ ਬਾੜਾਂ ਖਾਲਸੇ ਨੇ ਅਗੋਂ ਝਾੜੀਆਂ ਜੀ
ਜੰਗ ਮਚ ਪਿਆ ਦੋਹਾਂ ਪਾਸਿਆਂ ਥੀਂ ਫੌਜਾਂ ਸਾਹਮਣੇ ਹੋ ਲਲਕਾਰੀਆਂ ਜੀ
ਗੋਲੀਤੀਰ ਦਾ ਆਣਕੇ ਜੰਗ ਪਿਆਜਾਨਾਂ ਕੀਤੀਆਂ ਕਿਸੇ ਨ ਪਯਾਰੀਆਂ ਜੀ
ਐਲੀ ਐਲੀ ਅਕਾਲ ਅਕਾਲ ਗੂੰਜੇ ਮਤੇ ਸੂਰਮੇ ਰੋਹ ਖੁਮਾਰੀਆਂ ਜੀ
ਵੰਗੀ ਲੋਹੇ ਤੇ ਅਗ ਦੀ ਮਾਰ ਮਚੀ ਲਹਿ ਸੂਰਮੇ ਗਏ ਸਥਾਰੀਆਂ ਜੀ
ਕਿਤੇ ਖਾਲਸੇ ਘਤਯਾ ਜ਼ੋਰ ਭਾਰਾ ਕਿਤੇ ਗਿਲਜਯਾਂ ਘਤੀਆਂ ਖਵਾਰੀਆਂ ਜੀ
ਹਿਕਾਂ ਡਾਹਕੇ ਸੂਰਮੇ ਕਰ ਰਹੇ ਦੀਨ, ਧਰਮ ਤੇ ਜਾਨ ਨਸਾਰੀਆਂ ਜੀ
ਹੋਯਾ ਪਹਿਰਕੂ ਤੁਲਵਾਂ ਜੰਗ ਚੰਗਾ ਫੌਜਾਂ ਨਹੀਂ ਦੁਪਾਸਿਓਂ ਹਾਰੀਆਂ ਜੀ
ਜ਼ੋਰ ਗਿਲਜਯਾਂ ਘਤਯਾ ਬੜਾ ਭਾਰਾਪਈਆਂ ਸਿੰਘਾਂ ਨੂੰ ਆਨ ਲਚਾਰੀਆਂ ਜੀ
ਡਿਠਾ ਹਾਲ ਸਰਦਾਰਾਂ ਕਰਤਾਰ ਸਿੰਘਾ ਘੋੜੇ ਛੇੜਕੇ ਫੌਜਾਂ ਵੰਗਾਰੀਆਂ ਜੀ

ਬਾਬੇ ਗੁਰਬਖਸ਼ ਸਿੰਘ ਦਾ ਉਪਦੇਸ਼ ਸਿੰਘਾਂ ਨੂੰ

ਘੋੜਾ ਛੇੜ ਸਰਦਾਰ ਨੇ ਖਾਲਸੇ ਨੂੰ ਦਿਤਾ ਹੌਸਲਾ ਮੂਲ ਘਬਰਾਵਨਾ ਨਹੀਂ
ਸਿੰਘੋ ਧਰਮ ਤੇ ਮਰੋ ਸ਼ਹੀਦ ਹੋਕੇ ਪੈਰ ਜੀਉਂਦਯਾਂ ਪਿਛਾਂ ਹਟਾਵਨਾ ਨਹੀਂ
ਲੇਖੇ ()ਗੁਰਪੁਰੀ ਅਜ ਦਿਹੋ ਜਾਨਾਂ ਏਸ ਦੇਸ ਨੂੰ ਕੁਤਿਆਂ ਖਾਵਨਾ ਨਹੀਂ

()ਗੁਰਦਵਾਰੇ ਦੀ ਇਜਤ ਬਦਲੇ ।

ਰਣੋ ਭਜਣਾਂ ਕੰਮ ਨਹੀਂ ਸੂਰਮੇ ਦਾ ਦਾਗ ਸਿੰਘ ਪੁਨੇ ਤਾਈਂ ਲਾਵਨਾ ਨਹੀਂ
ਚਰਨ ਗੁਰਾਂ ਵਿਚ ਹੋ ਸ਼ਹੀਦ ਡਿਗੇ ਗੀਦੀ ਹੋਕੇ ਮੂੰਹ ਭਵਾਵਨਾ ਨਹੀਂ
ਏਹ ਕਾਂਸ਼ੀ ਕਲਵਤਰੋਂ ਪੁਰਬ ਚੰਗਾਵੇਲਾ ਬੀਤਿਆ ਹਥ ਮੁੜ ਆਵਨਾ ਨਹੀਂ
ਜੇਕਰ ਜਿਤੇ ਲਵੇ ਗੁਰੂ ਘਰੋਂ ਖੁਸ਼ੀਆਂ ਲੜ ਮਰੇ ਤੇ ਜਮਾਂ ਸਤਾਵਨਾ ਨਹੀਂ
ਦੂਹੀਂ ਹਥੀਂ ਲੜੂ ਅਜ ਖਾਲਸਾ ਜੀ ਸਿੰਘ ਬਣਕੇ ਜੀ ਚੁਰਾਵਨਾ ਨਹੀਂ
ਕੁਤੇ ਰੂੜੀਆਂ ਤੇ ਮਰੇ ਪਏ ਰਹਿੰਦੇ ਯਸ ਉਨਾਂ ਦਾ ਕਿਸੇ ਨੇ ਗਾਵਨਾ ਨਹੀਂ
ਡਿਗੇ ਮਰਦ ਮੈਦਾਨ ਦੇ ਵਿਚ ਸੌਂਹਦੇ ਏਸ ਥਾਂ ਨੂੰ ਪਾਜ਼ੀਆਂ ਪਾਵਨਾ ਨਹੀਂ
ਪਿਛਾਂ ਭਜਕੇ ਜਾਵਨਾ ਹੈ ਕਿਥੇ ਏਹਨਾਂ ਭਜਿਆਂ ਛਡਕੇ ਜਾਵਨਾ ਨਹੀਂ
ਮਰੋ ਇਥੇ ਹੀ ਮਾਰ ਕੇ ਦੁਸ਼ਮਨਾਂ ਨੂੰ ਪਿਛੇ ਰੇੜਕਾ ਮੂਲ ਰਖਾਵਨਾ ਨਹੀਂ
ਗੰਗਧਾਰ ਤਲਵਾਰ ਦੀ ਅਜਨਹਾਵੇ ਲਗਾਤਾਰਾ ਏਹ ਪੁਰਬ ਗਾਵਨਾ ਨਹੀਂ
ਤੇਗਾਂ ਧੂਹ ਲੋ ਸਭ ਕਰਤਾਰ ਸਿੰਘਾ ਪਿਛੇ ਹਟਨਾ ਖਿਆਲ ਰਖਾਵਨਾ ਨਹੀਂ

## ਘੋਰ ਜੰਗ

ਸਿੰਘ ਪਏ ਅਕਾਲ ਅਕਾਲ ਕਰਦੇ ਡਰ ਮੌਤ ਦੇ ਦਿਲੋਂ ਵਸਾਰ ਲਾਹੇ
ਬਾਜਾਂ ਵਾਂਗ ਪਏ ਟੁਟ ਵੈਰੀਆਂ ਤੇ ਵਿਚ ਘੜੀ ਦੇ ਮਾਰ ਸਥਾਰ ਲਾਹੇ
ਖਚਾਖਚ ਤਲਵਾਰ ਦੀ ਮਾਰ ਮਚੀ ਵੈਰੀ ਸਥਰਾਂ ਦੇ ਵਾਂਗ ਮਾਰ ਲਾਹੇ
ਓਧਰ ਸਰਬੁਲੰਦ ਖਾਂ ਬੋਲ ਹਲਾ ਅਗੇ ਚੋਣਵੇਂ ਆਣ ਸਰਦਾਰ ਡਾਹੇ
ਕਿਤੇ ਖਾਨ ਜਹਾਨ ਤੇ ਨਾਹਰ ਖਾਂ ਨੇ ਤੇਗਾਂ ਮਾਰ ਕੇ ਬੇਸ਼ੁਮਾਰ ਢਾਹੇ
ਸਵਾ ਮਣ ਦੀ ਸਾਂਗ ਗੁਰਬਖਸ਼ ਸਿੰਘ ਲੈ ਖਾਨ ਮਾਰਕੇ ਵਾਂਗ ਮੁਨਾਰ ਢਾਹੇ
ਉਤੇ ਲੋਥ ਦੇ ਲੋਥ ਆ ਚੜ੍ਹ ਗਈ ਹਵਾ ਜ਼ੋਰ ਦੀ ਜਿਵੇਂ ਜਵਾਰ ਢਾਹੇ
ਖੂਨ ਵਗ ਟੁਰਿਆ ਕਈ ਥਾਈਂ ਆਕੇ ਸਿੰਘਾਂ ਗਿਲਜੇ ਨਾਲ ਤਲਵਾਰ ਢਾਹੇ
ਘੋਰ ਜੰਗ ਪਿਆ ਮਾਰੋ ਮਾਰ ਮਚੀ ਮਰਦਾਂ ਖੋਹ ਕੇ ਦਿਲੋਂ ਬੁਖਾਰ ਲਾਹੇ
ਖੇਡੇ ਹੋਲੀਆਂ ਮੌਤ ਕਰਤਾਰ ਸਿੰਘਾਂ ਪੁਤ ਮਾਵਾਂ ਦੇ ਮਾਰ ਹਜ਼ਾਰ ਢਾਹੇ

## ਬਾਬੇ ਗੁਰਬਖਸ਼ ਸਿੰਘ ਆਦਿਕਾਂ ਦਾ ਸ਼ਹੀਦ ਹੋਣਾ

ਜਿਥੇ ਗਿਲਜਿਆਂ ਦਾ ਪਵੇ ਜ਼ੋਰ ਆਕੇ ਤੇਗਾਂ ਜਾ ਗੁਰਬਖਸ਼ ਸਿੰਘ ਮਾਰਦਾ ਜੀ
ਘੋੜੇ ਸਣੇ ਅਸਵਾਰ ਨੂੰ ਪਾਰ ਕਰਦਾ ਉਤੇ ਜਿਸਦੇ ਸਾਂਗ ਉਲਾਰਦਾ ਜੀ

ਵਾਂਗ ਬਿਜਲੀ ਫਿਰੇ ਮੈਦਾਨ ਅੰਦਰ ਜਥਾ ਲੈ ਕੇ ਸੌ ਅਸਵਾਰ ਦਾ ਜੀ
ਹੋਯਾ ਛਾਨਣੀ ਵਾਂਗ ਸਰੀਰ ਸਾਰਾ ਦਿਲ ਵਿਚ ਨ ਪੀੜ ਨੂੰ ਧਾਰਦਾ ਜੀ
ਹੋਏ ਕਪੜੇ ਲਹੂ ਲੁਹਾਨ ਸਾਰੇ ਫਿਰੇ ਫੇਰ ਭੀ ਗਜ਼ਬ ਗੁਜ਼ਾਰਦਾ ਜੀ
ਜਿਥੇ ਸਰ ਬੁਲੰਦ ਖਾਂ ਖੜਾ ਹੈਸੀ ਉਚੀ ਗਜਕੇ ਸਿੰਘ ਲਲਕਾਰਦਾ ਜੀ
ਖਾਨਾਂ ਵੇਖ ਲੈ ਹਥ ਅਖੀਰ ਦੇ ਆ ਮਜ਼ਾ ਚਖ ਲੈ ਧਾਰ ਤਲਵਾਰ ਦਾ ਜੀ
ਜੰਗ ਮਚਿਆ ਪਾਸ ਅਕਾਲ ਬੁੰਗੇ ਅੰਤ ਰਿਹਾ ਨ ਚਲਦੀ ਸਾਰ ਦਾ ਜੀ
ਖਟਾਖਟ ਤੇਗਾਂ ਢਾਲੀਂ ਖੜਕ ਪਯਾ ਜਿਵੇਂ ਖਾਸ ਦੁਕਾਨ ਠਠਿਆਰਦਾ ਜੀ
ਓਥੇ ਰਹੀ ਸੰਭਾਰ ਨ ਕਿਸੇ ਤਾਈਂ ਕੰਮ ਪਾਰ ਹੋਇਆ ਸਰਦਾਰ ਦਾ ਜੀ
ਟੋਟੇ, ਧਰਮ ਤੇ ਹੋ ਸ਼ਹੀਦ ਡਿਗਾ ਗੁਰੂ ਘਰ ਤੇ ਜਾਨ ਨੂੰ ਵਾਰਦਾ ਜੀ
ਨਿਹਾਲ ਸਿੰਘ ਚੁਰਸਤੀ ਅਟਾਰੀ ਬਲੇ ਹੋਯਾ ਲੁਕਮਾਂ ਮੌਤ ਬੁਰਿਆਰਦਾ ਜੀ
ਥੜੇ ਸਾਹਿਬ ਦੇ ਥਾਂ ਬਸੰਤ ਸਿੰਘ ਆ ਹੋ ਸ਼ਹੀਦ ਸਵਰਗ ਸਧਾਰਦਾ ਜੀ
ਏਸੇ ਤਰ੍ਹਾਂ ਸਰਦਾਰ ਸ਼ਹੀਦ ਹੋਏ ਵੇਲਾ ਗਿਲਜਿਆਂ ਦਾ ਆਯਾ ਹਾਰਦਾ ਜੀ
ਮਾਰੇ ਉਨਾਂ ਦੇ ਬਹੁਤ ਸਰਦਾਰ ਗਏ ਸਿੰਘਾਂ ਘਤਿਆ ਜ਼ੋਰ ਤਲਵਾਰ ਦਾ ਜੀ
ਗਿਲਜੇ ਪਏ ਸਥਾਰ ਕਰਤਾਰ ਸਿੰਘਾ ਸਰਬੁਲੰਦ ਜਿਧਰ ਨਜ਼ਰ ਮਾਰਦਾ ਜੀ

ਦੋਹਾਂ ਫੌਜਾਂ ਨੇ ਹਾਰ ਕੇ ਆਪੇ ਹਟ ਜਾਣਾ

ਸਿੰਘ ਦੌੜੇ ਵੈਰੀ ਸੀਗੇ ਕਈ ਹਿਸੇ ਵੇਗਾਂ ਮਾਰਦੇ ਮਾਰਦੇ ਹਾਰਦੇ ਆ
ਚਾਹੁੰਦੇ ਓਹ ਭੀ ਕਿਵੇਂ ਛੁਟਕਾਰ ਹੋਵੇ ਥੋੜਾ ਦਿਨ ਰਹਿ ਗਿਆ ਵਿਚਾਰਦੇ ਆ
ਓਧਰ ਡਰਕੇ ਰਾਤ ਦੇ ਛਾਪਿਆਂ ਤੋਂ ਮੁਸਲਮਾਨ ਭੀ ਦਿਲ ਇਹ ਧਾਰਦੇ ਆ
ਏਹ ਡੂਮਨੇ ਛੇੜਕੇ ਗਲ ਪਾਏ ਪੈਰ ਪਿਛਾਂ ਨੂੰ ਨਹੀਂ ਏਹ ਟਾਰਦੇ ਆ
ਫੌਜ ਮੁਫਤ ਦੇ ਵਿਚ ਮਰਵਾ ਲਈ ਜੰਗ ਕਰ ਕੀਹ ਅਸੀਂ ਸਵਾਰਦੇ ਆ
ਬਿਨਾਂ ਜ਼ਖਮ ਤੋਂ ਕੋਈ ਸਪਾਹੀ ਨਾਹੀਂ ਸਭੇ ਹਾਲ ਹੀ ਹਾਲ ਪੁਕਾਰਦੇ ਆ
ਐਵੇਂ ਮਜ਼੍ਹਬੀ ਜੋਸ਼ ਖਾ ਚੜ੍ਹ ਆਉਂਦੇ ਕੇਹੜੇ ਇਨਾਂ ਦੇ ਕਿਲੇ ਨੂੰ ਮਾਰਦੇ ਆ
ਸ਼ਾਮਾਂ ਪੈਂਦੀਆਂ ਪਿਛਾਂ ਨੂੰ ਹਟ ਟੁਰੇ ਪੈਰ ਵਲ ਲਾਹੌਰ ਉਤਾਰਦੇ ਆ
ਓਧਰ ਪਲਾ ਛੁਡਾ ਕੇ ਸਿੰਘ ਖਿਸਕੇ ਬੀਰ ਬਾਸਰ ਕੀਂ ਰਾਤ ਗੁਜ਼ਾਰਦੇ ਆ
ਦਿਨੇ ਸੁਧਾਸਰ ਆ ਕਰਤਾਰ ਸਿੰਘਾ ਡਿਗੇ ਸਾਥੀਆਂ ਤਈਂ ਸੰਭਾਰਦੇ ਆ

ਵਾਕ ਕਵੀ

ਜਿਥੇ ਜਿਥੇ ਸੀ ਕੋਈ ਸ਼ਹੀਦ ਹੋਯਾ ਓਥੇ ਓਥੇ ਹੀ ਦਿਤਾ ਜਲਾਇ ਭਾਈ
ਸ਼ਹੀਦ ਗੰਜ ਸਰਦਾਰਾਂ ਦੇ ਬਣੇ ਪਏ ਯਸ ਕਰਨੀਆਂ ਦਾ ਰਹੇ ਪਾਇ ਭਾਈ
ਬਾਕੀ ਸਿੰਘ ਕਠੇ ਕਰ ਫੂਕ ਦਿਤੇ ਵਸੇ ਗੁਰਪੁਰੀ ਵਿਚ ਜਾਇ ਭਾਈ
ਸਾਕਾ ਧਰਮ ਉਤੇ ਕੀਤਾ ਖਾਲਸੇ ਨੇ ਦਿਤੇ ਮਾਰਕੇ ਤੁਰਕ ਖਪਾਇ ਭਾਈ
ਗੁਰਦਵਾਰੇ ਦੇ ਤਈ ਛੁਡਾਏ ਲਿਆ ਕਢ ਤੁਰਕਾਂ ਨੂੰ ਬਾਹਰ ਧਕਾਇ ਭਾਈ
ਹੋਏ ਬਹੁਤ ਸਰਦਾਰ ਸ਼ਹੀਦ ਏਥੇ ਧਰਮ ਵਾਸਤੇ ਜੰਗ ਮਚਾਇ ਭਾਈ
ਕੀਤਾ ਜੰਗ ਏਹ ਮਿਸਲ ਸ਼ਹੀਦਾਂ ਦੀ ਨੇ ਦਿਤਾ ਬਣ ਸ਼ਹੀਦ ਦਿਖਾਇ ਭਾਈ
ਰਿਹਾ ਨਾਮ ਅਟਲ ਕਰਤਾਰ ਸਿੰਘਾ ਸਮੇਂ ਸਿਰਾਂ ਤੋਂ ਗਏ ਵਿਹਾਇ ਭਾਈ

ਤਥਾ

ਅੰਮ੍ਰਿਤਸਰੋਂ ਗਿਲਜੇ ਸਿੰਘਾਂ ਮਾਰ ਕਢੇ ਯਸ ਮਿਸਲ ਸ਼ਹੀਦਾਂ ਦਾ ਛਾਂਵਦਾ ਜੀ
ਡਰ ਪੈ ਗਿਆ ਹਾਕਮਾਂ ਸਾਰਿਆਂ ਨੂੰ ਕਿਤੇ ਕੰਨ ਨ ਕੋਈ ਹਲਾਂਵਦਾ ਜੀ
ਦੁਵਾਬਾ ਮਲਿਆ ਜਦੋਂ ਤੋਂ ਖਾਲਸੇ ਨੇ ਕੁਝ ਹੌਂਸਲਾ ਭੀ ਵਧ ਜਾਂਵਦਾ ਜੀ
ਜ਼ੋਰ ਤੇਗ ਦੇ ਖਾਲਸਾ ਰਾਜ ਲੈਸੀ ਨਿਹਚਾ ਲੋਕਾਂ ਦੇ ਦਿਲਾਂ ਨੂੰ ਆਂਵਦਾ ਜੀ
ਪੰਥ ਰਾਜ ਦੀ ਸ਼ਕਲ ਬਨਾਈ ਜਾਂਦਾ ਗੁਰੂ ਦਿਨੋਂ ਦਿਨ ਜੋਰ ਵਧਾਂਵਦਾ ਜੀ
ਫੌਜਾਂ ਜਾਨ ਬਨਾਈ ਸਰਦਾਰ ਸਾਰੇ ਪੰਥ ਜਥੇ ਦੀ ਸ਼ਕਲ ਵਟਾਂਵਦਾ ਜੀ
ਪਈ ਸੂਝ ਥੋੜੀ ਦੇਸ ਮਲਨੇ ਦੀ ਥਾਓਂ ਥਾਈਂ ਏਹ ਸਭ ਨੂੰ ਭਾਂਵਦਾ ਜੀ
ਅੰਮ੍ਰਿਤਸਰ ਵੈਸਾਖੀ ਤੇ ਪੰਥ ਸਾਰਾ ਸਤਿਗੁਰਾਂ ਦਾ ਦਰਸ ਆਪਾਂਵਦਾ ਜੀ
ਹੋਈ ਵੇਖ ਬੇਅਦਬੀ ਗੁਰੂ ਘਰ ਦੀ ਜੋਸ਼ ਸਿੰਘਾਂ ਦੀ ਦਿਲੀਂ ਸਮਾਂਵਦਾ ਜੀ
ਮੁਸਲਮਾਨਾਂ ਦੀਆਂ ਵਖ ਜ਼ੋਰਾਵਰੀਆਂ ਚਿਤ ਸਭਦਾ ਖਾਰ ਏਹ ਖਾਂਵਦਾ ਜੀ
ਤਾਲ ਮੁੜਕੇ ਸਿੰਘਾਂ ਨੇ ਸਾਫ ਕੀਤਾ ਢਠਾ ਗੁਰਦਵਾਰਾ ਨ ਸੁਖਾਂਵਦਾ ਜੀ
ਜੋ ਬੀਤੀ ਸੋ ਬੀਤੀ ਕਰਤਾਰ ਸਿੰਘਾ ਅਗੇ ਕੀਹ ਕਰਤਾਰ ਵਖਾਂਵਦਾ ਜੀ

ਸੂਬੇ ਲਾਹੌਰ ਦੀ ਚੜ੍ਹਾਈ

ਠਾਰਾਂ ਸੌ ਅਠਾਰਾਂ ਦੇ ਚੜ੍ਹਦਿਆਂ ਜੀ ਸੂਬੇ ਠਟੀ ਮੁੜ ਜੰਗ ਮਚਾਵਨੇ ਦੀ
ਫੌਜਾਂ ਕਰ ਤਯਾਰ ਜਹਾਨ ਖਾਂ ਨੇ ਪਕੀ ਲਈ ਠਹਿਰਾ ਚੜ ਆਵਨੇ ਦੀ

ਮਾਰੋ ਮਾਰ ਲਾਹੌਰ ਤੋਂ ਕਰ ਚੜ੍ਹਿਆ ਦਿਲੋਂ ਧਾਰਕੇ ਸਿੰਘ ਮੁਕਾਵਨੇ ਦੀ
ਖਬਰ ਸਿੰਘਾ ਨੂੰ ਹੋਈ ਕਰਤਾਰ ਸਿੰਘਾ ਸਾਰੀ ਤੁਰਕ ਦੇ ਜ਼ੋਰ ਜਤਾਵਨੇ ਦੀ

### ਅਟਾਰੀ ਦੇ ਪਾਸ ਸਿੰਘਾ ਦਾ ਮੁਕਾਬਲਾ

ਏਧਰ ਕਠ ਵਸਾਖੀ ਤੇ ਹੋਯਾ ਹੈਸੀ ਜਮ੍ਹਾ ਹੋਏ ਸੀ ਸਭ ਸਰਦਾਰ ਆਕੇ
ਸੂਬਾ ਚੜ੍ਹ ਲਾਹੌਰ ਤੋਂ ਆਯਾ ਏ ਪੁਜੀ ਖਾਲਸੇ ਨੂੰ ਸਾਰੀ ਸਾਰ ਆਕੇ
ਅਗਾ ਘੇਰ ਲਵੇ ਚੜ੍ਹ ਖਾਲਸਾ ਜੀ ਹੋਇ ਸਿੰਘ ਸਾਰੇ ਖਬਰਦਾਰ ਆਕੇ
ਸਾਡੀ ਰਖਨੀ ਤਤ ਅਕਾਲਗੁਰੂ, ਕੀਤੀ ਬੇਨਤੀ ਵਿਚ ਦਰਬਾਰ ਆਕੇ
ਚੜ੍ਹ ਪਏ ਵਜਾ ਨਗਾਰਿਆਂ ਨੂੰ ਮੋਹਰੇ ਲਗ ਟੁਰੇ ਸਰਦਾਰ ਆਕੇ
ਬਨੇ ਮੋਰਚੇ ਪਾਸ ਅਟਾਰੀ ਦੇ ਜਾ ਓਧਰ ਤੁਰਕ ਪੁਜੇ ਹੋਠ ਮਾਰ ਆਕੇ
ਝਾੜ ਦਿਤੀਓ ਨੇ ਬਾੜ੍ਹਾ ਆਉਂਦਿਆਂ ਤੇ ਵੈਰੀ ਡਿਗਪਏ ਵਾਂਗ ਸਥਾਰ ਆਕੇ
ਆਣ ਮਚਿਆ ਜੰਗ ਕਰਤਾਰ ਸਿੰਘਾ ਚਲੀ, ਗੋਲੀ ਤੇ ਤੀਰ ਤਲਵਾਰ ਆਕੇ

### ਸਿੰਘਾਂ ਨੇ ਫਤੇ ਪਾਣੀ

ਥੋੜਾ ਚਿਰ ਲੜਾਈ ਦਾ ਜ਼ੋਰ ਰਿਹਾ ਜਾਨਾਂ ਤੋੜ ਲੜਦੇ ਰਹੇ ਤੁਰਕ ਸਾਰੇ
ਤੇਗਾਂ ਧੂਹ ਲਈਆਂ ਜਸਾ ਸਿੰਘ ਜਿਹਾਂ ਜ਼ੋਰ ਘਤ ਸਿੰਘਾਂ ਤੁਰਕ ਬਹੁਤ ਮਾਰੇ
ਮਾਰ ਤੇਗਾਂ ਦੀ ਝਲਨੀ ਹੋਈ ਔਖੀ ਪਿਛਾਂ ਹਟਨ ਲਗੇ ਹਾਰ ਖਾਨ ਭਾਰੇ
ਹੋਈ ਸਿੰਘਾਂ ਦੀ ਜਿਤ ਕਰਤਾਰ ਸਿੰਘਾ ਤੁਰਕ ਵਿਚ ਮੈਦਾਨ ਦੇ ਸਾਫ ਹਾਰੇ

### ਕਸੂਰ ਦੇ ਬਾਹਮਨਾਂ ਦੀ ਪੁਕਾਰ

ਅੰਮ੍ਰਿਤਸਰ ਦੀ ਰੌਣਕ ਵਧਾਵਣੇ ਨੂੰ ਸਿੰਘ ਲਾਂਵਦੇ ਨਿਤ ਦੀਵਾਨ ਭਾਰੇ
ਇਕ ਦਿਨ ਬੁੰਗੇ ਅਕਾਲ ਅਗੇ ਸਿੰਘ ਬੈਠੇ ਹੋਏ ਸੋਭਾ ਵਾਨ ਭਾਰੇ
ਢਾਡੀ ਗਾਂਵਦੇ ਵਾਰਾਂ ਸੁਨਾਂਵਦੇ ਸੀ ਸੁਨਣ ਵਾਲਿਆਂ ਜੋਸ਼ ਚੜ੍ਹਾਨ ਭਾਰੇ
ਸਿੰਘ ਸੂਰਮੇ ਪਹਿਨ ਹਥਯਾਰ ਬੈਠੇ ਮਸਤ ਝੂਲਦੇ ਜੰਗੀ ਜਵਾਨ ਭਾਰੇ
ਦਾੜ੍ਹੇ ਸਾਫ ਮੁਛਹਿਰਿਆਂ ਤਾਉਂਦੇ ਬੀਰ ਰਸ ਵਿਚ ਮਸਤ ਮਸਤਾਨ ਭਾਰੇ
ਸਿੰਘ ਦੇਵਤੇ ਲਾ ਦੀਵਾਨ ਬੈਠੇ ਇੰਦਰ ਵਾਂਗ ਸਰਦਾਰ ਮਹਾਨ ਭਾਰੇ
ਬਾਹਮਨ ਚਲ ਕਸੂਰ ਦੇ ਆਏ ਓਥੇ ਢਾਹੀਂ ਮਾਰਕੇ ਰੋਣ ਕੁਰਲਾਨ ਭਾਰੇ
ਅਸੀਂ ਖਾਲਸਾ ਆਪਦੀ ਸ਼ਰਨ ਆਏ ਦੁਖ ਦੇਣ ਸਾਨੂੰ ਮੁਸਲਮਾਨ ਭਾਰੇ

ਅਸੀਂ ਵਸਨੇ ਵਾਲੇ ਕਸੂਰ ਦੇ ਹਾਂ ਓਸ ਥਾਂ ਦੇ ਖਾਨ ਪਠਾਨ ਭਾਰੇ
ਸਾਨੂੰ ਤੰਗ ਕੀਤਾ ਓਹਨਾਂ ਜ਼ਾਲਮਾਂ ਨੇ ਪਾਪੀ ਦਿਨੇ ਰਾਤੀ ਓਹ ਸਤਾਨ ਭਾਰੇ
ਬਹੂ ਬੇਟੀਆਂ ਸਾਡੀਆਂ ਖੋਹ ਲੈਂਦੇ ਸਾਨੂੰ ਨਿਤ ਪਚੌਨ ਨੁਕਸਾਨ ਭਾਰੇ
ਗਊਆਂ ਵਿਚ ਬਜ਼ਾਰਾਂ ਦੇ ਮਾਰਦੇ ਨੇ ਖੂਹ ਖੂਹਾਂ ਦੇ ਵਿਚ ਸੁਟਾਨ ਭਾਰੇ
ਸਾਡਾ ਧਰਮ ਤੇ ਸ਼ਰਮ ਨ ਛਡਿਆ ਨੇ ਅਸੀਂ ਦੁਖੀ ਹੋਏ ਸਿੰਘੋ ਆਨ ਭਾਰੇ
ਤੀਵੀਂ ਹੁਣ ਸਾਡੀ ਫੇਰ ਖੋਹ ਲਈ ਅਸੀਂ ਖਾਲਸਾ, ਦੁਖੀ ਪਛਾਨ ਭਾਰੇ
ਗੁਰੂ ਵਾਸਤੇ ਰਖਯਾ ਕਰੋ ਸਾਡੀ ਦਾਤੇ, ਬੀਰ ਤੁਸੀਂ ਦਯਾਵਾਨ ਭਾਰੇ
ਅਸੀਂ ਕਿਧੇ ਅਗੇ ਜਾਕੇ ਦੁਖ ਰੋਈਏ ਹਿੰਦੂ ਰਾਜੇ ਹੋ ਰਹੇ ਬੇਤਰਾਨ ਭਾਰੇ
ਅਗੇ ਹਾਕਮਾਂ ਦਮ ਨ ਮਾਰਦੇ ਓਹ ਹਿੰਦ ਗਰਕ ਚਲੀ ਪਾਪ ਜਾਨ ਭਾਰੇ
ਗੁਰ ਰਚਿਆ ਪੰਥ ਉਪਕਾਰ ਲਈ ਕੀਤੇ ਧਰਮ ਤੇ ਤੁਸਾਂ ਘਮਸਾਨ ਭਾਰੇ
ਅਸੀਂ ਖਾਲਸਾ ਜੀ ਗਊਆਂ ਸ਼ਰਨ ਆਈਆਂ ਸ਼ਰਨਪਾਲ ਤੁਸਾਂ ਬਲਵਾਨ ਭਾਰੇ
ਚੜ੍ਹੇ ਸਿੰਘਾਂ ਨੂੰ ਰੋਸ ਕਰਤਾਰ ਸਿੰਘਾ ਦੁਖੀ ਬ੍ਰਾਹਮਨਾਂ ਤਈਂ ਪਛਾਨ ਭਾਰੇ

### ਖਾਲਸੇ ਜੀ ਦੀ ਕਸੂਰ ਤੇ ਚੜ੍ਹਾਈ

ਹਰੀ ਸਿੰਘ ਭੰਗੀ ਪਹਿਲਾਂ ਸਾਰਿਆਂ ਤੋਂ ਲੈਕੇ ਤਿੰਨ ਹਜ਼ਾਰ ਅਸਵਾਰ ਭਾਈ
ਟੁਰਿਆ ਸੋਧ ਅਰਦਾਸ ਦਰਬਾਰ ਸਾਹਿਬ ਮਿਲ ਸਭ ਨੂੰ ਨਾਲ ਪਯਾਰ ਭਾਈ
ਡੇਰਾ ਜਾ ਵਡਾਲੀ ਦੇ ਪਾਸ ਲਾਯਾ ਚਿਤ ਰਖ ਲਿਆ ਉਪਕਾਰ ਭਾਈ
ਦਿਨ ਚੜ੍ਹਦਿਆਂ ਕਰ ਤਯਾਰੀਆਂ ਜੀ ਪਿਛੋਂ ਮਿਲੇ ਜਾ ਕੁਲ ਸਰਦਾਰ ਭਾਈ
ਵੀਹਾਂ ਕੋਹਾਂ ਦੀ ਕਰਕੇ ਧਾਈ ਲੰਮੀ ਪਹੁੰਚ ਗਏ ਕਸੂਰ ਬਲਧਾਰ ਭਾਈ
ਹੈਸੀ ਜੇਠ ਦਾਦਿਨ ਦੁਪੈਹਰ ਕੜਕੀ ਬਾਹਰ ਨਿਕਲਣਾ ਬੜਾ ਦੁਸ਼ਵਾਰ ਭਾਈ
ਲੋਕ ਵਿਚ ਆਰਾਮ ਦੇ ਪਏ ਹੋਏ ਥਾਓਂ ਥਾਈਂ ਅੜਾ ਕੇ ਬਾਰ ਭਾਈ
ਸਰਦ ਖਾਨਿਆਂ ਦੇ ਵਿਚ ਖਾਨ ਪਏ ਘਰੇ ਘਰੀਂ ਓਹ ਨਾਲ ਬਹਾਰ ਭਾਈ
ਏਹ ਛਦਰ ਨ ਕਿਸੇ ਨੂੰ ਮੂਲ ਹੋਈ ਕੀਹ ਹੋਣ ਲਗਾ ਬਾਹਰਵਾਰ ਭਾਈ
ਸਿੰਘਾਂ ਵੇਖਿਆ ਸਾਰਿਆਂ ਗੜ੍ਹਾਂ ਦੇ ਜੀ ਖੁਲੇ ਪਏ ਚੁਪਟ ਦਵਾਰ ਭਾਈ
ਵਖੋ ਵਖੀ ਪਏ ਤੇਗਾਂ ਧੂਹ ਸਾਰੇ ਦਿਤੀ ਲੈਣ ਨ ਕਿਸੇ ਨੂੰ ਸਾਰ ਭਾਈ
ਰਹੇ ਲੋਕ ਹੈਰਾਨ ਕਰਤਾਰ ਸਿੰਘਾ ਮਚ ਪਈ ਤਲਵਾਰ ਦੀ ਮਾਰ ਭਾਈ

## ਕਸੂਰ ਦਾ ਹਾਲ

ਸਿੰਘ ਧੂਹ ਤੇਗਾਂ ਵੜੇ ਵਿਚ ਗੜ੍ਹੀਆਂ ਜੋ ਅੜੇ ਸੋ ਪਾਰ ਬੁਲਾਨ ਲਗੇ
ਥਾਉਂ ਥਾਈਂ ਦਬਾ ਲਏ ਲੋਕ ਸਾਰੇ ਦੇਖ ਮਾਰ ਮਚੀ ਘਬਰਾਨ ਲਗੇ
ਦਿਤੇ ਲੈਨ ਹਥਿਆਰ ਸਪਾਹ ਨੂੰ ਨ ਖਟਾ ਖਟ ਤਲਵਾਰ ਚਲਾਨ ਲਗੇ
ਕਾਹਲੀ ਸਭ ਨੂੰ ਪੈ ਗਈ ਭਜਨੇ ਦੀ ਆਪੋ ਆਪਨੀ ਜਾਨ ਛੁਪਾਨ ਲਗੇ
ਵਿਚ ਘੜੀ ਦੇ ਸ਼ਹਿਰ ਨੂੰ ਭੂਣ ਦਿਤਾ ਲੋਕ ਚੜ੍ਹਕੇ ਪਲੇ ਭਵਾਨ ਲਗੇ
ਖਾਨ ਜ਼ਾਦਿਆਂ ਦੇ ਘਰ ਜਿਥੇ ਜਿਥੇ ਅਗੇ ਹੋ ਕੇ ਹਿੰਦੂ ਬਤਾਨ ਲਗੇ
ਪਹਿਲਾਂ ਸਿੰਘਾਂ ਦਬਾ ਲਏ ਖਾਨ ਵਡੇ ਮਾਰ ਜੰਦਰੇ ਪਹਿਰ ਬਠਾਨ ਲਗੇ
ਮਾਵਾਂ ਪੁਤਾਂ ਨੂੰ ਛਡਕੇ ਨਠ ਗਈਆਂ ਖੌਂਦ ਔਰਤਾਂ ਨੂੰ ਛਡ ਜਾਨ ਲਗੇ
ਕਰਬਲਾਟ ਪਿਆ ਵਿਚ ਆਨ ਗੜ੍ਹਾਂ ਲੋਕ ਭਜਨ ਲੈ ਪਰਾਨ ਲਗੇ
ਬੁਰਾ ਹਾਲ ਸਪਾਹ ਦਾ ਹੋ ਗਿਆ ਲੋਕ ਵਾਸਤੇ ਰਬ ਦੇ ਪਾਨ ਲਗੇ
ਜਾਨ ਬੇਗਮਾਂ ਨਠੀਆਂ ਲਾਹ ਬੁਰਕੇ ਲੋਕ ਕੀਤੀਆਂ ਨੂੰ ਪਛੋਤਾਨ ਲਗੇ
ਧਨ ਲੈ ਲੋ ਮਾਰੇ ਨ ਜਾਨ ਸਾਡੀ ਲੋਕ ਡਰਦੇ ਥਰ ਥਰਾਨ ਲਗੇ
ਬਖਤਵਰਾਂ ਨੂੰ ਫੜਕੇ ਘਰਾਂ ਵਿਚੋਂ ਧੰਨ ਦਬੇ ਹੋਏ ਬਾਹਰ ਕਢਾਣ ਲਗੇ
ਲੁਟੇ ਖਾਨ ਅਮੀਰਾਂ ਦੇ ਘਰ ਸਾਰੇ ਪੰਡਾਂ ਬੰਨਕੇ ਸਿੰਘ ਲੈ ਜਾਨ ਲਗੇ
ਮਾਯਾ ਖਾਲਸੇ ਬੇ ਬਹਾ ਲੁਟੀ ਦੇਨ ਮਾਰੀ ਦੇ ਆਪ ਆ ਖਾਨ ਲਗੇ
ਕੀਤੇ ਮਾਰ ਬਰਬਾਦ ਕਰਤਾਰ ਸਿੰਘਾ, ਸਿੰਘ ਬਦੀ ਦਾ ਮਜ਼ਾ ਚਖਾਨ ਲਗੇ

## ਕਸੂਰ ਦੀ ਲੁਟ

ਸੋਨਾਂ, ਚਾਂਦੀ, ਹੀਰੇ ਮੋਤੀ, ਜ਼ਰੀ ਜੇਵਰ ਬਹੁਤ ਖਾਲਸੇ ਨੇ ਲੁਟ ਲਿਆ ਸੀ ਜੀ
ਹੋਈ ਖਬਰ ਦਵਾਲੇ ਦੇ ਲੋਕਾਂ ਨੂੰ ਜਾਂ ਦੇਸ ਉਲਟ ਕਸੂਰ ਤੇ ਪਿਆ ਸੀ ਜੀ
ਤਿੰਨ ਦਿਨ ਰਹੀ ਇਹੋ ਮਾਰ ਮਚੀ ਸਾਰਾ ਸ਼ਹਿਰ ਬਰਬਾਦ ਹੋ ਗਿਆ ਸੀ ਜੀ
ਮਾਰ ਮਾਰ ਖਾਨਾਂ ਕੋਲੋਂ ਧਨ ਲਿਆ ਛਲਾ ਕਿਸੇ ਦੇ ਪਾਸ ਨ ਰਿਹਾ ਸੀ ਜੀ
ਟੁਟ ਗਿਆ ਦਲਿਦਰ ਖਾਲਸੇ ਦਾ ਦਿਤਾ ਰਬ ਸ਼ਕਾਰ ਅਜਿਹਾ ਸੀ ਜੀ
ਸਿੰਘ ਇਕੋ ਵਾਰੀ ਧਨੀ ਹੋ ਗਏ ਤੇ ਕਸੂਰ ਕੰਗਾਲ ਹੋ ਰਿਹਾ ਸੀ ਜੀ
ਕੀਤੇ ਮਾਰਕ ਖਾਨ ਬਰਬਾਦ ਸਾਰੇ ਦਿਤਾ ਕਰਨੀ ਦਾ ਫਲ ਆ ਵਿਹਾ ਸੀ ਜੀ

ਲਹਿਣੇ ਗਲੋਂ ਨ ਮੂਲ ਕਰਤਾਰ ਸਿੰਘਾ, ਸਿੰਘ ਚਮੜੇ ਹੋਕੇ ਲਿਹਾ ਸੀ ਜੀ ਤਬਾ
ਹੈਸੀ ਸ਼ੈਹਰ ਕਸੂਰ ਓਹ ਧਨ ਵਾਲਾ ਨਹੀਂ ਸੀ ਲੁਟਿਆ ਕਿਸੇ ਨੇ ਆਇ ਬੇਲੀ
ਬਾਰਾਂ ਗੜ੍ਹੀਆਂ ਏਥੇ ਪਠਾਨਾਂ ਦੀਆਂ ਬੈਠੇ ਜ਼ੋਰ ਦੇ ਪੈਰ ਜਮਾਇ ਬੇਲੀ
ਹੋਰ ਸ਼ਹਿਰਾਂ ਵਿਚੋਂ ਧਨੀ ਲੋਕ ਡਰਦੇ ਏਥੇ ਵਸਦੇ ਆਸ ਤਕਾਇ ਬੇਲੀ
ਨਾਲੇ ਹੈਸੀ ਨਵਕਲਾ ਲਾਂਭ ਉਤੇ ਬਚ ਲੁਟ ਤੋਂ ਰਿਹਾ ਸਦਾਇ ਬੇਲੀ
ਬੜੇ ਬੜੇ ਓਥੇ ਮਾਲਦਾਰ ਰਹਿੰਦੇ ਕਠਾ ਧਨ ਸੀ ਬੇ ਬਹਾਇ ਬੇਲੀ
ਸਿੰਘਾਂ ਲੁਟਯਾ ਰਜਕੇ ਵਾਰ ਇਕੋ ਕਮੀ ਰਹੀ ਨ ਕਿਸੇ ਨੂੰ ਕਾਇ ਬੇਲੀ
ਦਿਤਾ ਜ਼ੋਰ ਪਠਾਨਾਂ ਦਾ ਤੋੜ ਸਾਰਾ ਖਾਕਸ਼ਾਹ ਕੀਤੇ ਰੀਝ ਲਾਇ ਬੇਲੀ
ਮਾਰ ਸਿੰਘਾਂ ਦੀ ਪਈ ਕਰਤਾਰ ਸਿੰਘਾ ਓਸ ਤੁਲ ਮੁੜ ਖਾਨ ਨ ਆਇ ਬੇਲੀ

ਉਸਮਾਨ ਖਾਂ ਦਾ ਮਰਨਾ ਤੇ ਬ੍ਰਾਹਮਨਾਂ ਦੀ ਬੰਦ ਖਲਾਸੀ ਹੋਣੀ

ਜਿਸ ਗੜ੍ਹੀ ਦੇ ਵਿਚ ਉਸਮਾਨ ਖਾਂ ਸੀ ਜਿਸ ਬ੍ਰਾਹਮਣੀ ਖੋਹ ਘਰ ਪਾਈ ਭਾਈ
ਓਸ ਗੜ੍ਹੀ ਨੂੰ ਸਿੰਘਾਂ ਬਰਬਾਦ ਕੀਤਾ ਨਾਲ ਖਾਕ ਦੇ ਢਾਹ ਲਾਈ ਭਾਈ
ਜੀਉਂਦਾ ਫੜ ਉਸਮਾਨ ਖਾਂ ਕੈਦ ਕੀਤਾ ਜ਼ਰ ਨਕਦੀ ਮਾਰ ਕਢਾਈ ਭਾਈ
ਕਤਲ ਆਮ ਕੀਤੀ ਓਸ ਗੜ੍ਹੀ ਅੰਦਰ ਖੇਡ ਹੋਲੀਆਂ ਖਾਕ ਉਡਾਈ ਭਾਈ
ਕਤਲ ਗੜ੍ਹੀ ਓਹਦਾ ਓਸ ਦਿਨ ਤੋਂ ਲੈ ਨਾਮ ਸਦਦੀ ਸਭ ਲੁਕਾਈ ਭਾਈ
ਅਹੀ ਉਜੜੀ ਮੁੜਕੇ ਫੇਰ ਓਥੇ ਰੌਣਕ ਉਸ ਤਰ੍ਹਾਂ ਦੀ ਨਾਹ ਆਈ ਭਾਈ
ਦੁਖ ਦੇ ਉਸਮਾਨ ਖਾਂ ਮਾਰ ਸਿੰਘਾਂ ਤੀਵੀਂ ਬਾਹਮਨਾਂ ਤਈਂ ਦਵਾਈ ਭਾਈ
ਕੀਤਾ ਏਹ ਉਪਕਾਰ ਕਰਤਾਰ ਸਿੰਘਾ ਨਾਰ ਖੌਂਦ ਦੇ ਤਈਂ ਮਲਾਈ ਭਾਈ

ਵਾਕ ਕਵੀ

ਬਾਰਾਂ ਗੜ੍ਹੀ ਪਠਾਨਾਂ ਦੀ ਮਾਰ ਸਿੰਘਾਂ ਜ਼ੋਰ ਤੇਗ ਦੇ ਖਾਕ ਮਲਾਈ ਸਮਝੋ
ਲੁਟ ਪੁਟ ਕਸੂਰ ਬੇਨੂਰ ਕੀਤਾ ਸਾੜ ਫੂਕ ਕੇ ਧੂੜ ਉਡਾਈ ਸਮਝੋ
ਬਖਤ ਰਵਾਂ ਦੀਆਂ ਧੌਣਾਂ ਭੰਨਕੇ ਜੀ ਮਾਯਾ ਦਬੀ ਦਬਾਈ ਕਢਾਈ ਸਮਝੋ
ਸਿੰਘਾਂ ਰਜ ਲਿਅ ਨਾਲ ਦੌਲਤਾਂ ਦੇ ਹੋਈ ਸਭ ਨੂੰ ਬੇ ਪਰਵਾਹੀ ਸਮਝੋ
ਪਰ ਰਾਮਗੜ੍ਹੀਆਂ ਤਈਂ ਸਭ ਨਾਲੋਂ ਦੌਲਤ ਬੇਸ਼ੁਮਾਰ ਹਥ ਆਈ ਸਮਝੋ

()ਹਿਰਦੇ ਰਾਮ ਦਾ ਲੁਟਯਾ ਘਰ ਓਹਨਾਂ ਜਿਥੇ ਜ਼ਰਹੈਸੀ ਬਾਦਸ਼ਾਹੀ ਸਮਝ
ਅਧ ਮੰਗਯਾ ਮਿਸਲ ਘਨੀਆਂ ਦੀ ਨੇ ਓਹਨਾਂ ਦੇਵਨੋਂ ਅਖ ਚੁਰਾਈ ਸਮਝੋ
ਅੰਤ ਆਣ ਤੇਗਾਂ ਉੱਤੇ ਹਥ ਪਾਏ ਮਾਯਾ ਵੈਰ ਦੀ ਸ਼ਕਲ ਬਨਾਈ ਸਮਝੋ
ਸਾਰ ਪਾ ਸਰਦਾਰਾਂ ਨੇ ਵਿਚ ਆ ਕੇ ਦੋਹਾਂ ਧਿਰਾਂ ਦੀ ਕਰੀ ਸਮਾਈ ਸਮਝੋ
ਇਕੋ ਜਿਹਾ ਹਿਸਾ ਦੋਹਾਂ ਧਿਰਾਂ ਤਾਈਂ ਦੇ ਦੂਵਾ ਲੜਾਈ ਹਟਾਈ ਸਮਝੋ
ਜ਼ਰ ਜ਼ੋਰੂ, ਜ਼ਮੀਨ ਉਪਾਧ ਤਿੰਨੇ ਲੜ ਮਰਨ ਏਹਨਾਂ ਉੱਤੇ ਭਾਈ ਸਮਝੋ
ਜੇਠ ਠਾਰਾਂ ਸੌ ਠਾਰਾਂ ਕਰਤਾਰ ਸਿੰਘਾ, ਸਿੰਘਾਂ ਫਤੇ ਕਸੂਰ ਤੇ ਪਾਈ ਸਮਝੋ

ਕਤਕ ੧੮੧੯ ਬਿ: ਨੂੰ ਰਿਆੜਕੀ ਵਿਚ ਜੰਗ

ਦੋਹਿਰਾ—ਸਿੰਘਾਂ ਮਾਰ ਕਸੂਰ ਨੂੰ ਲਿਆ ਧਨ ਅਪਾਰ।
ਜੋਰ ਵਧਾਯਾ ਖਾਲਸੇ ਫੌਜ ਔਰ ਹਥਿਆਰ॥
ਦੋਹਿਰਾ—ਮਲਨ ਲਗੇ ਦੇਸ ਨੂੰ ਜੋਰ ਨਾਲ ਸਿਘ ਆਨ।
ਦੁਆਬਾ ਮਲ ਰਿਆੜਕੀ ਕਢੇ ਮੁਸਲਾਨ॥

ਕਬਿਤ॥ ਬੇਟਾ ਦੀਨ ਬੇਗ ਦਾ ਸੀ। ਜ਼ਹਾਫਰ ਖਾਂ ਬਲੀ ਭਾਰਾ ਤੇਗਾਂ ਦਾ ਸੀ ਧਨੀ ਮਸ਼ਹੂਰ ਚੰਗਾ ਜਾਨੀਏਂ। ਸ਼ਿਵਦਿਆਲ ਉਸਦਾ ਦੀਵਾਨ ਦੋਖੀ ਖਾਲਸੇ ਦਾਂ ਏਹਨਾਂ ਦੋਹਾਂ ਰਲ ਨੀਤ ਜੰਗ ਵਾਲੀ ਠਾਨੀਏਂ॥ ਸਿੰਘਾਂ

()ਸ਼ਾਹਜਹਾਨ ਬਹਾਦਰ ਦਾ ਇਕ ਦਿਲਰਾਮ ਦੀਵਾਨ ਸੀ। ਜਿਸਦੇ ਪਾਸ ਨੂਰਜ਼ਹਾਂ ਬੇਗਮ ਦਾਬਹੁਤ ਸਾਰਾ ਮਾਲ ਸੀ, ਜਦ ਨਾਦਰਸ਼ਾਹ ਪੰਜਾਬ ਵਿਚ ਆਇਆ ਤਾਂ ਉਸਦੇ ਡਰ ਕਰਕੇ ਦਿਲੇ ਰਾਮ ਦੇ ਪੋਤਰੇ ਹਿਰਦੇ ਰਾਮ ਨ ਸਾਰਾ ਧਨ ਲੈਕੇ ਲਾਹੌਰੋਂ ਕਸੂਰ ਲਿਆ ਰਖਿਆ ਕਿ ਇਹ ਮੁਸਲਮਾਨਾਂ ਦਾ ਸ਼ਹਿਰ ਹੈ ਇਸਨੂੰ ਕਿਸਨ ਲੁਟਣਾ ਹੈ ਪਰ "ਮੂਸਾ ਭਜਾ ਮੌਤ ਤੋਂ ਅਗੋ ਮੌਤ ਖਲੀ" ਵਾਲੀ ਗੱਲ ਹਿਰਦੇ ਰਾਭ ਨਾਲ ਹੋਈ, ਜਦ ਸਿੰਘਾਂ ਨੈ ਕਸੂਰ ਤੇ ਧਾਵਾ ਕੀਤਾ ਤੇ ਸਾਰੀਆਂ ਮਿਸਲਾਂ ਵਖ ਵਖੀ ਸਭਨਾਂ ਗੜ੍ਹੀਆਂ ਤੇ ਜਾ ਪਈਆਂ, ਤਾਂ ਜਿਸ ਗੜ੍ਹੀ ਵਿਚ ਹਿਰਦੇ ਰਾਮ ਦੇ ਘਰ ਸਨ ਓਥੇ ਰਾਮਗੜ੍ਹੀਆਂ ਦੀ ਮਸਲ ਨੇ ਹਥ ਜਾਂ ਪਾਯਾ 'ਇਹ ਦੋਵੇਂ ਮਿਸਲਾਂ ਅਗੇ ਭੀ ਰਲ ਵਰਤਦੀਆਂ ਸਨ' ਪਰੰਤੂ ਹਿਰਦ ਰਾਮ ਦ ਘਰਤੇ ਜੱਸਾਸਿੰਘ ਰਾਮਗੜ੍ਹੀਏ ਦੇ ਭਰਾ ਆਲੀਸਿੰਘ ਨੇ ਘੇਰਾ ਪਾ ਲਿਆ ਤੇ ਹਿਰਦੇ ਰਾਮ ਨੂੰ ਫੜਕੇ ਆਖਿਆ ਕਿ ਤੇਰ ਪਾਸ ਜੋ ਧਨ ਹੈ ਕਢ ਦੇਹ ਨਹੀਂ ਤਾਂ ਹੁਣੇ ਸਣੇ ਪ੍ਰਵਾਰ ਦੇ ਮਾਰਿਆ ਜਾਏਂਗਾ। ਏਹ ਹਾਲ ਵੇਖਕੇ ਓਸਨੇ ਜਦ ਖਲਾਸੀ ਹੁੰਦੀ ਨ ਡਿਠੀ ਤੇ ਵਚਾਰਿਆ ਕਿ "ਜੀ ਨਾਲ ਹੀ ਜਹਾਮ ਹੈ," "ਜਿੰਦ ਬਚੀ ਤੇਧਨ ਕਮਾਲਵਾਂਗੇ" ਤਦ ਆਖਿਆ ਕਿ ਸਿੰਘ ਜੀ ਜੇਕਰ ਨੇਮ ਧਰਮ ਕਰੋ ਕਿ ਅਸੀਂ ਧਨ ਲੈਕੇ ਤੈਨੂੰ ਤ ਤੇਰ ਪ੍ਰਵਾਰ ਨੂੰ ਕੁਝ ਨਹੀਂ ਆਖਾਂਗੇ। ਤਾਂ ਮੈਂ ਦਸਦਾ ਹਾਂ ਤਦ ਆਲੀ ਸਿਘ ਨੇ ਬਹੁਤ ਕਸਮਾਂ ਖਾਧੀਆਂ ਕਿ ਅਸੀਂ ਤੈਨੂੰ ਕੁਝ ਨਹੀਂ ਆਖਾਂਗੇ। ਤਾਂ ਉਹਨਾਂ ਪੌੜੀਆਂ ਪੜ੍ਹਾਕੇ ਇਕ ਸੰਦੂਕ ਕਢਵਾ ਦਿਤਾ ਜਦ ਆਲੀ ਸਿੰਘ ਨੇ ਖੋਲ੍ਹਕੇ

ਬਾਕੀ ਫੁਟ ਨੋਟ ਵੇਖੋ ਸਫਾ ੧੪੦ ਦੇ ਥਲੇ

ਨੇ ਪਠਾਨ ਕੋਟ ਗਿਰਦੇ ਗੁਰਦਾਸਪੁਰ ਮਲ ਲਏ ਕਈ ਪਿੰਡ ਜ਼ੋਰ ਨਾਲ ਮਾਨੀਏਂ। ਫੌਜ ਲੈ ਕਰਤਾਰ ਸਿੰਘਾ ਜਹਫਰ ਖਾਂ ਜ਼ੋਰ ਦੇਕੇ ਜੰਗ ਆਮ ਚਾਯਾ ਨਾਲ ਖਾਲਸੇ ਮਾਨੀਏਂ ॥ ਕਬਿਤ ॥ ਚੜਤ ਸਿੰਘ, ਜਸਾ ਸਿੰਘ, ਸੋਲ ਸਿੰਘ, ਹਰੀ ਸਿੰਘ, ਜੈ ਸਿੰਘ ਵਜ਼ੀਰ ਸਿੰਘ ਮੁਖੀਏ ਸਰਦਾਰ ਏਹ। ਤਾਰਾ ਸਿੰਘ, ਜੋਧ ਸਿੰਘ, ਸ਼ਿਆਮ ਸਿੰਘ, ਰਾਮ ਸਿੰਘ ਸੂਰਮਾ ਸੁਜਾਨ ਸਿੰਘ ਵਡੇ ਜਥੇਦਾਰ ਏਹ। ਅੜ ਕੇ ਮਚਾਇਆ ਜੰਗ ਤੰਗ ਕੀਤਾ ਵੈਰੀਆਂ ਨੂੰ ਖਾਲਸੇ ਦੀ ਹੋ ਰਹੀ ਸੀ ਰਾਤ ਦਿਨ ਕਾਰ ਏਹ। ਹੋਲੀਆਂ ਕਰਤਾਰ ਸਿੰਘਾ ਜਿਵੇਂ ਲੋਕ ਖੇਡਦੇ ਨੇ ਫਿਰਦੇ ਨਸੰਗ ਹੋ ਕੇ ਜੰਗ ਵਿਚ ਘਾਰ ਏਹ ॥ ਕਬਿਤ ॥ ਆਨ ਜੰਗ ਮਚਿਆ ਕਰਾਰਾ ਦੋਹਾਂ ਧਿਰਾਂ ਵਿਚ ਹਿਕਾਂ ਡਾਹ ਕੇ ਸੂਰਮੇ ਸੋ ਲੜਦੇ ਮੈਦਾਨ ਜਾਨ। ਤੀਰ, ਤਲਵਾਰ ਗੋਲੀ ਮੀਂਹ ਵਾਂਗ ਵਰ੍ਹ ਰਹੀ ਢੋਹ ਰਹੇ ਮੁਨਾਰਿਆਂ ਦੇ ਵਾਂਗ ਕਈ ਜਵਾਨ ਜਾਨ ॥ ਐਲੀ ਤੇ ਅਕਾਲ ਗੂੰਜ ਰਹੀ ਭਾਰੀ ਜੋਸ਼ ਨਾਲ ਲਹੂ ਮਾਸ ਮਿਜ ਦਾ ਸੀ ਮਚ ਗਿਆ ਘਾਨ ਆਨ। ਆਪਨਿਆਂ ਹਠਾਂ ਤੇ ਕਰਤਾਰ ਸਿੰਘਾ ਲੜ ਰਹੇ ਘਤਿਆ ਮੈਦਾਨ ਵਿਚ ਵਡਾ ਘਮਸਾਨ ਜਾਨ ॥

## ਮੁਸਲਮਾਨਾਂ ਦੀ ਹੋਰ ਮਦਦ ਪਹੁੰਚਣੀ

ਕਬਿਤ ॥ ਭਾਰੀ ਜੰਗ ਮਚੇ ਵਿਚ ਕਲਾਨੋਰੀ ਨੂਰਦੀਨ ਫੌਜ ਲੈ ਕੇ ਸਾਰੀ ਉੱਤੇ ਖਾਲਸੇ ਦੇ ਟੁਟਾ ਆਨ। ਦੂਸਰਾ ਨਵਾਬ ਪਸਰੂਰ ਦਾ ਮੁਹੰਮਦ ਖਾਂ ਧਾਈ ਕਰ ਲੰਮੀ ਜੰਗ ਸਿੰਘਾਂ ਨਾਲ ਜੁਟਾ ਆਨ ॥ ਵਧ ਗਏ ਹੌਂਸਲੇ ਆ

ਦੇਖਿਆ ਤਾਂ ਨਜਰ ਪਾਟ ਗਈ, ਹੀਰੇ, ਮੋਤੀ, ਨੀਲਮ, ਪੁਖਰਾਜ ਕੂਨੀਆਂ ਜਵਾਹਿਰਾਤ, ਸੋਨੇ ਚਾਂਦੀ ਦੇ, ਜੜਾਊ ਜੇਵਰਾਂ ਨਾਲ ਭਰਿਆ ਹੋਇਆ, ਜਿਸ ਦੇ ਵਿਚ ਇਕ ਚੰਦਰ ਸੈਨ ਨਾਮ ਹਾਰ ਬੇਗਮ ਦੇ ਗਲ ਦ ਜਿਸਦੀ ਕੀਮਤ ਪੰਜਾਹ ਲਖ ਸੀ, ਇਸਦੇ ਸਿਵਾ ਹੋਰ ਭੀ ਲਖਾਂ ਦਾ ਧਨ ਸੀ, ਆਲੀ ਸਿੰਘ ਨੇ ਸੋਚਿਆ ਜ ਹੁਣ ਹਿਰਦੇ ਰਾਮ ਨੂੰ ਛਡ ਦਿਤਾ ਤੇ ਇਸਨੇ ਪਿਛੋਂ ਕਿਤੇ ਗਲ ਕੀਤੀ ਤਾਂ ਸਿੰਘ ਮੈਥੋਂ ਝਗੜਾ ਕਰਕੇ ਧਨ ਵਡਾ ਲੈਨਗੇ ਏਹ ਪਾਪ ਧਾਰ ਨੇਮ ਧਰਮ ਨੂੰ ਖੂਹ ਵਿਚ ਸੁਟ ਉਸਨੂੰ ਕਤਲ ਕਰ ਦਿਤਾ, ਪਾਪ ਗੁਝਾ ਨਾ ਰਿਹਾ ਤੇ ਘਨਈਆਂ ਨੂੰ ਖਬਰ ਹੋ ਗਈ,ਮਾਯਾ ਦੇਣੀ ਬੜੀ ਔਖੀ ਹੋਈ ਤੇ ਲੜਾਈ ਤੇ ਲਕ ਬਧਾਜੋ ਦੂਸਰੇ ਸਰਦਾਰਾਂ ਨੇ ਵਿਚ ਆਕੇ ਦੋਲਤ ਅਧੋ ਅਧੀ ਕਰਵਾਕੇ ਝਗੜਾ ਨਬੇੜਿਆ ਜਿਸ ਧਨ ਪਿਛੇ ਧਰਮ ਗਵਾਯਾ ਸੀ ਉਹ ਧਨ ਮੇਰ ਪਿਛੋਂ ਚੜ੍ਹਤ ਸਿੰਘ ਨੇ ਸਾਂਭ ਲਿਆ ਤੇ ਪੰਥ ਨੇ ਬਹੁਤ ਸਾਰੀ ਧਿਕ੍ਾਰ ਕੀਤੀ 'ਦੀਨ ਗਵਾਯਾ ਦੂਨੀ ਸੋਂ ਦੂਨੀ ਨ ਚਲੀ ਸਾਥ' ਕਬੀਰ ਜੀ ॥

ਦੀਨੀਆਂ ਦੇ ਬੜੇ ਭਾਰੇ ਚੰਗੀ ਤਲਵਾਰ ਚਲੀ ਮਚੀ ਕੜਕੁਟ ਆਨ। ਖਾਲਸੇ ਭੀ ਐਸਾ ਕਰਤਾਰ ਸਿੰਘਾ ਜੰਗ ਕੀਤਾ ਜ਼ਾਹਫਰ ਖਾਂ ਜ਼ੋਰ ਲਾ ਮੈਦਾਨ ਵਿਚ ਹੁਟਾ ਆਨ॥ ਕਬਿਤ॥ ਹੁਕਮ ਦੇ ਜੋਰ ਆਨ ਖਾਲਸੇ ਦੇ ਗਲ ਪੈ ਗਏ ਲਹਿ ਗਏ ਮੈਦਾਨ ਵਿਚ ਸੈਂਕੜੇ ਸਥਾਰ ਆ। ਆਉਂਦਾ ਮੁਹੰਮਦ ਖਾਂ ਗੋਲੀ ਦਾ ਸ਼ਕਾਰ ਹੋਯਾ ਚੜ੍ਹਤ ਸਿੰਘ ਹਥੋਂ ਸਿੰਘ ਨੂਰਦੀਨ ਮਾਰਿਆ॥ ਸ਼ਿਵ ਦਿਆਲ ਮਾਰਿਆ ਪਾਹੜ ਸਿੰਘ ਆੜ ਬਿਨਾਂ ਵੈਰੀਆਂ ਦਾ ਦਲ ਘਾਟ ਤੇਗ ਦੀ ਉਤਾਰਿਆ। ਛਡ ਕਰ ਨਠ ਗਿਆ ਹੌਂਸਲਾ ਕਰਤਾਰ ਸਿੰਘਾ ਸਾਥੀਆਂ ਨੂੰ ਮੋਇਆ ਵੇਖ ਜ਼ਾਹਫਰ ਖਾਂ ਹਾਰਿਆ॥

ਦੋਹਿਰਾ:-ਏਥੇ ਭੀ ਆ ਖਾਲਸੇ ਪਾਈ ਫਤੇ ਮੈਦਾਨ।
ਤੁਰਕ ਹਾਰੇ ਕਰਤਾਰ ਸਿੰਘ ਵਧੇ ਹੌਂਸਲੇ ਆਨ॥
ਦੋਹਿਰਾ:-ਦੁਆਬਾ ਪਹਿਲੇ ਮਲਿਆ ਲਈ ਰਿਆੜਕੀ ਫੇਰ।
ਕਢੀ ਨੀਹਲ ਖਾਲਸੇ ਦੇਸ ਮਲਿਆ ਢੇਰ॥

## ਜਸਾ ਸਿੰਘ ਰਾਮਗੜ੍ਹੀਏ ਨੇ ਲਾਹੌਰ ਤੇਂ ਧਾਵਾ ਕਰਨਾ

ਕਬਿਤ॥ ਉਤੋਂ ਥਲੀ ਫਤੇ ਨਾਲ ਹੌਂਸਲੇ ਵਧਾਏ ਸਿੰਘਾਂ ਹਾਕਮਾਂ ਦਾ ਡਰ ਸਭ ਦਿਲਾਂ ਤੋਂ ਉਠਾਯਾ। ਜਸਾ ਸਿੰਘ ਭਾਰੀ ਜਥਾ ਲੈ ਕੇ ਤਯਾਰੀ ਕਰ ਜਾਕੇ ਲਾਹੌਰ ਦੇ ਚੁਫੇਰੇ ਘੇਰਾ ਪਾਯਾ॥ਕੋਟ ਤੋਂ ਜੋ ਬਾਹਰਵਸੋਂ ਲੁਟਕੇ ਖਵਾਰ ਕੀਤੀ ਸੂਬੇ ਖਾਂ ਹਮੀਦ ਅਗੋਂ ਕੰਨ ਨ ਹਲਾਯਾ। ਲੋਕਾਂ ਨੇ ਕਰਤਾਰ ਸਿੰਘਾ ਜਸੇ ਸਿੰਘ ਨਾਲ ਮਿਲ ਕਿਲੇ ਬਿਨਾਂ ਸ਼ਹਿਰ ਉਤੇ ਕਬਜ਼ਾ ਕਰਾਯਾ॥ ਕਬਿਤ॥ ਡਰਦਾ ਨਾ ਕਿਲੇ ਵਿਚੋਂ ਬਾਹਰ ਸੂਬਾ ਨਿਕਲੇ ਜੀ ਹਿੰਦੂ ਜਸਾ ਸਿੰਘ ਨਾਲ ਮਿਲ ਗਏ ਰਈਸ ਸਭ। ਤੁਰਕ ਅਮੀਰਾਂ ਦੀਆਂ ਟੁਟ ਤਦਬੀਰਾਂ ਗਈਆਂ ਜਾਂਵਦੀ ਨ ਪੇਸ਼ ਵਿਚੋਂ ਰਹੇ ਦੰਦ ਪੀਸ ਸਭ॥ ਹਾਕਮ ਦੀ ਵੇਖ ਕਮਜੋਰੀ ਸਾਰੇ ਦੜ ਰਹੇ ਖਾਲਸੇ ਦਾ ਜੋਰ ਜਰ ਗਏ ਵਟਚੀਸ ਸਭ। ਸੂਬਾ ਬਾਹਰ ਕਿਲ੍ਹਓਂ ਨ ਨਿਕਲੇ ਕਰਤਾਰ ਸਿੰਘਾ ਸਿਧੇ ਕੀਤੇ ਖਾਨ ਸਿੰਘਾਂ ਦੇ ਕੇ ਕਸੀਸ ਸਭ॥

## ਸਿੰਘਾਂ ਦਾ ਜੰਡਿਆਲੇ ਤੇ ਧਾਵਾ

ਕਬਿਤ ॥ ਸਿੰਘਾਂ ਦੀਆਂ ਅਖਾਂ ਵਿਚ ਏਹ ਭੀ ਪਿੰਡ ਰੜਕਦਾ ਸੀ ਏਥੋਂ ਦਾ ਮਹੰਤ ਸਿੰਘਾਂ ਤਈਂ ਸੀ ਫੜਾਂਵਦਾ। ਗਦੀ ਇਨਾਂ ਤਈਂ ਗੁਰੂ ਅਮਰਦਾਸ ਬਖਸ਼ੀ ਸੀ ਸ਼ੇਰਨੀ ਦਾ ਦੁਧ ਕਚੇ ਭਾਂਡੇ ਨ ਸਮਾਂਵਦਾ ॥ ਇਕ ਦੂੰਹ ਪੀੜੀਆਂ ਦੇ ਪਿਛੋਂ ਗਏ ਖਰਾਬਹੋ ਆ ਗਈ ਅਮੀਰੀ ਜਤ ਸਤ ਉਡ ਜਾਂਵਦਾ। ਖਾਲਸੇ ਦਾ ਵੈਰੀ ਮੇਲੀ ਤੁਰਕਾਂ ਕਰਤਾਰ ਸਿੰਘਾ ਅਕਲ ਦਾ ਅੰਨ੍ਹਾ ਨਾਂ ਅਕਲਦਾਸ ਅਖਵਾਂਵਦਾ ॥ ਕਬਿਤ ॥ ਵਡਾ ਮਾਲਦਾਰ ਏਹ ਮਹੰਤ ਉੱਘਾ ਦੇਸ ਵਿਚ ਦੀਨੀਆਂ ਦੇ ਪਖ ਕਰ ਸਿੰਘਾਂ ਨੂੰ ਫੜਾਏ ਜਾਨ। ਜਿਥੋਂ ਤਕ ਵਾਹ ਲਗੇ ਪੰਥ ਨੂੰਪੁਚਾਵੇਹ ਨ ਆਪ ਏਸਹਥੀਂਸਿੰਘ ਸੈਮਰਵਾਏਜਾਨ। ਬਿਧੀਚੰਦ ਏਹਨਾਂਵਿਚੋਂ ਪਿਛੇਇਕਵਡਹੋਇਆ()ਦੋਸ਼ਿ ਗੁਰੂਨਾਨਕ ਨੂੰਓਜ ਪਾਪੀਲਾਏਜਾਨ।ਏਹਕਿੜਾਂ ਲੈਨਲਈਖਾਲਸੇਕਰਤਾਰਸਿੰਘਾਘੇਰਾ ਜੰਡਿਆਲੇਦੇ ਚੁਫੇਰੇ ਝਟ ਪਾਯਾ ਆਨ॥

## ਸਿੰਘਾਂ ਨੇ ਸਰਹੰਦ ਤੇ ਚੜ੍ਹਾਈ ਕਰਨੀ

ਕਬਿਤ ॥ ਲਾਹੌਰ ਜੰਡਿਆਲੇ ਜਥੇ ਮਾਝੇ ਤੇ ਦਵਾਬੇ ਖਿੰਡੇ ਕੁਝ ਕਠੇ ਹੋ ਕੇ ਪਏ ਜਾਕੇ ਸਰਹੰਦ ਤੇ। ਜੈਨ ਖਾਂ ਕਿਲੇ ਵਿਚ ਬੰਦ ਹੋਕੇ ਬੈਠ ਰਿਹਾ ਲੁਟਿਆ ਚੁਫੇਰਾ ਸਿੰਘਾਂ ਹੋਕੇ ਅਨੰਦ ਸੇ ॥ ਭੀਖਨ ਮਲੇਰੀਏ ਤੇ ਰਾਇਕੋਟ ਵਾਲਿਆਂ ਨੇ ਜ਼ੋਰ ਲਾਇਆ, ਲੁਟਨੇ ਨ ਸਿੰਘ ਹੋਏ ਬੰਦ ਸੇ। ਕਈ ਵਾਰ ਲੜੇ ਕਰਤਾਰ ਸਿੰਘਾ ਅੜੇ ਚੰਗੇ ਖਾਲਸੇ ਦੇ ਅਗੇ ਤੁਰਕ ਹੋ ਰਹੇ ਮੰਦ ਸੇ। ਕਬਿਤ ॥ ਏਸੇ ਤਰ੍ਹਾਂ ਬਾਊਂ ਬਾਈਂ ਜ਼ੋਰ ਪਾਇਆ ਖਾਲਸੇ ਨੇ ਤਲਕੇ ਦਬਾਏ

---

()ਜੰਡਿਆਲੀਏ ਮਹੰਤਾਂ ਵਿਚੋਂ ਇਕ ਬਿਧੀਚੰਦ ਨਾਮ ਮਹਤ ਹਯਾ ਹੈ, ਜੋ ਦੌਲਤ ਦੇ ਮਧ ਕਰਕੇ ਇਕ ਮਿਰਸਾਨ ਨੂੰ ਸਾਂਭ ਬੈਠਾ ਸੀ ਤ ਜਦ ਲੋਕਾਂ ਵਿਚ ਬੜੀ ਬਦਨਾਮੀ ਹੋਣ ਲਗੀ ਤਾਂ ਓਸ ਐਬ ਨੂੰ ਛਪਾਨ ਵਾਸਤੇ ਓਸਨੇ ਜਨਮਸਾਖੀ ਗੁਰੂਨਾਨਕ ਸਾਹਿਬ ਜੀਦੀ ਵਿਚ ਲਿਖ ਦਿਤਾ ਤੇ ਲੋਕਾਂ ਨੂੰ ਆਪ ਕਲੰਕ ਤੋਂ ਰਹਿਤ ਹੋਣ ਦੇ ਵਾਸਤੇ ਸੁਨਾਨਾ ਸ਼ੁਰੂ ਕੀਤਾ ਕਿ ਗੁਰੂ ਨਾਨਕ ਸਾਹਿਬ ਜੀਨੇ ਭੀ ਤਾਂ ਮੰਝ ਮੁਸਲਮਾਨਾਂ ਦੀ ਧੀ ਮੰਝਤ ਘਰ ਪਾ ਲਈ। ਸੀ ਏਹ ਅਨਰਥ ਓਸਨੇ ਕਵਲ ਆਪਣਾ ਐਬ ਛਪਾਨ ਵਾਸਤੇ ਕੀਤਾ ਸੀ ਦੇਖੋ ਪੰਥ ਪ੍ਰਕਾਸ਼ ਸਫਾ ੮੧੨ ਜਿਸਦੇ ਲਿਖੇ ਅਨੁਸਾਰ ਕਈ ਪਖ ਬਾਦੀ ਤੇ ਮਜ਼ਬੀ ਈਰਖਾ ਦੀ ਅਗ ਵਿਚ ਲੂਠਿਆਂ ਹੋਇਆ ਦਯਾ ਨੰਦੀ ਭਰਾਵਾਂ ਨੇ ਅਪਨੀਆਂ ਅਖਬਾਰਾਂ ਵਿਚ ਓਸ ਮਹਾ ਤਯਾਗੀ ਪ੍ਰਮ ਜੋਗੀਸ਼ਰ ਸਤ ਦੇ ਫੈਲਾਉਣ ਵਾਲੇ ਸਭ ਦਾ ਭਲਾ ਮੰਗਣ ਵਾਲੇ ਗੁਰੂ ਨਾਨਕ ਸਾਹਿਬਨੂੰ ਏਹ ਦੂਸ਼ਨ ਅਰੋਪਨ ਕਰਕੇ ਅਪਨੇ ਬਾਵਾ ਦਯਾ ਨੰਦ ਨੂੰ ਬਾਲ ਬ੍ਰਹਮਚਾਰੀ ਦਸਦਿਆਂ ਹੋਇਆਂ ਪਾਪ ਦੀਆਂ ਪੰਡਾਂ ਸਿਰ ਤੇ ਬੰਨ ਕੇ ਚੁਕੀਆਂ ਹਨ ॥ ਕਰਤਾ

ਬਹੁਤ ਹਾਕਮਾਂ ਨੂੰ ਮਾਰਕੇ। ਠਾਨੇ ਤੇ ਤਹਸੀਲਾਂ ਵਿਚੋਂ ਤੁਰਕ ਭਜਾਏ ਸਾਰੇ ਹਿੰਦੂ ਸੁਖੀ ਕੀਤੇ ਜ਼ੋਰ ਸ਼ਰ੍ਹਾ ਦਾ ਉਤਾਰ ਕੇ। ਹਾਕਮਾਂ ਦੀ ਪੇਸ਼ ਜਦੋਂ ਗਈ ਨਾਲ ਖਾਲਸੇ ਨ ਫੌਜਾਂ ਬੈਠ ਗਈਆਂ ਸਭ ਥਾਓਂ ਥਾਈਂ ਹਾਰ ਕੇ। ਅਹਿਮਦ ਸ਼ਾਹ ਪਾਸ ਗਈਆਂ ਖਬਰਾਂ ਕਰਤਾਰ ਸਿੰਘਾ ਕਾਬਲ ਤੋਂ ਚੜ੍ਹਿਆ ਓਹ ਗੁਸਾ ਮਨ ਧਾਰ ਕੇ ॥

ਦੋਹਿਰਾ:—ਗਈਆਂ ਖਬਰਾਂ ਸ਼ਾਹ ਨੂੰ ਕਾਬਲ ਵਿਚ ਪਛਾਨ।
ਸਿੰਘਾਂ ਸ਼ੋਰ ਮਚਾਇਆ ਝਟ ਪਹੁੰਚ ਤੂੰ ਆਨ॥

ਦੋਹਿਰਾ:—ਅਕਾਲਦਾਸ ਮਹੰਤ ਦਾ ਪਹੁੰਚਾ ਸ਼ੁਤਰ ਸਵਾਰ।
ਓਸ ਲੂਤੀਆਂ ਲਾਈਆਂ ਬਹੁਤ ਵਿਚ ਦਰਬਾਰ।

## ਅਹਿਮਦ ਸ਼ਾਹ ਦਾ ਅਠਵਾਂ ਧਾਵਾ ਹਿੰਦ ਪੰਜਾਬ ਤੇ

ਕਬਿਤ॥ ਸੁਣ ਜੋਰ ਖਾਲਸੇ ਦੇ ਬਾਦਸ਼ਾਹ ਨੂੰ ਰੋਹ ਚੜ੍ਹੇ ਓਸੇ ਵੇਲੇ ਫੌਜਾਂ ਵਿਚ ਹੁਕਮ ਸੁਨਾਇਆ। ਝਟ ਪਟ ਅਫਸਰਾਂ ਨੂੰ ਹੁਕਮ ਤਯਾਰੀ ਹੋਏ ਦਾਰੂ ਸਿਕਾ ਅੰਨ ਦਾਣਾ ਲਦਕੇ ਚਲਾਇਆ॥ ਚਾਲੀ ਕੁ ਹਜ਼ਾਰ ਅਸਵਾਰ ਨਾਲ ਪੈਦਲ ਭੀ ਭੀੜ ਭਾੜ ਡੇਢ ਲਖ ਲੈ ਵਹੀਰ ਪਾਇਆ। ਠਾਰਾਂ ਸੋ ਉਨੀ ਸਾਲ ਚੜ੍ਹਦੇ ਕਰਤਾਰ ਸਿੰਘਾ ਅਠਵੀਂ ਸੁ ਵਾਰੀ ਅਬਦਾਲੀ ਚੜ੍ਹ ਆਇਆ॥ ਕਬਿਤ॥ ਗਿਲਜੇ ਰੁਹੇਲੇ ਓਹ ਬਘੇਲੇ ਭੁਖੇ ਮਾਸਹਾਰੀ ਭਾਰਾ ਹੜ ਚੜ੍ਹਿਆ ਓਹ ਹਿੰਦ ਦੇ ਰੁੜ੍ਹਾਉਨ ਨੂੰ। ਦੇਆਂ ਵਾਂਗ ਰਦ ਭਾਰੇ ਹਦ ਦੇ ਓਹ ਬੇਵਕੂਫ ਦੁੰਬਾ ਖਾਕੇ ਕਲੇ ਸਮਰਥ ਓਹ ਪਚਾਉਨ ਨੂੰ॥ ਅਕਲ ਤੇ ਰਹਿਮ ਨੇੜੇ ਕੋਹਾਂ ਢੁਕਾਂ ਉਨ੍ਹਾਂ ਦੇ ਨ ਹਿੰਦੂ ਭੇਡ ਬਕਰੀਆਂ ਆਏ ਓਹ ਮੁਕਾਉਨ ਨੂੰ। ਗੁਸਾ ਖਾ ਕੇ ਆਇਆ ਅਬਦਾਲੀ ਕਰਤਾਰ ਸਿੰਘਾ ਦੇਸ ਵਿਚੋਂ ਖਾਲਸੇ ਦਾ ਝੇੜਾ ਹੀ ਚੁਕਾਉਣ ਨੂੰ॥

## ਸਿੰਘ ਨਠ ਗਏ

ਕਬਿਤ॥ ਧਾਂਕ ਅਬਦਾਲੀ ਸੁਣ ਲੋਕ ਆ ਪਰਾਲੀ ਹੋਇ ਹਿੰਦੂ ਪਿੰਡ ਛਡ ਛਡ ਛਪੇ ਜਾ ਉਜਾੜਾਂ ਵਿਚ। ਨੂੰਹਾਂ, ਧੀਆਂ ਔਰਤਾਂ ਤੇ ਮਾਲ ਅਸਬਾਬ ਲੈ ਕੇ ਵਖਤਾਂ ਦੇ ਮਾਰੇ ਦੂਰ ਦੂਰ ਬੈਠੇ ਜਾੜਾਂ ਵਿਚ॥ ਅਗੇ

ਕੀਹ ਲੋਕਾਂ ਦੇ ਸੁ ਪਲੇ ਰਹੀ ਖਾਕ ਹੈਸੀ ਜਿੰਦ, ਕਿੰਦ ਰਤੀ ਰਹੀ ਨਹੀਂ ਸੀ ()ਕਿਰਾੜਾਂ ਵਿਚ । ਸਿੰਘ ਭੀ ਤਰੱਠੇ ਨਠੇ ਹਰਨ ਕਰਤਾਰ ਸਿੰਘਾ ਮਾਲਵੇ ਤੇ ਬਾਰ ਕਈ ਛਪੇ ਜਾ ਪਹਾੜਾਂ ਵਿਚ ॥ ਕਬਿਤ ॥ ਛਡ ਗਏ ਠਾਣੇ ਸਿੰਘ ਹੋਕੇ ਨਤਾਣੇ ਸਾਰੇ ਵਡੇ ਜਰਵਾਨੇ ਭੀ ਜਾ ਛਪੇ ਵਿਚ ਝਾੜੀਆਂ। ਹਾਕਮਾਂ ਨ ਕੰਨ ਫੇਰ ਫਟਕੇ ਆ ਦਿਨਾਂ ਵਿਚ ਗੜੀਆਂ ਤੋਂ ਬਾਹਰ ਆ ਕੇ ਅਖੀਆਂ ਉਘਾੜੀਆਂ ॥ ਸਰ ਬੁਲੰਦ ਜਿਹਾਂ ਫੇਰ ਕਠ ਕਰ ਲਏ ਝਟ ਦੇਸ ਵਿਚ ਖਾਲਸੇ ਦੇ ਪਿਛੇ ਫੌਜਾਂ ਚਾੜੀਆਂ। ਦਾਉ ਉਤੇ ਰਹੇ ਸਿੰਘ ਖੇਡਦੇ ਕਰਤਾਰ ਸਿੰਘਾ ੧ਨਾੜਾਂ ਏਸ ਰਾਜ ਦੀਆਂ ਓਹਨਾਂ ਸਨ ਤਾੜੀਆਂ ॥ ਕਬਿਤ ॥ ਬਾਦਸ਼ਾਹ ਧਾਈ ਕਰ ਕਾਬਲੋਂ ਰੁਤਾਸ ਪੁਜਾ ਸਿੰਘ ਸਤਲੁਜ ਲੰਘ ਮਾਲਵੇ ਨੂੰ ਢਲ ਗਏ। ਤੀਹ ਕੁ ਹਜ਼ਾਰ ਸਿੰਘ ਹੋ ਗਿਆ ਅਕੱਠਾ ਆ ਕੇ ਹੋਰ ਕਈ ਲੁਟੇਰੇ ਲੋਕ ਓਹਨਾਂ ਨਾਲ ਰਲ ਗਏ ॥ ਸਰਹੰਦ ਜਗ-ਰਾਵਾਂ, ਧਰਮਕੋਟ ਤਲਵੰਡੀ ਔਰ ਪਾਇਲ ਮਲੇਰ ਆਦਿ ਪਿੰਡਾਂ ਤਾਈਂ ਦਲ ਗਏ। ਖਾਨਾਂ ਦੇ ਉਜਾੜੀ ਜਾਨ ਖਾਨੇ ਕਰਤਾਰ ਸਿੰਘਾ ਅੜੇ ਜੇਹੜੇ ਹਾਕਮ ਸੋ ਪੈਰਾਂ ਥਲੇ ਮਲ ਗਏ।

## ਬਾਦਸ਼ਾਹ ਮਾਝੇ ਵਿਚ ਆ ਗਿਆ ਤੇ ਹਾਕਮਾਂ ਦੀਆਂ ਚੁਗਲੀਆਂ

ਕਬਿਤ ॥ ਬਾਦਸ਼ਾਹ ਮਾਰੋ ਮਾਰ ਕਰਦਾ ਲਾਹੌਰ ਪਹੁੰਚਾ ਹਾਕਮਾਂ ਨੇ ਦੁਖ ਰੋਇ ਸਿੰਘਾਂ ਦੇ ਸੁਨਾਏ ਜੀ । ਏਸ ਕੌਮ ਕੀਤਾ ਬਰਬਾਦ ਇਸਲਾਮ ਤਾਈਂ ਜ਼ਾਲਮ ਸਿੰਘਾਂ ਨੇ ਤੁਰਕ ਬਹੁਤ ਹੀ ਸਤਾਏ ਜੀ ॥ ਹਾਰ ਗਏ ਅਸੀਂ ਜੰਗ ਦਿਨੇ ਰਾਤ ਕਰ ਕਰ ਮੁਕਨੇ ਦੇ ਵਿਚ ਏਹ ਕਾਫਰ ਨ ਆਇ ਜੀ । ਹਿੰਦੂ ਸਾਰੇ ਤੁਰਕ ਹੋ ਜਾਂਵਦੇ ਕਰਤਾਰ ਸਿੰਘਾ ਦੀਨ ਵਿਚ ਡਕੇ ਏਹਨਾਂ ਸਿਖੜਿਆਂ ਨੇ ਪਾਏ ਜੀ ॥ ਕਬਿਤ ॥ ਜਦੋਂ ਆਪ ਆਉਂਦੇ ਹੋ ਛਪ ਜਾਂਦੇ ਜਾੜਾਂ ਵਿਚ ਚੋਰੀ ਮਾਰ ਛਾਪੇ ਨੁਕਸਾਨ ਪਏ ਪੁਚਾਂਵਦੇ।

---

()ਬਾਹਮਨ, ਖਤਰੀ ਆਦਿਕ ਸਬੂਹ ਜਾਤਾਂ ਦਾ ਵਾਚਕ ਹੈ।

੧ਜਦੋਂ ਬਾਦਸ਼ਾਹ ਚੜ੍ਹਕੇ ਆਉਂਦਾ ਸਿੰਘ ਜਰਾ ਲਾਂਭੇ ਹੋ ਰਹਿੰਦੇ ਤੇ ਵਸ ਕਰਦਿਆਂ ਓਸਦੇ ਘੇਰ ਵਿਚ ਨਾ ਆਉਂਦੇ, ਜਦੋਂ ਓਹ ਜ਼ੋਰ ਲਾ ਕੇ ਚਲਾ ਜਾਂਦਾ ਪਿਛੋਂ ਫੇਰ ਆਨ ਕੇ ਦੇਸ ਨੂੰ ਮਲ ਲੈਂਦ

ਸਾਮ੍ਹਣੇ ਮੈਦਾਨ ਵਿਚ ਅੜਦੇ ਨ ਆਪ ਅਗੇ ਪਿਛੋਂ ਕਠੇ ਹੋ ਕੇ ਜਲੀ ਦੇਸ ਵਿਚ ਪਾਂਵਦੇ ॥ ਲੁਟ ਪੁਟ ਅਸਾਂ ਤਾਈਂ ਕਰ ਬਰਬਾਦ ਜਾਂਦੇ ਅਸੀਂ ਮੁਕ ਗਏ ਏਹਨਾਂ ਸਿੰਘਾਂ ਨੂੰ ਮੁਕਾਂਵਦੇ। ਕਰੋ ਕੋਈ ਹੀਲਾ ਹੁਣ ਆਏ ਹੋ ਕਰਤਾਰ ਸਿੰਘਾ ਸਾਡੇ ਵਸ ਵਿਚ ਏਹ ਕਾਫਰ ਨ ਆਂਵਦੇ ॥ ਕਬਿਤ ॥ ਬਾਦਸ਼ਾਹ ਹੋ ਰਿਹਾ ਹੈਰਾਨ ਸੁਣ ਹਾਲ ਸਾਰੇ ਚੜ੍ਹਕੇ ਲਾਹੋਰੋਂ ਡੇਰੇ ਪਟੀ ਪਾਸ ਲਾਏ ਆਨ। ਓਸ ਵੇਲੇ ਭੀਖਮ ਮਲੇਰੀਆ ਰਈਸ ਹੋਰ ਕਠੇ ਹੋਕੇ ਸ਼ਾਹ ਪਾਸ ਦੁਖੜੇ ਸੁਨਾਏ ਆਨ ॥ ਵਜ਼ੀਰ ਹੁਸੈਨ ਗਏ ਕੋਟੀਆਂ ਤੇ ਲਛੀ ਰਾਮ ਏਹਨਾਂ ਸ਼ਾਹ ਦੇ ਗੁਸੇ ਦੇਖੇ ਹੋਰ ਭੀ ਵਧਾਏ ਆਨ। ਜੈਨ ਖਾਂ ਦੀ ਪੁਜੀ ਆ ਰਪੋਟ ਕਰਤਾਰ ਸਿੰਘਾ ਮਾਰੀ ਦੀ ਸਰਹੰਦ ਤਾਈਂ ਬਾਦਸ਼ਾਹ ਛੁਡਾਇ ਆਨ ॥ ਕਬਿਤ ॥ ਝਟ ਪਟ ਹਾਕਮਾਂ ਨੂੰ ਹੁਕਮ ਸੁਨਾਏ ਸ਼ਾਹ ਨੇ ਜੈਨ ਖਾਂ ਦੀ ਕਰੋ ਇਮਦਾਦ ਚੜ ਜਾਉ ਸਭ। ਫੌਜ ਆਪੋ ਆਪਣੀ ਦੇ ਸਣੇ ਪਹੁੰਚੋ ਬਿਨਾਂ ਦੇਰ ਚੌਧਰੀ ਅਮੀਰ ਨਾਲ ਦੇਸ ਦੇ ਰਲਾਉ ਸਭ ॥ ਮਜ਼੍ਹਬ ਦੇ ਜੰਗ ਵਿਚ ਮਰੇ ਮਾਰੋ ਕਾਫਰਾਂ ਨੂੰ ਰਲ ਮਿਲ ਸਿੰਘਾਂ ਤਈਂ ਜਾਇ ਅਟਕਾਉ ਸਭ। ਮੇਰੇ ਤਾਈਂ ਪੁਜਾ ਓਥੇ ਸਮਝੋ ਕਰਤਾਰ ਸਿੰਘਾ ਲੜੋ ਹੋ ਦਲੇਰ ਦਿਲ ਮੂਲ ਨ ਡੁਲਾਓ ਸਭ ॥ ਕਬਿਤ ॥ ਅਗਲੇ ਹੀ ਦਿਨ ਵੀਹ ਹਜ਼ਾਰ ਫੌਜ ਨਾਲ ਲੈ ਕੇ ਭੀਖਮ ਖਾਂ ਸਣੇ ਓਥੇ ਪੁਜ ਗਏ ਅਮੀਰ ਸਭ। ਜੈਨ ਖਾਂ ਸਰਹੰਦੀ ਫੌਜ ਸਣੇ ਆਨ ਰਲ ਗਿਆ ਕਠੇ ਹੋਕੇ ਆਏ ਮਾਨੋ ਕਰਨ ਅਖੀਰ ਸਭ ॥ ਮਚ ਪਿਆ ਜੰਗ ਰਾਇ ਕੋਟ ਜਗਰਾਵਾਂ ਪਾਸ ਤੁਰਕਾਂ ਨੇ ਜੋਰ ਦੇ ਕੇ ਰੋਕ ਲਏ ਵਹੀਰ ਸਭ। ਏਥੇ ਹੁਣ ਘਲੂਘਾਰਾ ਮਵੇਗਾ ਕਰਤਾਰ ਸਿੰਘਾ ਲੜਨਗੇ ਧਰਮ ਹਿਤ ਗੁਰੂ ਜੀ ਦੇ ਬੀਰ ਸਭ ॥

## ਵਡਾ ਘਲੂ ਘਾਰਾ

ਕਬਿਤ ॥ ਅਗਲੇ ਸਵੇਰ ਡੇਢ ਲਖ ਲੈ ਸਵਾਰ ਨਾਲ ਰਾਤੋ ਰਾਤ ਧਾਈ ਕਰ ਬਾਦਸ਼ਾਹ ਜਾ ਪਿਆ ॥ ਰਾਏ ਪੁਰ ਗੁਜਰ ਵਾਲ ਪਾਸ ਡੇਰੇ ਘੇਰੇ ਸਿੰਘ ਤੁਰਕ ਪਠਾਨ ਦੇਸ ਉਲਟ ਕੇ ਆ ਪਿਆ। ਸਿੰਘਾਂ ਪਾਸ ਬਾਲ ਬਚਾ ਮਾਲ ਅਸਬਾਬ ਭਾਰਾ ਖਾਲਸੇ ਦੇ ਗਲ ਸੀ ਵਹੀਰ ਵਾਲਾ ਫਾਹ

ਪਿਆ। ਕਿਵੇਂ ਬਾਲ ਬਚੇ ਨੂੰ ਬਨਾਉਨ ਕਰਤਾਰ ਸਿੰਘਾ, ਵੈਰੀਆਂ ਦੇ ਨਾਲ ਆ ਮੈਦਾਨ ਵਿਚ ਵਾਹ ਪਿਆ॥ ਕਬਿਤ॥ ਕਈਆਂ ਦੀ ਸਲਾਹ ਲੈਕੇ ਬਾਲ ਬਚੇ ਨਸ ਜਾਓ ਮਾਲ ਅਸਬਾਬ ਏਥੇ ਸਾਰਾ ਛਡ ਜਾਈਏ। ਚੜ੍ਹੀ ਏਹ ਹਨੇਰੀ ਏਸ ਛਡਨੇ ਉਡਾਇ ਕਖ ਛਡ ਕੇ ਮੈਦਾਨ ਓਟ ਜੰਗਲਾਂ ਤਕਾਈਏ। ਅਗੇ ਅੜਕੇ ਭੀ ਮਰਨਾ ਦਾਨਾਈ ਨਾਹੀਂ ਚੜ੍ਹਿਆ ਤੂਫਾਨ ਲਾਂਭੇ ਹੋਕੇ ਲੰਘਾ-ਈਏ। ਲਗੇ ਜੇਹੜਾ ਦਾਉ ਹੁਣ ਲਾਈਏ ਕਰਤਾਰ ਸਿੰਘਾ ਖਾਲਸਾ ਨ ਢਿਲ ਕਰੋ ਜਲਦੀ ਬਤਾਈਏ॥ ਕਬਿਤ॥ ਏਨੇ ਚਿਰ ਵਿਚ ਵੈਰੀ ਜ਼ੋਰ ਦੇ ਚੁਫੇਰੇ ਆਏ ਚੋਨਵੇਂ ਜਵਾਨਾਂ ਅਗੇ ਵਧ ਅਟਕਾ ਲਏ। ਜਿੰਨਾ ਚਿਰ ਗੁਰਮਤਾ ਪਾਸ ਕੋਈ ਹੁੰਦਾ ਨਾਹੀਂ ਓਨੇ ਚਿਰ ਲਈ ਸਿੰਘਾਂ ਮੋਰਚੇ ਜਮਾ ਲਏ॥ ਮਚ ਪਿਆ ਜੰਗ ਸਿੰਘ ਖਿਲਰਕੇ ਲੜ ਰਹੇ ਜਥੇਦਾਰ ਸਾਰੇ ਚੜ੍ਹ ਸਿੰਘ ਨੇ ਬੁਲਾ ਲਏ। ਛਡੋ ਤਦਬੀਰਾਂ ਹੁਣ ਖਾਲਸਾ ਜੀ ਜੁਟ ਪਵੋ ਪੰਥ ਜਿਸ ਸਾਜਯਾ ਓਹ ਆਪ ਹੀ ਬਚਾ ਲਏ॥ ਕਬਿਤ॥ ਭਜਿਆ ਨ ਵੈਰੀਆਂ ਨੇ ਜਾਣ ਦੇਣਾ ਕਿਸੇ ਪਾਸੇ ਨਾਲ ਸਾਡੇ ਹੈ ਵਹੀਰ ਭਜਿਆ ਭੀ ਜਾਣਾ ਨਹੀਂ। ਕਿਲ੍ਹਾ ਕੋਟ ਕੋਈ ਸਾਡੇ ਪਾਸ ਨਾਹੀਂ ਖਾਲਸਾ ਜੀ ਵੈਰੀ ਖੜੇ ਸਿਰ ਉਤੇ ਦਾ ਏਹਨਾਂ ਖਾਣਾ ਨਹੀਂ॥ ਓਟ ਰਖ ਵਾਹਿਗੁਰੂ ਦੀ ਮਰੋ ਮਾਰੋ ਏਸ ਜਾਗਾ ਭਜ ਕਿਥੇ ਜਾਣਾ ਸਾਡਾ ਖਾਸ ਕੋਈ ਟਕਾਣਾ ਨਹੀਂ। ਧਰਮ ਤੇ ਹੋ ਜਾਉ ਸ਼ਹੀਦ ਕਰਤਾਰ ਸਿੰਘਾ ਪਿਛਾ ਵਢਵਾ ਜਗ ਗੀਦੀ ਅਖਵਾਨਾ ਨਹੀਂ॥ ਕਬਿਤ॥ ਮੌਤ ਹੈ ਬਹਾਦਰਾਂ ਦੇ ਸਿਰ ਸਦਾ ਕੂਕ ਰਹੀ ਸੂਰਮੇ ਮੈਦਾਨ ਨਹੀਂ ਮਰੇ ਸੋਭਾ ਪਾਂਵਦੇ। ਖੰਘ, ਤਾਪ ਨਾਲ ਮੌਤ ਬੁਰੀ ਹੈ ਬਹਾਦਰਾਂ ਨੂੰ ਜੰਗ ਵਿਚ ਟੋਟੇ ਹੋ ਕੇ ਡਿਗ ਹੀ ਸੁਹਾਂਵਦੇ। ਦਾਤਾ ਭਗਤ, ਸੂਰਮਾ, ਸਪੁਤਰ ਅਖਵਾਂਵਦੇ ਨੇ ਕਾਇਰ ਤੇ ਪਾਪੀ ਨੂਰ ਮਾਈਆਂ ਦੇ ਗਵਾਂਵਦੇ। ਮਰ ਗਏ ਲਖਾਂ ਕੌਣ ਜਾਣਦਾ ਕਰਤਾਰ ਸਿੰਘਾ ਮਰਦਾਂ ਦੇ ਯਸ ਢਾਡੀ ਵਾਰਾਂ ਵਿਚ ਗਾਵਦੇ॥ ਕਬਿਤ॥ ਭਜ ਕਿਥੇ ਜਾਣਾ ਨਹੀਂ ਟਕਾਣਾ ਕੋਈ ਖਾਲਸਾ ਜੀ ਹੋ ਜਾਉ ਸ਼ਹੀਦ ਅਜ ਮਾਰ ਮਰੋ ਸਾਰੇ ਜੀ। ਸਦਾ ਕਿਸੇ ਜੀਵਨਾ ਜਹਾਨ ਵਿਚ ਨਹੀਂ ਭਾਈ ਧਰਮ ਤੇ ਜਾਨਾਂ

ਦਿਹੋ ਕਰੋ ਕੰਮ ਭਾਰੇ ਜੀ॥ ਜਿਤ ਗਏ ਰਾਜ ਤੇ ਵਡਾਈ ਪਾਵੋ ਜਗ ਵਿਚ ਮਰ ਗਏ ਸਿਰੋਂ ਮੁਕ ਜਾਣਗੇ ਪਵਾੜੇ ਜੀ। ਕਰੋ ਅਜ ਜੰਗ ਹੋ ਨਸੰਗ ਕਰਤਾਰ ਸਿੰਘਾ ਵੈਰੀਆਂ ਨੂੰ ਅਜ ਹਥ ਦਸੋ ਲਾ ਕਰਾਰੇ ਜੀ॥

ਦੋਹਿਰਾ:-ਏਹੋ ਬਾਤ ਵਿਚਾਰਕੇ ਮਰਨ ਮਾਰਨਾ ਮੰਡ॥
ਬੀਰ ਰਸ ਸੇ ਭਰ ਗਏ ਚੜੇ ਰੋਖ ਪਰਚੰਡ॥
ਦੋਹਿਰਾ:-ਗਡੇ ਮਾਲ ਅਸਬਾਬ ਦੇ ਬਾਲ ਬ੍ਰਿਧ ਜੋ ਨਾਰ॥
ਲੈਕੇ ਵਿਚ ਵਹੀਨ ਨੂੰ ਚਲੇ ਸਭ ਬਲ ਧਾਰ॥

ਕਬਿਤ॥ ਵਿਚ ਲੈ ਵਹੀਰ ਤਦਬੀਰ ਕਰ ਸਿੰਘ ਸਾਰੇ ਚੋਣਵੇਂ ਜੋ ਬੀਰ ਲਈਆਂ ਮਲ ਓਹਨਾਂ ਬਾਹੀਆਂ। ਸਜੇ ਖਬੇ ਪਰੇ ਬੰਨ ਟੁਰੇ ਮਾਲਵੇ ਦੇ ਅਜ ਮਾਰ ਮਰਨਾਂ ਏਹ ਪਕੀਆਂ ਪਕਾਈਆਂ॥ ਟੁਟ ਪਏ ਡਲ ਆ ਚੁਫੇਰਿਉਂਈ ਵੈਰੀਆਂ ਦੇ ਸਾਵਨ ਮਹੀਨੇ ਵਿਚ ਘਟਾਂ ਜਿਵੇਂ ਛਾਈਆਂ। ਬੀਰ ਰਸ ਵਿਚ ਮਤੇ ਸੂਰਮੇ ਕਰਤਾਰ ਸਿੰਘਾ ਜੀਉਣ ਦੀਆਂ ਆਸਾਂ ਜਿਨਾਂ ਦਿਲਾਂ ਤੋਂ ਚੁਕਾ-ਈਆਂ॥ ਕਬਿਤ॥ ਤੁਰਕਾਂ ਦੇ ਦਲ ਪੈਨ ਜੇਠ ਦੀ ਹਨੇਰੀ ਵਾਂਗੂ ਸਿੰਘ ਹੋ ਪਹਾੜ ਹਿਕਾਂ ਡਾਹ ਅਟਕਾਉਂਦੇ। ਐਲੀ ਐਲੀ ਬੋਲ ਪੈਨ ਗਿਲਜੇ ਪਠਾਨ ਆਨ ਤੇਗਾਂ ਮਾਰ ਸਿੰਘ ਘਾਂਣ ਆਉਂਦਿਆਂ ਦੇ ਲਾਹੁੰਦੇ॥ ਗੋਲੀ, ਤੀਰ ਮੀਹ ਵਾਂਗੂ ਵਰ੍ਹ ਰਹੇ ਚਹੂੰ ਪਾਸੀਂ ਵੈਰੀ ਵਧ ਆਉਣ ਸਿੰਘ ਧਕਕੇ ਹਟਾਉਂਦੇ। ਫੜ ਲੌ ਹਥੀਂ ਸਿੰਘ ਥੋੜੇ ਕਰਤਾਰ ਸਿੰਘਾ ਹਲੇ ਉਤੇ ਹਲਾ ਪਏ ਹਾਕਮ ਕਰਾਉਂਦੇ॥ ਕਬਿਤ॥ ਕੋਹਾਂ ਵਿਚ ਮਚ ਘਮਸਾਨ ਰਿਹਾ ਦੂਰ ਦੂਰ ਸੂਰਮੇ ਰਹੇ ਵਾਹ ਤੇਗਾਂ ਰਣ ਵਿਚ ਰਜ ਰਜ। ਸਿੰਘ ਸਰਦਾਰ ਅਸਵਾਰ ਹੋਏ ਘੋੜਿਆਂ ਤੇ ਸਾਰ ਲੈਂਦੇ ਸਾਰਿਆਂ ਦੀ ਰਣ ਵਿਚ ਭਜ ਭਜ॥ ਸਾਬਾਸ਼ੇ ਬਹਾਦਰੋ ਹੈ ਭੀੜ ਪਈ ਘਾਬਰੋ ਨ ਨਿਤਰੋ ਮੈਦਾਨ ਵਿਚ ਵੈਰੀ ਮਾਰੋ ਗਜ ਗਜ। ਮਰਦ ਮੈਦਾਨੀ ਦੇਨ ਜਾਨਾਂ ਕਰਤਾਰ ਸਿੰਘਾ ਕਾਇਰ ਨਮਰਦ ਮਰਨ ਝਾੜੀਂ ਸਿਰ ਕਜ ਕਜ॥ ਕਬਿਤ॥ ਹੌਸਲੇ ਨੂੰ ਛਡਜਾ ਨ ਕੰਮ ਸੌਰ ਖਾਲਸਾ ਜੀ

ਘੇਰੇ ਵਿਚ ਆਏ ਹੋ ਬਿਹੋਂਸਲੇ ਕੀਹ ਕਰਾਂਗੇ । ਵੈਰੀਆਂ ਦੀ ਭੀੜ ਲਖਾਂ ਨਾਲੋਂ ਜੇ ਵਧੀਕ ਭਾਈ ਭਜ ਹੁਣ ਦਸੋ ਕੇਹੜੇ ਥਾਂ ਚਲ ਵੜਾਂਗੇ। ਬਣ ਗਈ ਔਖੀ ਹੁਣ ਸੌਖੀ ਕਰੇ ਗੁਰੂ ਆਪ ਖਾਕ ਉਡ ਜਾਏਗੀ ਜੇ ਰਤੀ ਹੁਣ ਡਰਾਂਗੇ। ਖਸ ਲੈਣ ਰੰਨਾਂ, ਧੀਆਂ, ਪੁਤ੍ਰ ਕਰਤਾਰ ਸਿੰਘ ਦਸੋ ਫੇਰ ਜੀਉਂਦੇ ਏਹ ਦੁਖ ਕੀਕੂੰ ਜਰਾਂਗੇ॥ ਕਬਿਤ॥ ਜਿੰਨਾ ਚਿਰ ਜਾਨਾਂ ਹੈਨ ਘਾਣ ਲਾਹੋ ਵੈਰੀਆਂ ਦੇ ਔਖੀ ਬਣ ਗਈ ਫੇਰ ਏਹ ਕੰਮ ਕਰਾਂਗੇ। ਟਬਰਾਂ ਨੂੰ ਮਾਰ ਸਾੜ ਫੂਕ ਅਸ-ਬਾਬ ਸਾਰਾ ਪਾਂਡਵਾਂ ਦੇ ਜੰਗ ਜਿਉਂ ਅਖੀਰ ਕਰ ਧਰਾਂਗੇ। ਇਕ ਦੂੰ ਇਕ ਅਜ ਕਰ ਦਿਹੋ ਖਾਲਸਾ ਜੀ ਬੋਲ ਗਈ ਫਤੇ ਸਭੇ ਧਰਮ ਉਤੇ ਮਰਾਂਗੇ। ਮਰਾਂਗੇ ਕਰਤਾਰ ਸਿੰਘਾ ਮਾਰ ਅਜ ਵੈਰੀਆਂ ਨੂੰ ਦੇਖੇ ਸਰਦਾਰ ਸਾਹਿਬ ਕੀਕੂੰ ਅਸੀਂ ਲੜਾਂਗੇ॥ ਕਬਿਤ॥ ਸਾਨੂੰ ਅਜ ਮੌਤ ਪਈ ਦਿਸਦੀ ਹੈ ਚਹੁੰ ਪਾਸੀਂ ਵੈਰੀਆਂ ਦੇ ਦਲ ਵੇਖ ਨਹੀਂ ਅਖਾਂ ਠੰਡੀਆਂ। ਭਜ ਕਰ ਪਿਠਾਂ ਨ ਵਢਾਉਣੀਆਂ ਨੇ ਮਰਦਾਂ ਨੇ ਮਰਾਂਗੇ ਤਾਂ ਪਾ ਅਜ ਤੁਰਕਾਂ ਦੀਆਂ ਵੰਡੀਆਂ॥ ਸਾਨੂੰ ਹੁਣ ਮੌਤ ਪਈ ਉਡੀਕਦੀ ਹੈ ਮੂੰਹ ਅਡੀ ਤੁਰਕਣਾਂ ਭੀ ਲਖਾਂ ਅਜ ਹੋਣਗੀਆਂ ਰੰਡੀਆਂ। ਬੋਲਕੇ ਅਕਾਲ ਜੋਸ਼ ਨਾਲ ਕਰਤਾਰ ਸਿੰਘਾ ਲਾਹ ਸੁਟੇ ਘਾਣ ਤੇਗਾਂ ਖਾਲਸੇ ਨੇ ਛੰਡੀਆਂ ॥ ਕਬਿਤ॥ ਭੀਖਮ ਖਾਂ, ਜੈਨ ਖਾਂ, ਲਛੀ ਰਾਮ ਸਰ ਬੁਲੰਦ ਜ਼ੋਰ ਦੇ ਕਰਾ ਰਹੇ ਹਲੇ ਉਤੇ ਹਲਾ ਜੀ। ਅਹਿਮਦ ਸ਼ਾਹ ਮਾਰੇ ਲਲਕਾਰੇ ਸਾਰੇ ਗਿਲਜਿਆਂ ਨੂੰ ਸਿਖੜਿਆਂ ਨੂੰ ਫੜ ਲਵੋ ਤੋੜ ਦਿਹੋ ਪਲਾ ਜੀ ॥ ਪੈ ਗਏ ਚੁਫੇਰਿਓਂ ਓਹ ਹੂਲ ਦੇਕੇ ਇਕੋ ਵੇਰੀ ਮਸਾਂ ਮਸਾਂ ਖਾਲਸੇ ਨੇ ਪਾਯਾ ਅਗੋਂ ਠਲਾ ਜੀ। ਤੇਗਾਂ ਦੀ ਮਾਰ ਐਸੀ ਮਚੀ ਕਰਤਾਰ ਸਿੰਘਾ ਤੁਰਕਾਂ, ਪਠਾਨਾਂ ਤਈਂ ਯਾਦ ਆਯਾ ਅਲਾ ਜੀ॥ ਕਬਿਤ ॥ ਤੀਹ ਕੁ ਹਜ਼ਾਰ ਸਿੰਘ ਤਿੰਨਾਂ ਚਹੁੰ ਕੋਹਾਂ ਵਿਚ ਪਰੇ ਬੰਨ ਲੜ ਰਹੇ ਤੋੜ ਤੋੜ ਜਾਨਾਂ । ਡੇਢ ਦੋ ਲਖ ਪਿਛੇ ਲਗਾ ਹੋਯਾ ਮੁਸਲਮਾਨ ਹਾਕਮ ਵੰਗਾਰਕੇ ਲੜਾ ਰਹੇ ਜਵਾਨਾਂ ਨੂੰ। ਸਿੰਘਾਂ ਨੂੰ ਸਿਆਪਾ ਭਾਰਾ ਘਤਿਆ ਵਹੀਰ ਨੇ ਸੀ ਛਡ ਜਾਨ ਕਿਥੇ ਬਾਲ ਬਚ

ਬੇ ਤਰਾਨਾਂ ਨੂੰ। ਦੂੰਹ ਪਾਸੀਂ ਵੰਡੇ ਹੋਏ ਸਿੰਘ ਕਰਤਾਰ ਸਿੰਘਾ ਪਿਛੇ ਅਬ-ਦਾਲੀ ਚਾੜ੍ਹੀ ਆਉਂਦਾ ਪਠਾਨਾਂ ਨੂੰ ॥ ਕਬਿਤ ॥ ਤਿੰਨ ਕੁ ਹਜ਼ਾਰ ਸਿੰਘ ਅਗੇ ਲੈ ਵਹੀਰ ਚਲੇ ਬਾਕੀ ਦੇ ਜਵਾਨ ਬਨ੍ਹ ਪੈਂਤੜੇ ਸੇ ਅੜ ਗਏ। ਮਚ ਪਿਆ ਜੰਗ ਭਾਰੀ ਗਹਿਲ ਪਿੰਡੋਂ ਕੁਝ ਦੂਰ ਛੁਟਦਾ ਨ ਪਿਛਾ ਰੇਸ ਖਾਲਸੇ ਨੂੰ ਚੜ੍ਹ ਗਏ॥ ਖਟਾ ਖਟ ਤੇਗ ਚਲੀ ਕੜਾ ਕੜ ਰਾਮ ਜੰਗੇ ਦੜਾ ਦੜ ਸੈਂਕੜੇ ਜਵਾਨ ਵਿਚੋਂ ਝੜ ਗਏ। ਖੜ ਗਏ ਦੋਵੇਂ ਦਲ ਅੜ ਗਏ ਕਰਤਾਰ ਸਿੰਘਾ ਮਰ ਗਏ ਜਵਾਨ ਭਾਗ ਦੇਸ ਵਾਲੇ ਸੜ ਗਏ॥ ਕਬਿਤ॥ ਗੋਲੀ ਤੀਰ ਮੀਂਹ ਵਾਂਗ ਵਰ੍ਹਿਆ ਦੁਪਾਸਿਓਂ ਜੀ ਗਰਦ ਗੁਬਾਰ ਅਸਮਾਨ ਉੱਤੇ ਛਾਏ ਆ। ਮੁਰਦਿਆਂ ਦੇ ਢੇਰ ਪਏ ਦਿਸਦੇ ਚੁਫੇਰੇ ਓਥੇ ਕਾਲ ਦੀ ਹਨੇਰੀ ਵਾਂਗ ਕੇਲਿਆਂ ਦੇ ਢਾਏ ਆ॥ ਲੋਥ ਉੱਤੇ ਲੋਥ ਚੜ੍ਹੀ ਖੜੀ ਮੌਤ ਹਸ ਰਹੀ ਹਾਕਮਾਂ ਨੇ ਜ਼ੋਰ ਦੇਕੇ ਤੁਰਕ ਝੁਕਾਏ ਆ। ਸਿੰਘਾਂ ਨੂੰ ਖੁਵਾਰੀ ਕਰਤਾਰ ਸਿੰਘਾ ਭਾਰੀ ਬਣੀ ਮੁਕ ਗਿਆ ਦਾਰੂ ਸਿਕਾ ਕਈ ਘਬਰਾਏ ਆ॥

## ਸਿਰ ਖਿੰਡੀ ਛੰਦ

ਤੁਰਕਾਂ ਜੋਰ ਚੁਫੇਰੇ ਆ ਕੇ ਪਾਇਆ। ਸਿੰਘ ਗਏ ਵਿਚ ਘੇਰੇ ਪੇਸ਼ ਨ ਜਾਂਵਦੀ॥ ਮੁਕ ਗਏ ਬਾਰੂਦ ਨ ਰਹੀਆਂ ਗੋਲੀਆਂ। ਗਿਲਜੇ ਘਤ ਖਰੂਦ ਦਬੀ ਆਂਵਦੇ ॥ ਆਖਰ ਹੋਏ ਲਾਚਾਰ ਤੇਗੀਂ ਉਤਰੇ। ਅਗੇ ਹੋ ਸਰਦਾਰ ਰੁਠੇ ਮਰਨ ਤੇ ॥ ਮਰਨ ਮਾਰਨਾ ਮੰਡ ਭਗੌਤੇ ਧੂਹ ਕੇ। ਪਈ ਚੁਫੇਰ ਡੰਡ ਹਲਾ ਮਚਿਆ॥ ਜਥੇਦਾਰ ਸਰਦਾਰ ਦੇਣ ਦਲੇਰੀਆਂ। ਸਿੰਘੋ ਲਾਹ ਸਥਾਰ ਦਿਹੋ ਤੁਰਕ ਦੇ ॥ ਐਵੇਂ ਨਹੀਂ ਖਲਾਸੀ ਹੁੰਦੀ ਜਾਪਦੀ। ਕਟੋ ਅਜ ਚੁਰਾਸੀ ਲਹੋ ਸ਼ਹੀਦੀਆਂ ॥ ਅਜ ਤੇਗ ਦੇ ਹਥ ਵਖਾਵੋ ਵੈਰੀਆਂ। ਯਾਦ ਕਰਨ ਜੋ ਰਹਿਨ ਵੈਰੀ ਜੀਉਂਦੇ ॥ ਇਕੋ ਵਾਰੀ ਬੋਲ ਅਕਾਲ ਗਜਾਂਵਦੇ। ਦਿਤੇ ਖਪੇ ਖੋਹਲ ਤੇਗਾਂ ਮਾਰਕੇ ॥ ਅਗੇ ਪੂਤ ਪਠਾਨਾਂ ਨਹ ਸੀ ਬਾਣੀਏ। ਗਿਝੇ ਵਿਚ ਮੈਦਾਨ ਮੁਢੋਂ ਲੜਨ ਓਹ॥ ਬੋਲ ਐਲੀ ਦੇ ਨਾਹਰੇ ਗਜੇ ਸੂਰਮੇਂ। ਉਚੇ ਕਦ ਮੁਨਾਰੇ

ਦੇਆਂ ਵਾਂਗ ਓਹ ॥ ਚਲੀ ਤੇਗ ਦੁਪਾਸੀਂ ਮਾਰੀਂ ਉਤਰੇ। ਮਰਨੋਂ ਸਰਫਾ ਨਹ ਸੀ ਜੁਟੇ ਮਰਦ ਆ ॥ ਢਾਲਾਂ ਤੇ ਤਲਵਾਰਾਂ ਵਜਨ ਇਉਂ ਜੀ। ਜਿਉਂ ਘਾੜ ਠਠਿਆਰਾਂ ਸ਼ਹਿਰੀਂ ਘੜੀ ਦੀ॥ ਲੋਥਾਂ ਉਤੇ ਲੋਥਾਂ ਚੜ੍ਹੀਆਂ ਆਣਕੇ। ਖੂਨੋਂ ਰਤਾ ਓਹ ਥਾਂ ਹੋਯਾ ਲਾਲ ਜੀ ॥ ਕਬਿਤ ॥ ਓਹ ਸੀ ਦਿਹਾੜਾ ਭੈੜਾ ਦਸ ਬਰਬਾਦੀ ਵਾਲਾ ਸੈਂਕੜੇ ਜਵਾਨਾਂ ਦੇ ਸਥਾਰ ਆਣ ਲੈਣ ਗਏ। ਮੁਰਦੇ ਚੁਫੇਰੇ ਡਿਗੇ ਕੋਹਾਂ ਵਿਚ ਦਿਸ ਰਹੇ ਕਈ ਥਾਈਂ ਪਰਨਾਲੇ ਵਾਂਗ ਵੈਹ ਗਏ॥ ਕਿਤੇ ਧੜ ਕਿਤੇ ਸਿਰ ਕਿਤੇ ਲਤਾਂ ਬਾਹਾਂ ਪਈਆਂ ਕਈ ਅਧਮੋਏ ਕਈ ਫਟੜ ਹੋ ਰਹਿ ਗਏ। ਰਹਿ ਗਏ ਸੁ ਘੋੜੇ ਕਈ ਖਾਲੀ ਕਰਤਾਰ ਸਿੰਘਾ ਛਡ ਅਸਵਾਰ ਲੰਮੇ ਰਾਸਤੇ ਨੂੰ ਪੈ ਗਏ ॥ ਕਬਿਤ ॥ ਕਿਤੇ ਤਲਵਾਰ ਕਾਲ ਜੀਭ ਵਾਂਗ ਚਲ ਰਹੀ ਕਿਤੇ ਢਾਲ ਰੋਕਦੇ ਜਵਾਬ ਰਹੀ ਵਾਰੀ ਦੇ। ਕਿਤੇ ਨਾਲ ਨੇਜ਼ਿਆਂ ਦੇ ਭਾਜੀ ਬੀਰ ਵੰਡ ਰਹੇ ਕਿਤੇ ਵਾਰ ਹੋ ਰਹੇ ਬਰਛੀ ਕਟਾਰੀ ਦੇ ॥ ਕਿਤੇ ਗੋਲੀ ਨਾਲ ਹੋਲੀ ਖੇਡ ਰਹੇ ਬੀਰ ਮਤੇ ਕਿਤੇ ਤੀਰ ਸ਼ੂਕ ਰਹੇ ਨਾਗ ਫੂੰਕਾਰੀ ਦੇ। ਤਾਰੀ ਦੇ ਕੇ ਕਾਰੀ ਨਚ ਰਹੀ ਕਰਤਾਰ ਸਿੰਘਾ ਮਰ ਰਹੇ ਬੀਰ ਇਸ ਭਾਰਤ ਨਕਾਰੀ ਦੇ ॥ ਕਬਿਤ ॥ ਫੜੀ ਤਲਵਾਰ ਲਾਹ ਖਾਂਲਸੇ ਸਥਾਰ ਦਿਤੇ ਜਿਵੇਂ ਰੁਖ ਜੰਗਲ ਦੇ ਛਾਂਗੇ ਤਰਖਾਨਾਂ ਨੇ। ਜਿਤ ਵਲ ਜਾਂਦੇ ਖਪੇ ਪਾਂਦੇ ਵਿਚ ਵੈਰੀਆਂ ਦੇ ਚੜ੍ਹ ਗਏ ਸਥਾਰ ਖਤ ਵਢੇ ਕਿਰਸਾਨਾਂ ਨੇ ॥ ਦੰਦਾਂ ਵਿਚ ਘਾਹ ਪਕੜਾਇਆ ਸ਼ਾਹ ਅਹਿ-ਮਦ ਨੂੰ ਭੰਨ ਦਿਤੇ ਮੂੰਹ ਤੇਗਾਂ ਮਾਰਕੇ ਜਵਾਨਾਂ ਨੇ। ਜੰਗ ਰਿਹਾ ਤੁਲਵਾਂ ਹੀ ਮਚਿਆ ਕਰਤਾਰ ਸਿੰਘਾ ਪਬਾਂ ਤਕ ਜੋਰ ਲਾਇਆ ਗਿਲਜਿਆਂ ਪਠਾਨਾਂ ਨੇ ॥ ਕਬਿਤ ॥ ਮਾਰਦੀ ਨਾ ਸਾਰ ਰਹੀ ਸਰਫਾ ਨ ਮੌਤਰਿਹਾਜ਼ਖਮਾਂ ਤੋਂ ਬਿਨਾਂ ਕੋਈ ਦਲਾਂ ਵਿਚ ਦਿਸੇ ਨ । ਹੋਲੀਆਂ ਦੇ ਵਿਚ ਜਿਵੇਂ ਖਤਰੀ ਉਡਾਨ ਰੰਗ ਖੇਡ ਰਹੇ ਸੂਰਮੇ ਮੈਦਾਨ ਵਿਚ ਝਿਸੇ ਨ ॥ ਖੂਨ ਨਾਲ ਕਪੜੇ ਹੋ ਲਾਲ ਰਹੇ ਸਾਰਿਆਂ ਦੇ ਭਰੇ ਬੀਰ ਰਸ ਵਿਚ ਘਟ ਸਾਰੇ ਰਿਸੇ ਨ। ਹੋ ਗਈ ਅਖੀਰ ਇਸ ਵਾਰੀ ਕਰਤਾਰ ਸਿੰਘਾ ਜਿੰਨੀ ਵਾਹ ਲਗੀ ਜ਼ੋਰ

ਲਾਇਆ ਘਟ ਕਿਸੇ ਨ ॥ ਕਬਿਤ ॥ ਜਿੰਨੀ ਤਲਵਾਰ ਇਸ ਜੰਗ ਵਿਚ ਸਿੰਘਾਂ ਵਾਹੀ ਦੇਸੀ ਹੁੰਦੇ ਹਾਕਮ ਓਹ ਨਠ ਜਾਂਦੇ ਚਿਰਾਂ ਦੇ। ਸਤ ਅਠ ਹਿਸੇ ਵੈਰੀ ਸਿੰਘਾਂ ਨਾਲੋਂ ਬਹੁਤੇ ਸੀਗੇ ਸਿੰਘ ਹੁੰਦੇ ਮਾੜੇ ਓਹ ਮਾਰ ਢਾਂਦੇ ਚਿਰਾਂ ਦੇ॥ ਅਹਿਮਦ ਸ਼ਾਹ ਹੌਸਲਾ ਵਧਾਈ ਜਾਂਦਾ ਹਾਕਮਾਂ ਦਾ ਹਾਕਮ ਤਾਂ ਵਿਚੋਂ ਘਬਰਾਂਦੇ ਪਏ ਚਿਰਾਂ ਦੇ। ਚਿਰਾਂ ਦੇ ਸੀ ਰੁਠੇ ਹੋਏ ਏਹ ਭੀ ਕਰਤਾਰ ਸਿੰਘਾ ਲਹਿ ਗਏ ਚਾ ਜੰਗ ਵਿਚ ਦੋਹਾਂ ਧਿਰਾਂ ਦੇ॥

## ਦ੍ਵੈਯਾ ਛੰਦ

ਸਿੰਘ ਮਰਦੇ ਮਰਦੇ ਕਰਦੇ ਜੰਗ ਅਗਾਹਾਂ ਜਾਂਦੇ। ਜਿਨ੍ਹਾਂ ਤੁਰਕ ਆਉਣ ਕਰ ਹਲਾ ਓਨਾਂ ਮਾਰ ਹਟਾਂਗੇ॥ ਅਹਿਮਦ ਸ਼ਾਹ ਪਿਆ ਵੰਦ ਪੀਂਹਦਾ ਪੇਸ਼ ਨ ਉਸਦੀ ਚਲੇ। ਸਿੰਘ ਤੇਗ ਦੇ ਧਨੀ ਬਹਾਦਰ ਦਾਲ ਨ ਉਸਦੀ ਗਲੇ॥ਦਬਕੇ ਦੇ ਹਾਕਮਾਂ ਤਾਈਂ ਫੌਜਾਂ ਤਾਈਂ ਲੜਾਵੇ ਹਿਸੇ ਅਠ ਅਸਾਥੋਂ ਬੇੜੇ ਫੜ ਸਿੰਘਾਂ ਨੂੰ ਘਾਵੇ॥ ਲੋਕ ਹਾਕਮਾਂ ਦੇ ਹਨ ਪਿਛੇ ਜਾਨ ਬਚਾ ਕੇ ਲੜਦੇ। ਤੇਗ ਸਿੰਘਾਂ ਦੀ ਯਾਦ ਉਨ੍ਹਾਂ ਨੂੰ ਕਿਵੇਂ ਦਲੇਰੀ ਫੜਦੇ ॥ ਗਿਲਜੇ ਪੈਂਦੇ ਵਟ ਕਸੀਸਾਂ ਲਾਵਨ ਜੋਰ ਬਥੇਰਾ॥ ਝਲੀ ਤੇਗ ਨ ਜਾਏ ਸਿੰਘਾਂ ਦੀ ਬਣਿਆ ਕੰਮ ਉਖੇਰਾ॥ ਅਹਿਮਦ ਸ਼ਾਹ ਕਰਾਏ ਮੁਹ ਮੁੜ ਹਲੇ ਉਤੇ ਹਲਾ। ਤੇਗ ਸਿੰਘਾਂ ਦੀ ਮੋੜ ਹਟਾਂਦੀ ਯਾਦ ਕਰਾਕੇ ਅਲਾ ॥ ਜੋਰ ਬਹੁਤ ਸਰਦਾਰਾਂ ਲਾਇਆ ਆਵੇ ਸ਼ਾਹ ਅਗਾੜੀ। ਡਰਦਾ ਓਹ ਨ ਨਿਕਲੇ ਅਗੇ ਰਹਿੰਦਾ ਹਟ ਪਖਾੜੀ॥ ਭਾਰਾ ਜੰਗ ਹੋਇਆ ਇਸ ਜਾ ਤੇ ਮਰੇ ਜਵਾਨ ਹਜ਼ਾਰਾਂ ॥ ਚੀਲ੍ਹਾਂ ਕੁਤਿਆਂ ਕਾਵਾਂ ਗਿਰਝਾਂ ਲਈਆਂ ਰਜ ਬਹਾਰਾਂ॥ ਵੈਰੀ ਰੋਕ ਸਿੰਘਾਂ ਨੇ ਰਖੇ ਗਈ ਵਹੀਰ ਅਗੇਰੇ। ਲਾਲ ਰੰਗ ਧਰਤੀ ਦਾ ਹੋਇਆ ਮਰੇ ਜਵਾਨ ਬਥੇਰੇ॥ ਓਧਰ ਅਹਿਮਦ ਸ਼ਾਹ ਦੇ ਤਾਈਂ ਕੋਈ ਖਬਰ ਪੁਚਾਂਦਾ। ਬਹੁ ਅਸਬਾਬ ਸਿੰਘਾਂ ਦਾ ਅਗੇ ਸੁਣ ਟਬਰਾਂ ਜਾਂਦਾ॥

## ਅਹਿਮਦ ਸ਼ਾਹ ਦੀ ਬੇਨਤੀ

ਰਾਜ ਨੀਤ ਨੂੰ ਛਡ ਸ਼ਾਹ ਨੇ ਏਹ ਕੁਕਰਮ ਕਮਾਇਆ। ਬਹੁਤਾ ਲਸ਼ਕਰ

ਪਿਛਾਂ ਹਟਾਕੇ ਉਹਨਾਂ ਵਲ ਝੁਕਾਇਆ॥ ਜਾਨਾਂ ਤੋੜ ਲੜੇ ਸਿੰਘ ਭਾਵੇਂ ਵੈਰੀ ਬਹੁਤੇ ਆਏ। ਧਰ ਗਿਲਜਿਆਂ ਤੇਗਾਂ ਅਗੇ ਮਾਰ ਪਛਾਂਹ ਹਟਾਏ ॥ ਜਾ ਵਹੀਰ ਬਿਤਰਸਾਂ ਘੇਰੀ ਬੁਢੇ ਬਾਲਕ ਨਾਰਾਂ। ਵਿਚ ਘੜੀ ਦੇ ਮਾਰ ਨਬੇੜੇ ਓਹ ਬੇਦੋਸ਼ ਹਜ਼ਾਰਾਂ॥ ਭਜੇ ਜਾਨ ਬਚਾਵਨ ਕਾਰਨ ਵਲ ਪਿੰਡ ਦੇ ਆਏ। ਬੂਹੇ ਬੰਦ ਕਰ ਲਏ ਲੋਕਾਂ ਬਾਲ ਨਾਰਾਂ ਘਬਰਾਏ॥ ਵਿਚਿ ਗੁਹੀਰੇ, ਮੂਸਲ, ਖੋਤਾਂਵਾੜਾਂ ਦੇ ਵਿਚ ਵੜ ਕੇ। ਲਈਆਂ ਬਚਾ ਥੋੜਿਆਂ ਜਾਨਾਂ ਬਹੁਤੇ ਮਾਰੇ ਫੜਕੇ॥ ਕਰਬਲਾਟ ਏਹ ਪਿਆ ਭਾਰਾ ਔਖੀ ਬਣੀ ਉਥਾਹੀਂ। ਬਾਦਸ਼ਾਹ ਦੇ ਲਾਇਕ ਐਸੀ ਕਰਨ ਅਨੀਤੀ ਨਾਹੀਂ॥ ਲੁਟ ਲਿਆ ()ਅਸਬਾਬ ਗਿਲ-ਜਿਆਂ ਮਾਰ ਵਹੀਰ ਨਸਾਈ। ਚੜ੍ਹਿਆ ਜੋਸ਼ ਸਿੰਘਾਂ ਨੂੰ ਭਾਰਾ ਖਬਰ ਜਦੋਂ ਇਹ ਪਾਈ॥ ਕਈ ਹਜ਼ਾਰ ਬਹਾਦਰ ਜੰਗੀ ਖੂਨ ਅਖਾਂ ਵਿਚ ਭਰਕੇ। ਪਏ ਟੁਟ ਦੁਰਾਨੀ ਉੱਤੇ ਡਾਢਾ ਹਲਾ ਕਰਕੇ॥ ਗੁਸੇ ਨਾਲ ਚਲਾਈਆਂ ਤੇਗਾਂ ਚੰਗੇ ਸਥਰ ਲਾਹੇ। ਮਰੇ ਸਬੰਧੀ ਵੇਖ ਸਿੰਘਾਂ ਨੇ ਗਿਲਜੇ ਧਰਤ ਲਟਾਏ॥ ਅ ਇਆ ਭਜ ਪਛਾਂਹ ਬਾਦਸ਼ਾਹ ਰਣ ਵਿਚ ਸਿੰਘ ਪਿਠ ਦਿਖਾਕੇ। ਸਿੰਘਾਂ ਸਾਂਭ ਵਹੀਰ ਚਲਾਇਆ ਸਾਥੀ ਨਾਲ ਰਲਾਕੇ॥ ਓੜਕ ਬਨ੍ਹ ਕਿਲ੍ਹਾ ਚੌਫੇਰੇ ਵਿਚ ਵਹੀਰ ਲਿਓ ਨੇ। ਔਖੀ ਬਣੀ ਸਿੰਘਾਂ ਨੂੰ ਡਾਦਾ ਵਖਤ ਪਿਓ ਨੇ॥ ਏਸੇ ਤਰ੍ਹਾਂ ਹੋਇਆ ਜੰਗ ਭਾਰਾ ਹੈਸੀ ਕਈ ਦਿਹਾੜੇ। ਮਰੇ ਜੁਆਨ ਬਹੁਤ ਦੋ-ਤਰਫੀਂ ਭਾਗ ਦੇਸ ਦੇ ਮਾੜੇ॥ ਖਬਰਾਂ ਹੋਈਆਂ ਦੇਸਾਂ ਦੇ ਵਿਚ ਜੰਗ ਪਿਆ ਏਹ ਭਾਰਾ। ਧਰਮ ਯੁਧ ਤੇ ਦੇਸ ਮਾਲਵਾ ਉਲਟ ਪਿਆ ਆ ਸਾਰਾ॥ ਮਾਹ ਜੇਠ ਧੁਪ ਦਾ ਮੌਸਮ ਮਰਦੇ ਲੋਕ ਧਿਆਏ। ਵਿਚ ਮਾਲਵੇ ਕੋਹਾਂ ਤੋੜੀ ਪਾਨੀ ਨਜਰ ਨਾ ਆਏ॥ ਲਖੀ ਜੰਗਲ ਦੇ ਵਿਚ ਹੈਸੀ ਢਾਬ ਪਾਣੀ ਦੀ ਭਾਰੀ।

( ਦਮਦਮੇ ਸਾਹਿਬ ਵਾਲੀ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਗਿਲਜੇ ਲੁਟਕੇ ਲੈ ਗਏ ਸਨ।
ਨੋਟ-ਜੋ ਸ੍ਰੀ ਦਸਮ ਗ੍ਰੰਥ ਕਰਕੇ ਪੰਥ ਵਿਚ ਆਖਿਆ ਜਾਂਦਾ ਸੀਓਹ ਇਹ ਬੀੜਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਸ੍ਰੀ ਦਸਮੇਸ਼ ਜੀ ਨੇ ਦਮਦਮੇ ਆਪਣੀ ਸ਼ਕਪ ਨਾਲ ਬਿਨਾਂਦੇਖੇ ਕਰਤਾਰਪੁਰ ਵਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦ ਬਧੀ ਸੀ ਅਜ ਕਲ ਜੋ ਦਸਮ ਗਰੰਥ ਅਖਵਾਂਦਾ ਹੈ ਏਹ ਕਲਗੀਧਰ ਜੀ ਦੇ ਜੋਤੀ ਜੋਤ ਸਮਾਉਣ ਤੋਂ ਕਈ ਸਾਲ ਪਿਛੋਂ ਭਾਈ ਮਨੀ ਸਿੰਘ ਆਦਿਕ ਪ੍ਰੇਮੀਆਂ ਨੇ ਬੀੜ ਬਧੀ ਸੀ।

ਰੋਕ ਸਿੰਘਾਂ ਨੇ ਲਈ ਸ਼ਤਾਬੀ ਕਰ ਦਾਨਾਈ ਕਾਰੀ ॥ ਪਾਣੀ ਪੀ ਹੋਏ ਸਭ ਤਕੜੇ ਘੋੜਿਆਂ ਤਈਂ ਪਲਾਇਆ। ਓਧਰ ਅਬਦਾਲੀ ਦਾ ਲਸ਼ਕਰ ਲਗਾ ਮਰਨ ਧਿਆਇਆ ॥ ਪਾਣੀ ਬਦਲੇ ਜੋਰ ਬਥੇਰਾ ਮੁਸਲਮਾਨਾਂ ਲਾਇਆ। ਅਗੇ ਸਿੰਘ ਮਰਨ ਤੇ ਰੁਠੇ ਪਾਣੀ ਹਥ ਨਾ ਆਇਆ ॥ ਨਾਲੇ ਸਾਰਾਂ ਪਾਏ ਮਲਵਈ ਲਗੇ ਆਉਣ ਹਜ਼ਾਰਾਂ। ਲਗਾ ਘਾਟਾ ਪੈਣ ਤੁਰਕ ਨੂੰ ਪਈਆਂ ਆਨ ਵਿਚਾਰਾਂ ॥ ਓੜਕ ਹਟ ਪਛਾਂਹ ਨੂੰ ਆਇਆ ਸ਼ਾਹ ਅਬਦਾਲੀ ਭਾਈ। ਕੀਤਾ ਸ਼ੁਕਰ ਸਿੰਘਾਂ ਨੇ ਭਾਰਾ ਬਹੁਤ ਤਕਲੀਫ ਉਠਾਈ ॥ ਗਡੇ ਲਦ ਸਿਰਾਂ ਦੇ ਸ਼ਾਹ ਨੇ ਵਲ ਲਾਹੌਰ ਚਲਾਏ। ਮੁਰਦੇ ਕਰਕੇ ਕਠੇ ਸਾਰੇ ਖਾਤੇ ਕਢ ਦਬਾਏ ॥ ਲਿਖਿਆ ਵਿਚ ਹੈ ਤਵਾਰੀਖਾਂ ਦੇ ਏਹ ਪ੍ਰਸੰਗ ਸੁ ਜ਼ਾਹਰਾ। ਅਹਿਮਦਸ਼ਾਹ ਦਾ ਨਾਲ ਸਿੰਘਾਂ ਦੇ ਹੋਇਆ ਜੰਗ ਏਹ ਭਾਰਾ ॥ ਤੀਹ ਹਜ਼ਾਰ ਦੁਤਰਫੋਂ ਮੋਏ ਡਿਗੇ ਮਰਦ ਮੈਦਾਨੇ। ਹਜ਼ਾਰ ਤੇਰਾਂ ਸਿੰਘਾਂ ਦੀ ਗਿਣਤੀ ਸਤਰਾਂ ਮੁਸਲਮਾਨੇ ॥ ਸਿੰਘ ਮਾਲਵੇ ਦੇ ਵਿਚ ਵੜ ਗਏ ਬਹੁਤਾ ਜਾਨ ਕਰਾ ਕੇ। ਮੁਸਲਮਾਨ ਪਿਛਾਂਹ ਹਟ ਆਏ ਹਥ ਕੰਨਾਂ ਨੂੰ ਲਾਕੇ ॥ ਖਟੀ ਕੀਹ ਦੋਹਾਂ ਨੇ ਖਟੀ ਮੁਲਕ ਮਲਿਆ ਕੇਹੜਾ। ਖਾਇਆ ਹਥ ਦੋਹਾਂ ਕੀਹ ਦਸੋ ਏਡਾ ਘਤ ਬਖੇੜਾ ॥ ਦੇਸ ਵੈਰਾਨ ਹੋਇਆ ਵਿਚ ਝੇੜੇ ਘਰ ਘਰ ਰੰਡਾ ਹੋਈਆਂ। ਬਹੁਤੇ ਘਰ ਬਰਬਾਦ ਗਏ ਹੋ ਫਿਰੀਆਂ ਕਾਲ ਧਰੋਹੀਆਂ ॥ ਏਸ ਤਰ੍ਹਾਂ ਕਰਤਾਰ ਸਿੰਘਾ ਸੀ ਪਈ ਦੇਸ ਬਰਬਾਦੀ। ਪਿੰਡ ਵੈਰਾਨ ਪਏ ਥੇਹ ਹੋਏ ਦੇਸੋਂ ਘਟੀ ਆਬਾਦੀ ॥

### ਵਾਕ ਕਵੀ

ਦੋਹਿਰਾ—ਏਸ ਜੰਗ ਵਿਚ ਖਾਲਸੇ ਪਾਏ ਦੁਖ ਮਹਾਨ।
ਘਲੂਘਾਰਾ ਏਸ ਨੂੰ ਕਹਿੰਦੇ ਸਿੰਘ ਸੁਜਾਨ ॥
ਦੋਹਿਰਾ—ਪਹਿਲਾ ਲਖੂ ਨੇ ਕਰਾ ਦੂਜਾ ਸ਼ਾਹ ਦੁਰਾਨ।
ਠਾਰਾਂ ਸੌ ਉਨੀ ਵਿਖੇ ਮਚਾ ਏਹ ਘਮਸਾਨ।
ਸੋਰਠਾ—ਮੁਖੀਏ ਸਭ ਸਰਦਾਰ, ਲਏ ਰਖ ਕਰਤਾਰ ਨੇ।
ਲਗੇ ਜ਼ਖਮ ਅਪਾਰ, ਰਾਜ਼ੀ ਸਭੇ ਹੋ ਗਏ ॥

ਦੋਹਿਰਾ—ਜ਼ਖਮੀ ਖਾਨ ਬੁਲੰਦ ਖਾਂ ਔਰ ਖਾਨ ਜਹਾਨ ॥
ਜ਼ੈਨ ਖਾਂ ਨੂੰ ਜ਼ਖਮ ਭੀ ਲਗਾ ਬਚਰਹੀ ਜਾਨ ।
ਦੋਹਿਰਾ—ਮਰੇ ਕਾਬਲੀ ਖਾਨ ਬਹੁ ਬਹੁਤੀ ਹੋਰ ਸਪਾਹ ।
ਅਹਿਮਦਸ਼ਾਹ ਪਛਤਾਂਵਦਾ ਬਹੁਤਬੀਰ ਮਰਵਾ ॥

ਬਾਦਸ਼ਾਹ ਦੀ ਸਿੰਘਾਂ ਬਾਬਤ ਪੁਛ ਗਿਛ

ਸਿੰਘ ਮਾਲਵੇ ਦੇ ਵਲ ਧਕ ਕਢੇ ਅਹਿਮਦ ਸ਼ਾਹ ਪੰਜਾਬ ਨੂੰ ਆਯਾ ਏ
ਰਾਹ ਵਿਚ ਅਮੀਰਾਂ ਨੂੰ ਪੁਠ ਕਰਦਾ ਚਿਤ ਬਾਦਸ਼ਾਹ ਖਿਆਲ ਸਮਾਯਾ ਏ
ਕਈ ਪੀਹੜੀਆਂ ਦਿਲੀ ਦੀ ਬਾਦਸ਼ਾਹੀ ਜੋਰ ਹਦੋਂ ਪਰੇ ਓਹਨਾਂ ਲਾਯਾ ਏ
ਹਾਕਮ ਦੇਸ ਦੇ ਮਾਰਦੇ ਮਰ ਗਏ ਦੇਸ ਖੂਨ ਦੇ ਨਾਲ ਨੁਲ੍ਹਾਇਆ ਏ
ਨਹੀਂ ਅਸਾਂ ਭੀ ਦਿਲ ਤੋਂ ਕਸਰ ਛਡੀ ਜਿਨਾਂ ਜੋਰ ਸੀ ਲਾ ਵਖਾਯਾ ਏ
ਦੋਵੇਂ ਬਾਦਸ਼ਾਹੀਆਂ ਬਰਬਾਦ ਹੋਈਆਂ ਨਫੇ ਥਾਂ ਨੁਕਸਾਨ ਉਠਾਯਾ ਏ
ਏਹ ਸਿਖ ਨ ਅਸਾਂ ਦੇ ਆਏ ਕਾਬੂ ਡਕਾ ਦੀਨ ਅਗੇ ਏਹਨਾਂ ਪਾਯਾ ਏ
ਦਸ ਕਤਲ ਹੁੰਦੇ ਵੀਹ ਆਣ ਮਿਲਦੇ ਮਾਰ ਦੀਨ ਇਸਲਾਮ ਖਪਾਯਾ ਏ
ਫਰ ਗੇਣਤੀ ਦੇ ਏਸ ਦੇਸ ਅੰਦਰ ਏਹ ਭੇਦ ਨ ਕਿਸੇ ਸਮਝਾਯਾ ਏ
ਏਹ ਮਾਰੀਦੇ ਮੁਕਦੇ ਕਿਉਂ ਨਾਹੀਂ ਕਈ ਵਾਰ ਕਤਲਾਮ ਕਰਾਯਾ ਏ
ਖੁਰਾ ਖੋਜ ਮਟਾ ਕੇ ਮੈਂ ਜਾਂਦਾ ਪਰ ਰਬ ਨੂੰ ਏਹ ਨਾ ਭਾਯਾ ਏ
ਮਰੇ ਗਿਆਂ ਪਿਛੋਂ ਕਿਥੋਂ ਵਧ ਜਾਂਦੇ ਏਸ ਗਲ ਦਾ ਭੇਦ ਨਾ ਆਯਾ ਏ
ਮੁਸਲਮਾਨ ਸਾਰਾ ਦੇਸ ਹੋ ਜਾਂਦਾ ਏਹਨਾਂ ਕਾਫਰਾਂ ਸਾਥੋਂ ਬਚਾਯਾ ਏ
ਜੜ੍ਹ ਇਨ੍ਹਾਂ ਦੀ ਆਪ ਰਸੂਲ ਪੁਟੇ ਵਾਧਾ ਦੀਨ ਦਾ ਜਿਨ੍ਹਾਂ ਗਵਾਯਾ ਏ
ਮੈਂ ਤਾਂ ਕਰ ਆਯਾ ਹਲੇ ਬਹੁਤ ਵਾਰੀ ਲਖਾਂ ਨੌਕਰਾਂ ਤਈਂ ਮਰਵਾਯਾ ਏ
ਮੈਂ ਲੁਟਦਾਂ ਕੁਟਦਾ ਦੇਸ਼ ਤਾਈਂ ਏਹਨਾਂ ਮੈਨੂੰ ਭੀ ਲੁਟ ਲੁਟਾਯਾ ਏ
ਮਦਦ ਇਨ੍ਹਾਂ ਦੀ ਆਪ ਖੁਦਾ ਕਰਦਾ ਮੈਂ ਤਾਂ ਪਕ ਖਿਆਲ ਪਕਾਯਾ ਏ
ਨਹੀਂ ਤਾਂ ਏਹ ਥੋੜੀ ਜੇਹੀ ਕੌਮ ਕੀ ਸੀ ਦੂੰ ਬਾਦਸ਼ਾਹਾਂ ਨੂੰ ਵਖਤ ਪਾਯਾ ਏ
ਏਹ ਕਦਾਂ ਦੇ ਮਾਰੀ ਦੇ ਮੁਕ ਜਾਂਦੇ ਰਬ ਇਨ੍ਹਾਂ ਨੂੰ ਸਗੋਂ ਵਧਾਯਾ ਏ
ਤੁਹਾਥੋਂ ਲਈ ਦਾ ਨਹੀਂ ਕਰਤਾਰ ਸਿੰਘਾ ਇਹ ਪੰਥ ਅਕਾਲ ਰਚਾਯਾ ਏ

## ਕਾਜ਼ੀਆਂ ਤੇ ਮੁਲਾਣਿਆਂ ਨੇ ਬਾਦਸ਼ਾਹਾਂ ਨੂੰ ਭਖਾਣਾ

ਲਗਾ ਦਾ ਆ ਸ਼ਰ੍ਹਾ ਦੇ ਲੂਠਿਆਂ ਦਾ ਸਭੋ ਆਖਦੇ ਸੁਣ ਲੈ ਬਾਤ ਸ਼ਾਹਾ
ਬੇਸ਼ਕ ਵਧੇ ਦਿਨੋ ਦਿਨ ਕਾਫਰ ਏਹ ਨਹੀਂ ਕੋਈ ਤਾਲਿਸਮਾਤ ਸ਼ਾਹਾ
ਅਸਾਂ ਜਿਥੋਂ ਤੋੜੀ ਸੁਣੀ ਗਲ ਹੈ ਏਹ ਜਾਪਦੀ ਏਹ ੧ਵਿਸਜਾਤ ਸ਼ਾਹਾ
ਹੋਯਾ ਦਸਵਾਂ ਗੁਰੂ ਗੋਬਿੰਦ ਸਿੰਘ ਜੋ ਜਵਾਂ ਮਰਦ ਸਾਹਿਬ ਕਰਾਮਾਤ ਸ਼ਾਹਾ
ਏਹ ਉਸ ਨੇ ਪੰਥ ਰਚਾਯਾ ਸੀ, ਜੋਰਾਵਰ ਜ਼ਾਲਮ ਵਾਹਯਾਤ ਸ਼ਾਹਾ
ਓਹ ੨ਅਰਸ਼ ਤੇ ਜਾ ਕਰਤਾਰ ਸਿੰਘਾ ਲੈ ਆਯਾ ਸੀ ੩ਆਬਿਹਯਾਤ ਸ਼ਾਹਾ

### ਤਥਾ

ਪਹਿਲੇ ਦਸਦੇ ਓਸ ਨੇ ਆਪ ਪੀਤੀ ਪਿਛੋਂ ਸਿਖਾਂ ਦੇ ਤਈਂ ਪਲਾਈ ਹੈਸੀ
ਜਹੜੀ ਵਧੀ ਓਹ ਅੰਮ੍ਰਿਤਸਰ ਲਿਆ ਕੇ ਵਡੇ ਤਾਲਦੇ ਵਿਚ ਪਵਾਈ ਹੈਸੀ
ਬਰਕਤ ਆਬਿਹਯਾਤ ਦੀ ਹੈ ਸਾਰੀ ਕੀਤੀ ਓਸ ਨੇ ਏਹ ਚਤਰਾਈ ਹੈਸੀ
ਪੀ ਪੀ ਵਧਨ ਕਰਤਾਰ ਸਿੰਘਾ ਏਹ ਪਾਪੀਆਂ ਨੇ ਲੂਤੀ ਲਾਈ ਹੈਸੀ

## ਅਹਿਮਦਸ਼ਾਹ ਨੇ ਸ੍ਰੀ ਅੰਮ੍ਰਿਤਸਰ ਗੁਰੂ ਘਰ ਦੀ ਬੇਅਦਬੀ ਕਰਨੀ

ਬਾਦਸ਼ਾਹ ਸਿਧਾ ਸੁਧਾਸਰ ਆਯਾ ਫੌਜਾਂ ਚਹੁੰ ਪਾਸੀਂ ਉਤਾਰੀਆਂ ਨੇ
ਪਹਿਲਾਂ ਢਾਹ ਕੇ ਪੂਰਿਆ ਤਾਲ ਸਾਰਾ ਢਾਹ ਪੌੜੀਆਂ ਸਾਫ ਕਰਾਈਆਂ ਨੇ
ਫੇਰ ਕੁਪੀਆਂ ਨਾਲ ਬਾਰੂਦ ਭਰਕੇ ਹਰੀ ਮੰਦਰ ਦੇ ਹੇਠ ਰਖਾਈਆਂ ਨੇ
ਮੰਦਰ ਢੇਹ ਕੇ ਐਨ ਸਾਫ ਹੋਯਾ ਇਟਾਂ ਪੁਟ ਬਾਰੂਦ ਉਡਾਰੀਆਂ ਨੇ
ਦੂਰ ਦੂਰ ਤੋੜੀ ਇਟਾਂ ਉਡ ਗਈਆਂ ਓਹ ਬਨਤਰਾਂ ਖਾਕ ਮਲਾਈਆਂ ਨੇ
ਜੋਰਾਵਰੀਆਂ ਵੇਖ ਕਰਤਾਰ ਸਿੰਘਾ ਸਚੇ ਰਬ ਨੂੰ ਮੂਲ ਨਾ ਭਾਈਆਂ ਨੇ

## ਬਾਦਸ਼ਾਹ ਨੇ ਜ਼ਖਮੀ ਹੋ ਕੇ ਕਾਬਲ ਨੂੰ ਜਾਣਾ

ਖੁਸ਼ੀ ਮੁਸਲਮਾਨਾਂ ਤਈਂ ਬਹੁਤ ਹੋਈ ਘਰ ਕਾਫਰਾਂ ਖਾਕ ਮਿਲਾ ਦਿਤਾ
ਏਥੇ ਕਾਫਰਾਂ ਦਾ ਵਡਾ ਜੋਰ ਹੈਸੀ ਏਹ ਫਸਤਾ ਅਸਾਂ ਚੁਕਾ ਦਿਤਾ
ਇਟਾਂ ਉਡਦੀਆਂ ਵੇਖਕੇ ਖੁਸ਼ੀ ਹੁੰਦੇ ਦਿਲੋਂ ਸਾਰਾ ਹੀ ਦੁਖ ਭੁਲਾ ਦਿਤਾ
ਅਹਿਮਦਸ਼ਾਹ ਨਮਾਜ ਅਦਾ ਕੀਤੀ ਧਿਆਨ ਵਲ ਰਸੂਲ ਲਗਾ ਦਿਤਾ

---

੧ਜ਼ਾਹਰ ॥ ੨ਅਸਮਾਨ ॥ ੩ਅੰਮ੍ਰਿਤ ॥

ਹਥ ਜੋੜ ਦੁਆ ਦੇ ਵਿਚ ਬੈਠਾ ਬਦਲਾ ਕੀਤੀਆਂ ਦਾ ਰਬ ਚਾ ਦਿਤਾ
ਉੱਡੀ ਇਟ ਬਾਰੂਦ ਦੇ ਜ਼ੋਰ ਕਰ ਕੇ ਵਜੀ ਨਕ ਤੇ ਨਕ ਉਡਾ ਦਿਤਾ
ਕਾਰੀ ਜ਼ਖਮ ਲਗਾ ਸ਼ਾਹ ਤੰਗ ਹੋਯਾ ਡੇਰਾ ਵਲ ਲਾਹੌਰ ਚਲਾ ਦਿਤਾ
ਗਿਆ ਦੇਸ ਦੇ ਵਲ ਕਰਤਾਰ ਸਿੰਘਾ ਬਦਲਾ ਬਦੀ ਦਾ ਆਪ ਖੁਦਾ ਦਿਤਾ

### ਵਾਕ ਕਵੀ

ਮੁੰਦ੍ ਢਾਹ ਅਬਦਾਲੀ ਨੇ ਸਾਫ ਕੀਤਾ ਏਹਗੁਰਾਂ ਨੂੰ ਪਹਿਲਾਂ ਹੀ ਭਾਈ ਸੀ ਜੀ
ਜਦੋਂ ਤਾਲ ਦੀ ਸਤਿਗੁਰੂ ਗੁਰੂ ਪੰਚਮ ਨੀਂਹਅਟਲਏਹ ਰਖਨੀ ਚਾਹੀ ਸੀ ਜੀ
ਮੀਆਂ ਮੀਰ ਫਕੀਰ ਲਾਹੌਰੀਏ ਤੋਂ ਇਟ ਨੀਂਹ ਦੀ ਗੁਰਾਂ ਰਖਾਈ ਸੀ ਜੀ
ਤਦੋਂ ਰਾਜ ਨੇ ਕਰ ਕੇ ਬੇਵਕੂਫੀ ਇਟ ਰਖੀ ਚੁਕ ਉਲਟਾਈ ਸੀ ਜੀ
ਗੁਰਾਂ ਕਹਯਾ ਤੇਰੀ ਰਖੀ ਨਹੀਂ ਰਹਿਣੀ ਪੁਟੀ ਜਾਏਗੀਨੀਂਹ ਸੁਨਾਈਸੀ ਜੀ
ਮੁੜ ਰਚੇਗਾ ਏਸਨੂੰ ਪੰਥ ਸਾਡਾਂ ਏਹ ਕਲਮ ਤਕਦੀਰ ਨੇ ਵਾਹੀ ਸੀ ਜੀ
ਕੀਤਾਬਚਨ ਓਹਗੁਰਾਂਦਾ ਸਫਲਹੋਯਾ ਐਹਮਦਸ਼ਾਹਨ ਨੀਂਹ ਪੁਟਾਈ ਸੀ ਜੀ
ਹੁਣ ਰਚੇਗਾ ਪੰਥ ਕਰਤਾਰ ਸਿੰਘਾ ਏਵੇਂ ਰਬ ਸਕੇ ਤਾਈਂ ਭਾਈ ਸੀ ਜੀ

### ਸਿੰਘਾਂ ਨੇ ਫੇਰ ਅਕਠਿਆਂ ਹੋ ਕੇ ਹਾਕਮਾਂ ਦੀ ਖਬਰ ਲੈਣੀ

ਬਾਦਸ਼ਾਹ ਕਸ਼ਮੀਰ ਦੇ ਰਾਹ ਹੋ ਕੇ ਦੇਸ ਪਹੁੰਚ ਗਿਆ ਜਦੋਂ ਜਾਨ ਭਾਈ
ਓਧਰ ਸਿੰਘਾਂ ਭੀ ਲਾਹ ਥਕੇਵੇਂ ਲਏ ਕਠੇ ਫੇਰ ਹੋਏ ਸਾਰੇ ਆਨ ਭਾਈ
ਜਥੇਦਾਰ ਲੈ ਜਥੇ ਤਯਾਰ ਹੋਏ ਦੁਖ ਸਜਰੇ ਦਿਲੋਂ ਮਟਾਨ ਭਾਈ
ਪਹਿਲਾਂ ਲੁਟਿਆ ਜਾਏ ਮਲੇਰ ਤਾਈਂ ਖਾਂ ਭੀਖਨਾ ਕਰ ਵੈਰਾਨ ਭਾਈ
ਫੇਰ ਲੁਟ ਸਰਹੰਦ ਦੇ ਗਿਰਦ ਪਾਈ ਜੈਨ ਖਾਂ ਨੂੰ ਕਰ ਹੈਰਾਨ ਭਾਈ
ਜੜ੍ਹ ਖੇੜੀ ਦੀ ਜਾ ਉਖੇੜੀਏ ਨੇ ਕੀਤੇ ਗੰਗੂ ਦੇ ਦੂਰ ਨਸ਼ਾਨ ਭਾਈ
ਮੁੰਡੀ ਜਾ ਮੁਰੰਡੇ ਦੀ ਕਟੀ ਤੇ ਨੇ ਮਾਰੇ ਚੁਣ ਵਡੇ ਵਡੇ ਖਾਨ ਭਾਈ
ਲਛੀ ਰਾਮ ਦੀਵਾਨ ਫਗਵਾੜੀਏ ਦੀ ਰੋਲ ਖਾਲਸੇ ਨੇ ਕਢੀ ਜਾਨ ਭਾਈ

ਨੋਟ-(੧) ਮਲੇਰੀਏ ਭੀਖਮ ਖਾਂ ਨੇ ਹੀ ਅਹਿਮਦ ਸ਼ਾਹ ਤੇ ਹੋਰ ਹਾਕਮਾਂ ਨੂੰ ਚੁਕਕੇ ਘਲੂ ਘਾਰਾ ਕਰਾਯਾ ਸੀ ॥ (੨) ਖੇੜੀ ਦੇ ਗੰਗੂ ਰਾਮ ਬ੍ਰਾਹਮਣ ਨੇ ਗੁਰੂ ਦਸ਼ਮ ਜੀ ਦੇ ਛੋਟੇ ਸਾਹਿਬਜ਼ਾਦੇ ਪਕੜਵਾਏ ਸਨ ॥ ੩) ਮੁਰੰਡੇ "ਬਾਂਕਾ ਵਾਲੇ" ਜਾਨੀ ਖਾਂ, ਮਾਨੀ ਖਾਂ, ਗੁਲ ਸ਼ੇਰ ਖਾਂ, ਹੋਰਾਂ ਨੇ ਸਾਹਿਬਜ਼ਾਦਿਆਂ ਨੂੰ ਖੇੜੀਓਂ ਕੈਦ ਕਰਕੇ ਸਰਹੰਦ ਪੁਚਾਯਾ ਸੀ ॥

ਰਹਮਤੁਲਾ ਜਹੇ ਮਾਰੇ ਕਈ ਹਾਕਮ ਘਲੂ ਘਾਰੇ ਦੇ ਮੋਹਰੀ ਸ਼ੈਤਾਨ ਭਾਈ
ਮੁੜ ਪੰਥ ਨੇ ਚੌਗਨੇ ਵੈਰ ਲਏ ਹਾਕਮ ਤੰਗ ਕੀਤੇ ਮੁਸਲਮਾਨ ਭਾਈ
ਬਹੁਤੇ ਲੁਟ ਕੇ ਖਾਨ ਬਰਬਾਦ ਕੀਤੇ ਪੂਰੇ ਜੰਗ ਦੇ ਕਰੇ ਨੁਕਸਾਨ ਭਾਈ
ਬਖਤਾਵਰਾ ਨੂੰ ਕੁਟਕੇ ਧਨ ਲਿਆ ਨਵੇਂ ਥੇਰ ਬਨਾਇ ਸਾਮਾਨ ਭਾਈ
ਅੰਮ੍ਰਿਤਸਰ ਨੂੰ ਆਏ ਕਰਤਾਰ ਸਿੰਘਾ ਮੰਦਰ ਵੇਖ ਕਚੀਚੀਆਂ ਖਾਨ ਭਾਈ

## ਸਿੰਘ ਅੰਮ੍ਰਿਤਸਰ ਆਏ

ਮੰਦਰ ਢਠਾ ਹੋਯਾ ਤਾਲ ਪੂਰਿਆਪਜਾ ਕਿਤੇ ਰਿਹਾ ਨਸ਼ਾਨ ਭੀ ਕਾਈ ਨਾਹੀਂ
ਵੇਖ ਖਾਲਸੇ ਨੂੰ ਚੜੇ ਕੋਪ ਭਾਰੇ ਅਗ ਗੁਸੇ ਦੀ ਚਿਤ ਸਮਾਈ ਨਾਹੀਂ
ਹਾਕਮਕਰਨ ਅਨੀਤੀਆਂ ਬਹੁਤ ਬੁਰੀਆਂਛਡੀਮੁਸਲਮਾਨਾਂਧਸਰਕਾਈ ਨਾਹੀਂ
ਕਹਿਨ ਸਭ ਸਰਦਾਰ ਏਹ ਬਾਦਸ਼ਾਹ ਨੇ ਕੀਤੀ ਬੇਵਕੂਫੀ ਹੈ ਦਾਨਾਈ ਨਾਹੀਂ
ਗੁਸਾ ਆ ਗੁਰਦੁਵਾਰੇ ਤੇ ਕਢ ਗਿਆ ਕਰ ਗਿਆ ਏਹ ਸ਼ਾਨ ਭਲਾਈ ਨਾਹੀਂ
ਅਸਾਂ ਅਜ ਤੋੜੀ ਜੰਗ ਬਹੁਤ ਜਿਤੇ ਹਥੀਂ ਕੋਈ ਮਸੀਤ ਗਰਾਈ ਨਾਹੀਂ
ਵੈਰ ਮਜ਼ੁਬੀ ਸਗੋਂ ਵਧਾਈ ਜਾਂਦੇ ਯਾਦ ਹਾਕਮਾਂ ਤਈਂ ਖ਼ੁਦਾਈ ਨਾਹੀਂ
ਦੋਹਾਂ ਉਨ੍ਹਾਂ ਦਾ ਨਹੀਂ ਕਰਤਾਰ ਸਿੰਘਾ ਮੇਹਰਰਬ ਉਨ੍ਹਾਂ ਵਿਚ ਨਾਹੀਂ ਨਾਹੀਂ

## ਸਿੰਘਾ ਨੇ ਗੁਰਮਤਾ ਕਰਨਾ

ਮਿਸਲਾਂ ਵਾਲਯਾਂ ਸਾਰਯਾਂ ਕਠਯਾਂ ਹੋ ਮਿਟੀ ਤਾਲਦੀ ਬਾਹਰ ਕਢਵਾਈਏ ਜੀ
ਪਾਣੀ ਹਾਂਡੇ ਪੁਟਾਯਾ ਫੇਰ ਥਲਾ ਝਟ ਪਟ ਸਫਾਈ ਕਰਾਈਏ ਜੀ
ਫੇਰ ਬੈਠ ਸਰਦਾਰਾਂ ਸਲਾਹ ਕੀਤੀ ਮੰਦਰ ਗੁਰਾਂ ਦਾ ਫੇਰ ਬਨਾਈਏ ਜੀ
ਸਾਡੇ ਸਤਿਗੁਰਾਂ ਹੈ ਏਹਤਖਤ ਰਚਿਆ ਬਿਨਾਂ ਤਖਤ ਕਾਦ੍ਹੀ ਬਾਦਸ਼ਾਈਏ ਜੀ
ਏਹ ਗੁਰਮਤਾ ਓਥੇ ਪਾਸ ਹੋਯਾ ਹੁਣ ਖਲਸਾ ਕਰੇ ਚੜਾਈਏ ਜੀ
ਦਿਲੀ, ਆਗਰਾ, ਮੇਰਠ, ਫਤੇ ਕਰਕੇ ਧਨ ਹਾਕਮਾਂ ਤੋਂ ਕਢਵਾਈਏ ਜੀ
ਸਭ ਖਾਲਸਾ ਧਨ ਦੇ, ()ਲੁਟ ਵਿਚੋਂ ਕਠਾ ਕਰ ਗੁਰੂ ਘਰ ਲਾਈਏ ਜੀ

---

()ਏਹ ਲੁਟ ਸਿੰਘ ਦੀ ਕਾਬਲੀਆਂ ਵਾਲੀ ਨਹੀਂ ਸੀ। ਉਹਨਾਂ ਵਾਂਗੂ ਸਿੰਘ ਰਿਆਇਆ ਦਾ ਨਾਸ ਨਹੀਂ ਸਨ ਕਰਦੇ ਕੇਵਲ ਹਾਕਮਾਂ, ਖਾਨਾਂ, ਜਾਗੀਰਦਾਰਾਂ, ਸੂਬਿਆਂ, ਰਾਜਿਆਂ ਪਾਸੋਂ ਤੇਗ ਦੇ ਜ਼ਰ ਲੁਟ ਲੈਂਦੇ ਸਨ, ਐਵੇਂ ਪਿੰਡਾਂ ਨੂੰ ਨਹੀਂ ਲੁਟਦੇ ਸਨ, ਸਗੋਂ ਗਰੀਬਾਂ ਦੀ ਰਖਿਆ ਕਰਦੇ ਸਨ ॥

ਮਦਦ ਕਰੇ 'ਕਰਤਾਰ' ਕਰਤਾਰ ਸਿੰਘਾ ਮੰਦਰਅਗੇ ਤੋਂ ਸੋਹਣਾ ਬਨਾਈਏ ਜੀ

ਦਰਬਾਰ ਸਾਹਿਬ ਦੀ ਇਮਾਰਤ ਬਨਾਨੀ ਸ਼ੁਰੂ ਕਰਨੀ

ਯਥਾਸ਼ਕਤ ਸਰਦਾਰਾਂ ਨੇ ਦੇ ਗਫੇ ਲਾਯਾ ਸਿੰਘਾਂ ਨੂੰ ਆਵੇ ਚੜ੍ਹਾਉ ਖਾਂ ਜੀ
ਕਾਰੀਗਰ ਲਾਹੌਰ ਤੋਂ ਸਦ ਲਏ ਕਹਿਆ ਨਕਸ਼ਾ ਤੁਸੀਂ ਬਨਾਉ ਖਾਂ ਜੀ
ਦੇਸਰਾਜ ਸੁਰਸਿੰਘ ਦਾ ਖਤਰੀ ਸੀ ਓਹਨੂੰ ਸੌਂਪਿਆ ਕੰਮ ਚਲਾਉ ਖਾਂ ਜੀ
ਕੀਤਾ ਓਸ ਦੇ ਧਨ ਸਪੁਰਦ ਸਾਰਾ ਜਿਥੇ ਚਾਹੀਦਾ ਖਰਚ ਕਰਾਉ ਖਾਂ ਜੀ
ਨੀਂਹਾਂ ਭਾਈ ਜੀ ਬਹੁਤ ਮਜ਼ਬੂਤ ਰਖੋ ਬੜਾ ਚੰਗਾ ਮਸਾਲਾ ਲਗਾਉ ਖਾਂ ਜੀ
ਜਿੰਨਾ ਧਨ ਮੰਗੋ ਅਸੀਂ ਦਿਆਂਗੇ ਜੀ ਖਲੇ ਦਿਲ ਤੁਸੀਂ ਏਥੇ ਲਾਉ ਖਾਂ ਜੀ
ਪਕੀ ਬਣ ਅਮਾਰਤ ਬਹੁਤ ਉਮਦਾ ਸਰਫਾ ਦਿਲ ਤੋਂ ਦੂਰ ਹਟਾਉ ਖਾਂ ਜੀ
ਮੰਦਰ ਬਣੇ ਅਜਾਇਬ ਕਰਤਾਰ ਸਿੰਘਾ ਗੁਰੂਘਰ ਦੀ ਟਹਿਲ ਕਮਾਉ ਖਾਂ ਜੀ

ਵਾਕ ਕਵੀ

ਉਨੀ ਠਾਰਾਂ ਸੌ ਕਤੇਂ ਚੌਦਵੀਂ ਨੂੰ ਹਰ ਮੰਦਰ ਦੀ ()ਨੀਉਂ ਰਖਾਇਕੇ ਜੀ
ਆਪ ਖਾਲਸਾ ਦੇਸ ਦੇ ਸੋਧਨੇ ਨੂੰ ਚੜ੍ਹ ਪਿਆ ਅਰਦਾਸ ਸੁਧਾਇਕੇ ਜੀ
ਜੈਨਾ ਨਹੀਂ ਸਰਹੰਦ ਵਿਚ ਖਬਰ ਆਈ ਦੌਰੇ ਗਿਆ ਹੈ ਫੌਜ ਲਿਵਾਇਕੇ ਜੀ
ਚੜ੍ਹ ਖਾਲਸਾ ਮਾਰ ਸਰਹੰਦ ਲਵੇ ਵੈਰ ਪਿਛਲੇ ਕਢ ਲੈਂ ਧਾਇਕੇ ਜੀ
ਓਸੇ ਵਕਤ ਸਰਹੰਦ ਨੂੰ ਹੋਇ ਸਿਧੇ ਗੁਸੇ ਦਿਲਾਂ ਦੇ ਵਿਚ ਵਧਾਇਕੇ ਜੀ
ਰੌਲਾ ਮਚਿਆ ਦੇਸ ਦੇ ਵਿਚ ਭਾਰਾ ਹੋਰ ਲੋਕ ਮਿਲੇ ਬਹੁਤੇ ਆਇਕੇ ਜੀ
ਕਠ ਖਾਲਸੇ ਦਾ ਗਿਆ ਹੋ ਭਾਰਾ ਆਲਾ ਸਿੰਘ ਮਿਲਿਆ ਅਗੋਂ ਭਾਇਕੇ ਜੀ
ਸਿੰਘ ਦੇ ਕੇ ਜ਼ੋਰ ਕਰਤਾਰ ਸਿੰਘਾ ਟੁਟ ਪਏ ਸਰਹੰਦ ਤੇ ਜਾਇਕੇ ਜੀ

ਸਿੰਘਾਂ ਦਾ ਸਰਹੰਦ ਤੇ ਧਾਵਾ

ਤੇਰਾਂ ਜੇਠ ਉਨੀ ਸੌ ਬੀਸ ਸਮਝ ਸਿੰਘਾਂ ਧਾਵੇ ਦੀ ਫਤੇ ਗਜਾ ਦਿਤੀ
ਦਿਨ ਦੀਵੀਂ ਪਏ ਜਾ ਕੇ ਸ਼ਹਿਰ ਉਤੇ ਸੁਧ ਲੈਣ ਨ ਕਿਸੇ ਨੂੰ ਕਾ ਦਿਤੀ
ਜੈਨ ਖਾਂ ਸਰਹੰਦ ਦੇ ਵਿਚ ਨਹੀਂ ਸੀ ਨਾਇਬ ਫੌਜ ਅਗੇ ਲੜਨ ਡਾਹ ਦਿਤੀ
ਸਾਰੇ ਸ਼ਹਿਰ ਬੂਹੇ ਬੰਦ ਕਰ ਲਏ ਸਿੰਘਾਂ ਵਾਢ ਤਲਵਾਰ ਦੀ ਪਾ ਦਿਤੀ

( ਬਰੂਦ ਦੀਆਂ ਉਡਾਈਆਂ ਹੋਈਆਂ ਮੁੜ ਸਾਫ ਕਰਕੇ ।

ਹਲਾ ਖਾਲਸੇ ਦਾ ਕੁਝ ਰੁਕ ਗਿਆ ਤੋਪਾਂ ਮਾਰ ਕੇ ਫੌਜ ਹਟਾ ਦਿਤੀ
ਏਧਦ ਝੋ ਲੜਾਈ ਕਰਤਾਰ ਸਿੰਘਾ ਓਧਰ ਜੈਨੇ ਨੂੰ ਖਬਰ ਪੁਚਾ ਦਿਤੀ

### ਜੀਅਨ ਖਾਂ ਤੇ ਸਿੰਘਾਂ ਦਾ ਜੰਗ

ਜੈਨ ਖਾਂ ਨੂੰ ਹੋਈ ਏਹ ਖਬਰ ਜਦੋਂ ਸਿੰਘਾਂ ਘੇਰਾ ਸਰਹੰਦ ਤੇ ਪਾਇਆ ਏ
ਝਟ ਪਟ ਉਹ ਫੌਜ ਲੈ ਪਿਛਾਂ ਮੁੜਿਆ ਭੇਦ ਸਿੰਘਾਂ ਨੂੰ ਕਿਸੇ ਸੁਨਾਇਆ ਏ
ਅਗੋਂ ਹੋ ਸਰਦਾਰਾਂ ਨੇ ਜੋਰ ਦੇਕੇ ਸੂਬਾ ਆਉਂਦਾ ਬਾਹਰ ਅਟਕਾਇਆ ਏ
ਜੰਗ ਮਚਿਆ ਪਾਸ ਬੁਲਾੜੇ ਦੇ ਆ ਦੋਹਾਂ ਦਲਾਂ ਨੇ ਭੇੜ ਮਚਾਇਆ ਏ
ਲਥੇ ਘਾਣ ਚੰਗੇ ਦੋਹਾਂ ਪਾਸਿਆਂ ਦੇ ਜੋਰ ਆਪਣੋ ਆਪਣਾ ਲਾਇਆ ਏ
ਚਾੜ੍ਹੀ ਲੋਥ ਤੇ ਲੋਥ ਬਹਾਦਰਾਂ ਨੇ ਫਰਕ ਕਿਸੇ ਨ ਮੂਲ ਰਖਾਇਆ ਏ
ਪੈਰ ਉਖੜੇ ਸੂਬੇ ਦੀ ਫੌਜ ਦੇ ਆ ਓਹ ਵਲ ਸਰਹੰਦ ਦੇ ਧਾਇਆ ਏ
ਜਸਾ ਸਿੰਘ ਆਹਲੂਵਾਲੇ ਘੇਰ ਲਿਆ ਆਨ ਮੌਤ ਸੰਦੇਸ ਸੁਨਾਇਆ ਏ
ਭਾਵੇਂ ਚੰਗੀ ਉਥੇ ਖਟਾ ਖਟ ਹੋਈ ਮਾਰ ਖਾਨ ਸਰਦਾਰ ਨੇ ਢਾਇਆ ਏ
ਸੈਦ ਖਾਂ ਭਤੀਜਾ ਸੀ ਜੈਨ ਖਾਂ ਦਾ ਉਸ ਘੇਰ ਕੇ ਫੌਜ ਨੂੰ ਡਾਇਆ ਏ
ਅਘੜ ਸਿੰਘ ਹਥੋਂ ਗਿਆ ਮਾਰਿਆ ਉਹ ਸਿੰਘ ਮਾਰਕੇ ਸਿਰ ਉਡਾਇਆ ਏ
ਨਾਲੇ ਯਾਰ ਮੁਹੰਮਦ ਖਾਂ ਮਾਰਿਆ, ਤੁਰਕੀ ਫੌਜ ਨੇ ਹੌਂਸਲਾ ਢਾਇਆ ਏ
ਨਠ ਗਏ ਮੈਦਾਨ ਨੂੰ ਛਡ ਖਾਲੀ ਕਿਸੇ ਪਰਤ ਨ ਹਥ ਵਖਾਇਆ ਏ
ਸਿੰਘਾਂ ਪਾ ਕੇ ਫਤੇ ਕਰਤਾਰ ਸਿੰਘਾ ਉਤੇ ਸ਼ਹਿਰ ਦੇ ਹਲਾ ਬੁਲਾਇਆ ਏ

### ਸਿੰਘਾਂ ਨੇ ਸਰਹੰਦ ਬਰਬਾਦ ਕਰਨੀ

ਜੈਨੇ ਮਾਰੇ ਦੀ ਖਬਰ ਮਸ਼ਹੂਰ ਹੋਈ ਥਾਂ ਥਾਂ ਤੇ ਫਤੇ ਗਜਾਈ ਸਿੰਘਾਂ
ਹਲਾ ਕਰਕੇ ਵੜ ਗਏ ਸ਼ਹਿਰ ਅੰਦਰ ਲਾਹ ਖਤਰੇ ਲੁਟ ਮਚਾਈ ਸਿੰਘਾਂ
ਆਪੋ ਧਾਪ ਗਈ ਨਠ ਫੌਜ ਸਾਰੀ ਜਿਥੇ ਅੜੀ ਬੁਰੀ ਤੇਗ ਵਾਹੀ ਸਿੰਘਾਂ
ਕਠ ਸੀ ਪੰਜਾਹ ਹਜ਼ਾਰ ਕੂ ਦਾ ਵਿਚ ਸ਼ਹਿਰ ਤਰਥਲੀ ਮਚਾਈ ਸਿੰਘਾਂ
ਲੋਕ ਸਿਰਫ ਜਾਨਾਂ ਲੈਕੇ ਉਠ ਭਜੇ ਸ਼ਕਲ ਕਾਲ ਦੀ ਜਦੋਂ ਵਖਾਈ ਸਿੰਘਾਂ
ਕਈ ਖਾਨਾਂ ਦੇ ਘਰਾਂ ਤੇ ਤੇਗ ਚਲੀ ਫੌਜ ਮਾਰ ਕੇ ਬਾਹਰ ਭਜਾਈ ਸਿੰਘਾਂ
ਗਲੀਆਂ ਵਿਚ ਬਜ਼ਾਰਾਂ ਦੇ ਘਾਣ ਲਾਹੇ ਖੇਡ ਹੋਲੀਆਂ ਦੀ ਓਦੇ ਪਾਈ ਸਿੰਘਾਂ

ਸ਼ੇਹਰ ਘੇਰਕੇ ਲੁਟਿਆ ਚਹੁੰ ਪਾਸੀਂ ਬਖਤਾਵਰਾਂ ਤੋਂ ਕਢ ਕਢਾਈ ਸਿੰਘਾਂ
ਮਾਰ ਖਾਨਾਂ ਦੀ ਖਾਕ ਉਡਾ ਦਿਤੀ ਵਡੇ ਛੋਟੇ ਦੀ ਸੁਧ ਭਲਾਈ ਸਿੰਘਾਂ
ਮਚ ਗਈ ਦੁਹਾਈ ਆ ਥਾਂ ਥਾਂ ਤੇ ਉਤੇ ਲੋਥ ਦੇ ਲੋਥ ਚੜ੍ਹਾਈ ਸਿੰਘਾਂ
ਮਹਿਲ ਮਾੜੀਆਂ ਦੇ ਉਤੇ ਫਿਰਨ ਪਲੇ ਕੰਨ ਦੇਣ ਨ ਸੁਣੀ ਦੁਹਾਈ ਸਿੰਘਾਂ
ਜ਼ੋਰਾਵਰਾਂ ਦੀਆਂ ਲਈਆਂ ਖੂਬ ਖਬ੍ਰਾਂ ਜਾਨ ਮਾੜਯਾਂ ਦੀ ਨ ਦੁਖਾਈ ਸਿੰਘਾਂ
ਕਿਸੇ ਛਡਿਆ ਮੂਲ ਨ ਆਜਜਾਂ ਨੂੰ ਆਕੜ ਖਾਂ ਦੀ ਧੌਣ ਝੁਕਾਈ ਸਿੰਘਾਂ
ਲਗੀ ਚਿਰਾਂ ਦੀ ਅਗ ਕਰਤਾਰ ਸਿੰਘਾ ਢਾਹ ਫੂਕ ਸਰਹੰਦ ਬੁਝਾਈ ਸਿੰਘਾਂ

ਤਥਾ

ਏਹ ਭੀ ਰੜਕ ਚਰੋਕਣੀ ਸਿੰਘਾਂ ਨੂੰ ਸੀ ਅਜ ਯਾਦ ਨਵੇਂ ਸਿਰੇ ਆਇਓ ਨੇ
ਸਾਹਿਬਜ਼ਾਦਿਆਂ ਦੀ ਗਲ ਯਾਦ ਕਰਕੇ ਤੇਗ ਗਜ਼ਬ ਦੇ ਨਾਲ ਚਲਾਇਓ ਨੇ
ਓਹ ਬਹਿਸ਼ਤ ਦੇ ਵਾਂਗ ਸਰਹੰਦ ਬਣੀ ਅਜ ਦੋਜ਼ਖੋਂ ਵਧ ਕਰਾਇਓ ਨੇ
ਮੁਰਦੇ ਗਲੀ ਬਾਜਾਰਾਂ ਦੇ ਵਿਚ ਰੁਲ ਥਾਂ ਥਾਂ ਉਤੇ ਅਗ ਲਾਇਓ ਨੇ
ਧੂਏਂ ਨਿਕਲ ਆਕਾਸ਼ ਦੇ ਵਲ ਚਲੇ ਸ਼ਮਸ਼ਾਨ ਦੀ ਸ਼ਕਲ ਬਨਾਇਓ ਨੇ
ਪੇਹਲਾਂ ਕਢੀਆਂ ਦੌਲਤਾਂ ਫਿਰ ਸਾਰੇ ਹੀਰਾ, ਮੋਤੀ, ਸੋਨਾ, ਚਾਂਦੀ ਪਾਇਓ ਨੇ
ਜ਼ਰ ਨਕਦੀ ਕਪੜਾ ਹੋਰ ਜ਼ੇਵਰ ਬੇਅੰਤ ਹੀ ਜਮਾਂ, ਕਰਾਇਓ ਨੇ
ਮੁੜ ਚੁਕਿਆ ਹਥ ਸਫਾਈ ਉਤੇ ਨਾਲ ਇਟ ਦੇ ਇਟ ਖੜਕਾਇਓ ਨੇ
ਬਚਨ ਗੁਰੂ ਜੀ ਦਾ ਪੂਰਾ ਕਰਨ ਲਗੇ ਨੀਂਹਾਂ ਝੂਣ ਸਰਹੰਦ ਹਲਾਇਓ ਨੇ
ਲਾਕੇ ਸ਼ੈਹਰ ਨੂੰ ਅਗ ਕਰਤਾਰ ਸਿੰਘਾ ਅਗ ਆਪਣੀ ਦਿਲੋਂ ਬੁਝਾਇਓ ਨੇ

ਤਥਾ

ਸ਼ੇਹਰ ਢੈਹਣ ਲਗਾ ਲੋਕ ਉਠ ਭਜੇਤੇਗਾਂ ਸਿੰਘਾਂ ਦੀਆਂਜਾਨਾਂ ਖਾਇ ਰਹੀਆਂ
ਪੇਂਡੂ ਲੋਕ ਪਏ ਸ਼ੇਹਰ ਦੇ ਲੁਟਨੇ ਨੂੰ ਧਾੜਾਂ ਚਾਰ ਚੁਫੇਰਿਉਂ ਆਇ ਰਹੀਆਂ
ਖੌਂਦ ਛਡਕੇ ਨਾਰਾਂ ਨੂੰ ਨਠ ਗਏ ਨਾਰਾਂ ਪੁਤਾਂ ਨੂੰ ਛਡ ਕੇ ਜਾਇ ਰਹੀਆਂ
ਪੁਤ ਮਾਪਿਆਂ ਬਾਝ ਪਏ ਫਿਰਨ ਰੋਂਦੇ ਜਾਨਾਂ ਸਭਦੀਆਂ ਘਬਰਾਇ ਰਹੀਆਂ
ਰੌਲਾ ਗਲੀ ਬਜ਼ਾਰਾਂ ਦੇ ਵਿਚ ਪਿਆ ਰੰਨਾਂ ਕੋਠਿਆਂ ਤੇ ਕੁਰਲਾਇ ਰਹੀਆਂ
ਆਪੋ ਧਾਪ ਪਈ ਕੌਣ ਸਾਰ ਲਵੇ ਜਿੰਦਾ ਪਯਾਰੀਆਂ ਡਰ ਭਜਾਇ ਰਹੀਆਂ

ਜੋ ਬੇਗਮਾਂ ਭੌਰਿਆਂ ਵਿਚ ਪਲੀਆਂ ਉਹ ਵੈਹਣੀਆਂ ਵਿਚ ਰੁਲਾਇ ਰਹੀਆਂ
ਭੁੰਞੇ ਕਦੇ ਨ ਜਿਨ੍ਹਾਂ ਨੇ ਪੈਰ ਰਖੇ ਨੰਗੀ ਪੈਰੀਂ ਓਹ ਭਜ ਭਜਾਇ ਰਹੀਆਂ
ਰਹਿਨਵਾਲੀਆਂਪੜਦਿਆਂ ਵਿਚਸਦਾਨੰਗੀਂਸਿਰੀਂ ਉਹਵਾਸਤੇਪਾਇ ਰਹੀਆਂ
ਜਾਨੋਂ ਡਰਦੀਆਂ ਆਹ ਲਾਹ ਦੇਣ ਜੇਵਰ ਹੋਰਦਬੇ ਦਬਾਏ ਬਤਾਇ ਰਹੀਆਂ
ਮੁਛਾਂ ਟੇਡੀਆਂ ਵਾਲੇ ਨ ਖਾਨ ਲਭੇ ਰੰਨਾਂ ਕਲੀਆਂ ਜਾਨਾਂ ਖਪਾਇ ਰਹੀਆਂ
ਘੁਸੜ ਗਈਆਂਉਹ ਸ਼ੇਖੀਆਂਸਾਰੀਆਂ ਜੀ ਉਹਆਕੜਾਂਕਿਧਰੇਰਾਇ ਰਹੀਆਂ
ਹੋ ਗਈ ਸਰਹੰਦ ਬਰਬਾਦ ਸਾਰੀ ਢੈਹ ਹਵੇਲੀਆਂ ਹੋ ਸਫਾਇ ਰਹੀਆਂ
ਫੌਜਾਂ ਖਾਲਸੇ ਦੀਆਂ ਕਰਤਾਰ ਸਿੰਘਾ ਗੁਰੂ ਮਾਰੀ ਨੂੰ ਖਾਕ ਮਲਾਇ ਰਹੀਆਂ

## ਵਾਕ ਕਵੀ

ਸਤਿਗੁਰਾਂ ਦਾ ਵਾਕ ਉਹ ਹੋਜਾ ਪੂਰਾ ਏਹ ਗੁਰੂ ਮਾਪੀ ਉਜੜ ਜਾਇ ਭਾਈ
ਸਿੰਘਾਂ ਕਰ ਪਰਤੱਖ ਵਖਾਲ ਦਿਤੀ ਨੀਂਹ ਪੁਟ ਸੁਟੀ ਸਾਰੀ ਢਾਇ ਭਾਈ
ਗੜ੍ਹ ਬੜੇ ਬੜੇ ਖਾਨਾਂ ਭਾਰਿਆਂ ਦੇ ਸਿਟੇ ਕਰ ਸੁਵਾਹ ਅਗ ਲਾਇ ਭਾਈ
ਨਾਲ ਇਟ ਦੇ ਇਟ ਖੜਕਾਇ ਦਿਤੀ ਸ਼ਾਹੀ ਘਰਾਂ ਤੇ ਹਲ ਚਲਾਇ ਭਾਈ
ਏਹ ਦਿਲੀ ਦੀ ਦੂਸਰੀ ਭੈਣ ਹੈਸੀ ਹਥ ਖਾਲਸੇ ਨੇ ਪੂਰੇ ਲਾਇ ਭਾਈ
ਹੋ ਗਈ ਬਰਬਾਦ ਕਰਤਾਰ ਸਿੰਘਾ ਥੋਲੇ ਅਜੇ ਭੀ ਹੈਣ ਗਵਾਹਿ ਭਾਈ

## ਤਥਾ

ਏਸ ਵਾਰ ਲੁਟੀ ਅਹੀ ਖਾਲਸੇ ਨੇ ਓਸ ਤਾਬ ਤੇ ਮੁੜ ਨ ਆਈ ਸੁਣੋ
ਸਿਰ ਹਿੰਦ ਦਾ ਏਸ ਨੂੰ ਆਖਦੇ ਸਨ ਮਿਟੀ ਸਿੰਘਾਂ ਨੇ ਬੁਰੀ ਉਡਾਈ ਸੁਣੋ
ਦੂਰ ਦੂਰ ਪਏ ਥੋਲੇ ਅਜ ਤੋੜੀ ਦੇ ਰਹੇ ਨੇ ਖਾਸ ਗਵਾਹੀ ਸੁਣੋ
ਏਥੇ ਹਾਕਮਾਂ ਨੇ ਵਡੇ ਜ਼ੁਲਮ ਕੀਤੇ ਸਜ਼ਾ ਖਾਲਸੇ ਤੋਂ ਉਹਦੀ ਪਾਈ ਸੁਣ
ਅਹੀ ਉੱਜੜੀ ਮੁੜਕੇ ਅਜ ਤੋੜੀ ਓਸੇ ਤਰ੍ਹਾਂ ਨ ਕਿਸੇ ਵਸਾਈ ਸੁਣੋ
ਸਾਡੇ ਨਾਲ ਸਿੰਘਾਂ ਕੀਤੀ ਬਹੁਤ ਬੁਰੀ ਢਠ ਦੇਣ ਮਕਾਨ ਦੁਹਾਈ ਸੁਣੋ
ਜਹੇ ਪਾਪ ਕੀਤੇ ਤਹੇ ਪਏ ਪਲੇ ਦੂਰ ਹੋਈ ਸਰਹੰਦ ਦੀ ਸ਼ਾਹੀ ਸੁਣੋ
ਜਬਰਦਸਤ ਏਹ ਕੌਮ ਕਰਤਾਰ ਸਿੰਘਾ ਆਖੀ ਮੂੰਹੋਂ ਸੋ ਕਰ ਵਖਾਈ ਸੁਣੋ

### ਵਾਕ ਕਵੀ

ਏਸ ਲੁਟ ਤੋਂ ਸਿੰਘਾਂ ਨੇ ਹਥ ਰੰਗੇ ਕਾਬੂ ਜੰਗੀ ਸਾਮਾਨ ਭੀ ਆਏ ਬਹੁਤੇ
ਹਰ ਇਕ ਨੇ ਝੋਲੀਆਂ ਭਰ ਲਈਆਂ ਖੁਸ਼ੀ ਹੋ ਜਕਾਰੇ ਗਜਾਏ ਬਹੁਤੇ
ਨਾਲੇ ਗੁਰਾਂ ਦਾ ਵਾਕ ਭੀ ਹੋਯਾ ਪੂਰਾ ਏਹ ਖਾਲਸੇ ਸ਼ੁਕਰ ਮਨਾਏ ਬਹੁਤੇ
ਗੁਰੂ ਮਾਰੀ ਉਜਾੜ ਕਰਤਾਰ ਸਿੰਘਾ ਦਾਨ ਆਜਜ਼ਾਂ ਤਈਂ ਦਵਾਏ ਬਹੁਤੇ

### ਸਿੰਘਾਂ ਦਾ ਦੌਰਾ

ਲੁਟ ਪੁਟ ਸਰਹੰਦ ਬਰਬਾਦ ਕਰਕੇ ਚਲੇ ਅਗਾਂ ਨੂੰ ਵਾਗ ਉਠਾਏ ਭਾਈ
()ਸ਼ੈਰੋਂ ਬਾਰੂਲਾ ਕਿਲ੍ਹਾ ਜਾ ਲੁਟਿਓ ਨੇ ਓਥੋਂ ਬਹੁਤ ਸਾਮਾਨ ਲਿਆਏ ਭਾਈ
ਪਾਇਲ, ਬਸੀ, ਬਾਨੂੜ ਤੇਈ ਸੜੂਜੀ ਆਲਾ ਸਿੰਘ ਨੇ ਲਏ ਦਬਾਏ ਭਾਈ
ਘੋਲੇ ਲਏ ੦ਖਰੀਦ ਸਰਹੰਦ ਵਾਲੇ ਕਰ ਪਚੀ ਹਜਾਰ ਅਦਾਏ ਭਾਈ
ਆਣ ਹੌਂਸਲੇ ਸਿੰਘਾਂ ਦੇ ਵਧ ਗਏ ਵਡੀ ਫਤੇ ਸਰਹੰਦ ਤੇ ਪਾਏ ਭਾਈ
ਕੋਟ ਕਛੂਏ ਨੂੰ ਜਾ ਕੇ ਘੇਰਿਓ ਨੇ ਹਾਲ ਹੂਲ ਤੇ ਸ਼ੋਰ ਮਚਾਏ ਭਾਈ
ਫਤੇ ਅਲੀ ਮੁਹੰਮਦ ਸ਼ਾਹ ਅਗੋਂ ਲੜਿਆ ਫਿਰ ਥੋੜ੍ਹਾ ਜੋਰ ਲਾਏ ਭਾਈ
ਹਲਾ ਸਿੰਘਾਂ ਦਾ ਉਨਾਂ ਕੀਹ ਰੋਕਨਾ ਸੀ ਸ਼ੈਹਰ ਲੁਟਿਆ ਖਾਲਸੇ ਧਾਏ ਭਾਈ
ਰੋਪੜ, ਕਿੜੀ, ਕਕਰਾਲੇ ਖਮਾਨੋਂ ਆਦਿਕ ਸ਼ਾਹਬਾਦ ਮੁਲਾਨਾ ਲੁਟਾਏ ਭਾਈ
ਹਲਾ ਕੀਤਾ ਸਢੌਰੇ ਤੇ ਬੂੜੀਏ ਤੇ ਲਈਆਂ ਦੌਲਤਾਂ ਬਹੁਤ ਕਢਾਏ ਭਾਈ
ਸਭੇ ਖਾਨ ਛੋਟੇ ਛੋਟੇ ਝਾੜ ਲਏ ਵਜੇ ਪੁਰ ਸਹਾਰਨੇ ਜਾਏ ਭਾਈ
ਰਹਿਮਤੁਲਾ, ਅਬਦੁਲਾਂ ਕਰਤਾਰ ਸਿੰਘਾ ਚੰਗੇ ਲੜੇ ਅਗੋਂ ਜੋਰ ਲਾਏ ਭਾਈ

### ਜੰਗ ਸਹਾਰਨ ਪੁਰ

ਸਿੰਘਾਂ ਘੇਰਿਆ ਜਦੋਂ ਸਹਾਰਨੇ ਨੂੰ ਲਈ ਕਰ ਅਮੀਰਾਂ ਤਕੜਾਈ ਚੰਗੀ
ਉਤੇ ਕੋਟ ਜੰਜੈਲ ਜੰਬੂਰੇ ਚਾੜੇ ਤੀਰਾਂ ਗੋਲੀਆਂ ਦੀ ਬਰਖਾ ਲਾਈ ਚੰਗੀ
ਮੂੰਹ ਭੰਨਿਆਂ ਮਾਰਕੇ ਖਾਲਸੇ ਦਾ ਚੜ੍ਹੀ ਸਾਰੀ ਖੁਮਾਰੀ ਤਾਂ ਲਾਹੀ ਚੰਗੀ

---

()ਇਹ ਕਿਲ੍ਹਾ ਬੜਾ ਪਕਾ ਸੀ ਸਰਹੰਦ ਦੇ ਲੋਕ ਧਨ ਲੈ ਕੇ ਉਥੇ ਜਾ ਵੜੇ, ਓਸ ਵੇਲੇ ਰਾਣੇ ਸਿੰਘ ਰਾਜਪੂਤ ਬਾਦਸ਼ਾਹ ਵਲੋਂ ਕਿਲੇ ਦਾ ਅਫਸਰ ਸੀ, ਸਿੰਘਾਂ ਤੋਂ ਡਰਦਾ ਕਿਲਾ ਛਡਕੇ ਨਠ ਗਿਆ, ਓਥੋਂ ਸਿੰਘਾਂ ਦੇ ਹਥ ਬਹੁਤ ਸਾਮਾਨ ਆਇਆ ਤੇ ਕਿਲ੍ਹਾ ਭਾਈ ਬੁਢਾ ਸਿੰਘ ਨੂੰ ਪੰਥ ਨੇ ਦੇ ਦਿਤਾ ਪਰੰਤੂ ਬੀਸ ਹਜ਼ਾਰ ਰੁਪਯਾ ਦੇ ਕੇ ਸ੍ਰੀ ਆਲਾ ਸਿੰਘ ਨੇ ਆਪਣੇ ਕਬਜੇ ਕਰ ਲਏ। ੦ਖਾਲਸੇ ਤੋਂ।

ਲੋਕ ਮਦਦੀ ਦੀਨ ਦੇ ਬਹੁਤ ਆਏ ਮਚੀ ਤੁਲਵੀਂ ਖੂਬ ਲੜਾਈ ਚੰਗੀ
ਅਗੇ ਸਿੰਘ ਤਾਂ ਜੰਗ ਦੇ ਮਛ ਹੀ ਸੇ ਕੀਤੀ ਹਾਕਮਾਂ ਹਥ ਦਖਾਈ ਚੰਗੀ
ਜਦ ਸਿੰਘਾਂ ਦਾ ਬਹੁਤ ਨੁਕਸਾਨ ਹੋਯਾ ਚਿਪ ਉਨਾਂ ਤਾਈਂ ਚੜ੍ਹ ਆਈ ਚਗੀ
ਅਗੇ ਹੋ ()ਸਰਦਾਰਾਂ ਨੇ ਬੋਲ ਹਲਾ ਵਾਢ ਤੇਗ ਦੀ ਤੁਰਤ ਕਰਾਈ ਚੰਗੀ
ਹਲਾ ਤੇਗ ਦਾ ਲੋਕ ਨ ਝਲ ਸਕੇ ਸਿੰਘਾਂ ਹੋ ਨਸ਼ਗ ਖੜਕਾਈ ਚੰਗੀ
ਅਗੇ ਤੇਗ ਦੇ ਠਹਿਰਨਾ ਔਖ ਬਨਿਆ ਗਏ ਨਠ ਕਰਾ ਸਫਾਈ ਚੰਗੀ
ਸਿੰਘਾਂ ਲੁਟਿਆ ਸ਼ਹਿਰ ਕਰਤਾਰ ਸਿੰਘਾ ਮਾਯਾ ਖਾਲਸੇ ਦੇ ਹਥ ਆਈ ਚੰਗੀ

## ਸਿੰਘਾਂ ਅੰਬਲੀ ਲੁਟਨੀ

ਸਿੰਘ ਪਾਕੇ ਫਤੇ ਸਹਾਰਨੇ ਤੇ ਜਾਂਦੇ ਸਤਿਗੁਰਾਂ ਦੇ ਗੀਤ ਗਾਂਵਦੇ ਸਨ
ਅਗੇ ਅੰਬਲੀ ਆਈ ਗੁਸਾਈਆਂ ਦੀ ਓਹ ਭੀ ਭਾਰੀ ਜਮਾਤ ਰਖਾਂਵਦੇ ਸਨ
ਰਹਿੰਦਾ ਕਈ ਹਜ਼ਾਰ ਲੜਾਕੇ ਸਾਧੂ ਲੁਟ ਪੁਟ ਕੇ ਮੁਲਕ ਨੂੰ ਖਾਂਵਦੇ ਸਨ
ਪਕਾ ਕਿਲ੍ਹਾ ਉਨਾਂ ਪਾਸ ਬੜਾ ਭਾਰੀ ਜ਼ੋਰ ਤੋਪ ਜੰਬੂਰੇ ਦਖਾਂਵਦੇ ਸਨ
ਵਾੜਾ ਉਨਾਂ ਨੇ ਮਾਰਿਆ ਦੂਰ ਤੋੜੀ ਬੜਾ ਲੋਕਾਂ ਦੇ ਤਈਂ ਸਤਾਂਵਦੇ ਸਨ
ਜਹੜੇ ਗੰਗਾ ਦੇ ਜਾਤਰੂ ਨ੍ਹਾਉਨ ਵਾਲੇ ਦੂਰ ਦੂਰ ਦੇਸਾਂ ਵਿਚੋਂ ਆਂਵਦੇ ਸਨ
ਓਹੋ ਰਾਹ ਸੀ ਗੰਗਾ ਨੂੰ ਜਾਵਨੇ ਦਾ ਵਾੜਾ ਟਪ ਨ ਲੰਘਨੇ ਪਾਂਵਦੇ ਸਨ
ਦੋ ਰਾਹ ਸੀ ਸਾਧੂਆਂ ਰਖੇ ਹੋਏ ਓਥੋਂ ਲੋਕਾਂ ਦੇ ਤਈਂ ਲੰਘਾਂਵਦੇ ਸਨ
ਇਕ ਸਿਰ ਦਾ ਸਵਾ ਰੁਪਯਾ ਲੈਂਦੇ ਗਡੀ ਊਠ ਤਾਈਂ ਚਾਰ ਲਾਂਵਦੇ ਸਨ
ਜੇਹੜਾ ਟਪਕੇ ਵਾੜਿਓਂ ਲੰਘ ਜਾਵੇਂ ਓਹਨੂੰ ਸਖਤ ਸਜਾ ਦਵਾਂਵਦੇ ਸਨ
ਭੰਗਾਂ ਪੀਕੇ ਲੋਕਾਂ ਨੂੰ ਤੰਗ ਕਰਦੇ ਮਾੜੇ ਪਿੰਡਾਂ ਨੂੰ ਲੁਟ ਲੈ ਆਂਵਦੇ ਸਨ
ਓਹ ਸਾਧ ਕਿ ਸਾਹਨ ਕਰਤਾਰ ਸਿੰਘਾ ਫਿਟੇ ਹੋਏ ਡਟੇ ਖੌਰੂ ਪਾਂਵਦੇ ਸਨ

ਤਥਾ

ਦਲ ਖਾਲਸੇ ਦਾ ਜਦੋਂ ਗਿਆ ਉਥੇ ਉਹਨਾਂ ਸਾਧੂਆਂ ਆਨ ਅਟਕਾਯਾ ਜੀ
ਦਿਹੋ ਸਵਾ ਰੁਪਯਾ ਜੇ ਜੀ ਪਰਤੀ ਲੰਘਨ ਦਿਆਂਗੇ ਤਾਂ ਸੁਨਾਯਾ ਜੀ

()ਸਰਦਾਰ ਬਘੇਲ ਸਿੰਘ, ਜਸਾ ਸਿੰਘ ਆਹਲੂਵਾਲੀਆ, ਜਸਾ ਸਿੰਘ ਰਾਮਗੜੀਆ, ਰਾਇ ਸਿੰਘ ਨਾਨੂੰ ਸਿੰਘ ਤਾਰਾ ਸਿੰਘ ਗੈਬਾ, ਭੰਗਾ ਸਿੰਘ, ਸਾਹਿਬ ਸਿੰਘ, ਕੁੰਡਾ ਸਿੰਘ ਆਦਿਕ ।

ਸਿੰਘਾਂ ਜਾਣਕੇ ਸਾਧ, ਹੋ ਨਰਮ ਬਹੁਤੇ ਆਖ ਬਹੁਤ ਵਾਰੀ ਸਮਝਾਯਾ ਜੀ
ਝੂਹੀ ਚੋਲੀਂ ਗਿਝੀ ਭਲਾ ਕਦੋਂ ਮੁੜੇ ਓਹਨਾਂ ਡੰਡੇ ਦਾ ਜੋਰ ਜਤਾਯਾ ਜੀ
ਅੰਤ ਖਾਲਸੇ ਨੇ ਹਲਾ ਬੋਲ ਦਿਤਾ ਅਗੇ ਸਾਧੂਆਂ ਦੇ ਤਾਈਂ ਲਾਯਾ ਜੀ
ਤੇਗਾਂ ਵੇਖ ਕੇ ਸਾਧ ਹੋ ਪਤਰਾ ਗਏ ਸਿੰਘਾਂ ਕਿਲੇ ਨੂੰ ਪੈਰ ਉਠਾਯਾ ਜੀ
ਸ਼ਹਿਰ ਸਣੇ ਕਿਲ੍ਹਾ ਲਿਆ ਲੁਟ ਸਾਰਾ ਵਾੜਾ ਲਾਕੇ ਅਗ ਜਲਾਯਾ ਜੀ
ਬੁਰਾ ਹਾਲ ਕੀਤਾ ਮਾਰ ਸਾਧੂਆਂ ਦਾ ਅਗੇ ਵਾਸਤੇ ਰਾਹ ਖੁਲ੍ਹਾਯਾ ਜੀ
ਡਕੇ ਜਾਤਰੂ ਮੁੜ ਨ ਸਾਧੂਆਂ ਨੇ ਸਿੰਘਾਂ ਇਹ ਉਪਕਾਰ ਕਮਾਯਾ ਜੀ
ਓਥੋਂ ਜਵਾਲਾ ਪੁਰ ਜਾ ਕਰਤਾਰ ਸਿੰਘਾ ਧਨ ਪੰਡਿਆਂ ਕੋਲੋਂ ਕਢਾਯਾ ਜੀ

### ਸਿੰਘ ਦੇਸ ਨੂੰ ਮੁੜੇ

ਗੰਗਾ ਖਾਲਸੇ ਜਾ ਅਸ਼ਨਾਨ ਕੀਤਾ ()ਦਾਨ ਆਜਜ਼ਾਂ ਤਾਈਂ ਦਵਾਏ ਬਹੁਤੇ
ਉਥੋਂ ਲੰਘ ਮੀਰਾਂ ਪੁਰ, ਦੇਊ ਬੰਦਰ ਕਨਖਲ ਤੇ ਹਥ ਉਠਾਏ ਬਹੁਤੇ
ਜਾਏ ਘੇਰਿਆ ਸ਼ਹਿਰ ਲੰਡੇਰੇ ਤਾਈਂ ਜੋਰ ਖਾਲਸੇ ਫੇਰ ਜਤਾਏ ਬਹੁਤੇ
ਰਾਏ ਮਲ ਗੁਜਰ ਵੀਹ ਹਜ਼ਾਰ ਦਿਤਾ ਨਾਲ ਵਾਸਤੇ ਆਨਕੇ ਪਾਏ ਬਹੁਤੇ
ਮੁਰਦਾਬਾਦ, ਨਗੀਨਾ, ਨਜੀਬਾ ਬਾਦੋਂ ਧਨ ਖਾਲਸੇ ਦੇ ਹਥ ਆਏ ਬਹੁਤੇ
ਅਨੂਪ ਸ਼ੈਹਰ, ਚੰਦੌਲੀ, ਮੁਕਤੇਸ਼ਰੇਂ ਭੀ ਸਿੰਘਾਂ ਗਫੇ ਆਨੰਦ ਦੇ ਲਾਏ ਬਹੁਤੇ
ਏਸੇ ਤਰ੍ਹਾਂ ਜੋ ਆਉਂਦਾ ਗਿਆ ਅਗੇ ਨਜ਼ਰਾਂ ਲੈ ਲੈ ਭਾਰ ਲਦਾਏ ਬਹੁਤੇ
ਮੁੜ ਆਏ ਪਛਾਂਹ ਕਰਤਾਰ ਸਿੰਘਾ ਵਿਚੋਂ ਮਾਯਾ ਦੇ ਲੋਭ ਭਰਮਾਏ ਬਹੁਤੇ

### ਵਾਕ ਕਵੀ

ਤਵਾਰੀਖ ਚਹਾਰ ਗੁਲਜ਼ਾਰ ਅੰਦਰ ਲਿਖਯਾ ਹੈ ਹਰਚਰਨ ਦਾਸ ਸਮਝੋ
ਤੀਹ ਚਾਲੀ ਹਜ਼ਾਰ ਸਿੰਘ ਹੋ ਕਠਾ ਲਥਾ ਸ਼ਹਿਰ ਮੇਰਠ ਦੇ ਪਾਸ ਸਮਝੋ
ਨਜਬੁਦੌਲਾ ਵਜ਼ੀਰ ਜੋ ਦਿਲੀ ਦਾ ਸੀ ਓਥੇ ਰਹਿੰਦਾ ਹੈਸੀ ਓਹ ਖਾਸ ਸਮਝੋ
ਓਹਦਾ ਸ਼ਹਿਰ ਕਰ ਕਿਸੇ ਨ ਲੁਟਿਆ ਸੀ ਧਨੀ ਵਸਦੇ ਨਾਲ ਧ੍ਰਵਾਸ ਸਮਝੋ
ਹਲਾ ਖਾਲਸੇ ਓਸ ਤੇ ਜਾ ਕੀਤਾ ਨਠੇ ਛਡ ਰਈਸ ੦ਅਵਾਸ ਸਮਝੋ

---

()ਦਾਨ ਦੇਣਾ ਤਾਂ ਸਿੰਘਾਂ ਦੀ ਉਤਕਾਰਤਾ ਸੀ, ਪਰ ਏਹ ਦਾਨ ਏਸ ਖਿਆਲ ਨਾਲ ਨਹੀਂ ਸੀ ਕਿ ਅਸਾਂ ਗੰਗਾ ਦਾ ਸ਼ਨਾਨ ਕੀਤਾ ਹੈ ਜੋ ਸਾਡੇ ਪਾਪ ਦੂਰ ਹੋ ਗਏ ਹਨ। ੦ਘਰ।

ਲੁਟ ਪੁਟਕੇ ਸ਼ਹਿਰ ਕਰਤਾਰ ਸਿੰਘਾ ਸਿੰਘ ਕਰਨ ਲਗੇ ਉਹਦਾ ਨਾਸ ਸਮਝੋ

ਤਥਾ

ਜੋਰ ਸਿੰਘਾਂ ਦਾ ਝਲਿਆ ਗਿਆ ਨਾਹੀਂ ਛਡ ਗਏ ਅਮੀਰ ()ਐਵਾਨ ਲਥੇ
ਅਨਰੁਧ ਸਿੰਘ ਤੇ ਲਾਲ ਬਿਹਾਰੀ ਦੋਵੇਂ ਕੁਝ ਫੌਜ ਲੈ ਆਨ ਮੈਦਾਨ ਲਥੇ
ਏਨੇ ਚਿਰ ਨੂੰ ਬੇਟਾ ਵਜ਼ੀਰ ਸਾਹਿਬ ਸ਼ਾਹੀ ਫੌਜ ਲੈ ਗਜ ਜਵਾਨ ਲਥੇ
ਖਾਂ ਜਾਬਤਾ ਉਸ ਦਾ ਨਾਮ ਆਹਾ ਤੇਗਾਂ ਧੂਹ ਕੇ ਜੰਗ ਮਚਾਨ ਲਥੇ
ਸ਼ਾਹੀ ਫੌਜ ਦਾ ਜੋਰ ਪੈ ਗਿਆ ਬਹੁਤਾ ਉਥੇ ਖਾਲਸੇ ਦੇ ਬੂਰੇ ਘਾਨ ਲਥੇ
ਬਹੁਤੇ ਮਰ ਗਏ ਥੋੜੇ ਕਰਤਾਰ ਸਿੰਘਾ ਭਜੇ ਜਿੰਦ ਲੈ ਦਿਲੋਂ ਗੁਮਾਨ ਲਥੇ

ਸਿੰਘਾਂ ਦੇਸ ਮਲਿਆ

ਸਿੰਘ ਮੁੜਕੇ ਵਿਚ ਪੰਜਾਬ ਆਏ ਮਾਰ ਜਾਲਮਾਂ ਕੰਮ ਸਵਾਰ ਭਾਈ
ਕਾਠੀ ਵੰਡ ਲਿਆ ਕਰ ਦੇਸ ਸਾਰਾ ਬੈਠੇ ਤਲਕੇ ਮਲ ਸਰਦਾਰ ਭਾਈ
ਟਕੇ ਆਪ ਉਗਰਾਹ ਕੇ ਖਾਨ ਲਗੇ ਹਾਕਮ ਤੁਰਕ ਕਢੇ ਸਾਰੇ ਮਾਰ ਭਾਈ
ਹਰੀ ਸਿੰਘ ਭੰਗੀ ਮੁਲਤਾਨ ਗਿਰਦਾ ਦੂਰ ਦੂਰ ਤੋੜੀ ਲੈ ਸੰਭਾਰ ਭਾਈ
ਚੜ੍ਹ ਸਿੰਘ ਪੁਠੋਹਾਰ ਮਲਿਆ ਜਾ ਥਾਂ ਥਾਂ ਤੇ ਫੌਜ ਉਤਾਰ ਭਾਈ
ਓਧਰ ਮਿਸਲਘਨਈਆਂ ਦੀ ਜੋਰਕਰਕੇ ਨਕਾ ਲੰਮਾ ਲੈ ਲਏ ਵਿਚਾਰ ਭਾਈ
ਪਸਰੂਰ ਤੇ ਨਾਲ ਗੁਰਦਾਸ ਪੁਰਾ ਲਿਆ ਮਲ ਘਨਈਆ ਨੇ ਧਾਰ ਭਾਈ
ਬਟਾਲਾਇਰਦਗਿਰਦਾਲਿਆ ਰਾਮਗੜ੍ਹੀਆਂ ਦੇਸਵੰਡਿਆਨਾਲਪਿਆਰ ਭਾਈ
ਡਲੇ ਵਾਲੀਆਂ ਅਤੇ ਬਘੇਲ ਸਿੰਘ ਨੇ ਦਵਾਬਾ ਮਲਯਾ ਜੋਰ ਤਲਵਾਰ ਭਾਈ
ਸ਼ਾਹ ਵਲੀ ਖਾਂ ਖਾਨ ਜਾਲੰਧਰੀ ਨੂੰ ਬਾਹਰ ਕਢਿਆ ਕਰ ਖਵਾਰ ਭਾਈ
ਕਸਬ ਚੂਹਣੀਆਂ ਆਦਫੈਜ਼ਲਾ ਪੁਰੀਆਂ ਮਲ ਲਏ ਸਤਲੁਜ ਕਨਾਰ ਭਾਈ
ਸਿੰਘਾਂ ਮਲਯਾ ਦੇਸ ਕਰਤਾਰ ਸਿੰਘਾ ਵੇਖੋ ਰੰਗ ਹੁਣ ਤੁਸੀਂ ਕਰਤਾਰ ਭਾਈ

ਤਥਾ

ਏਸੇ ਤਰਾਂ ਕਰੋੜੀਆ ਮਲ ਲਿਆ ਹਿਸਾ ਕੁਝ ਦਵਾਬੇ ਦਾ ਜਾਨ ਬੇਲੀ
ਸਯਾਲਕੋਟ ਸ਼ਹੀਦਾਂ ਦੀ ਮਿਸਲ ਲਿਆ ਲਗੇ ਆਪਣੀ ਕਰਨ ਗਜ਼ਾਨ ਬੇਲੀ

()ਦਰਵਾਜ਼ੇ ॥

ਆਰ ਪਾਰ ਸਤਲੁਜ ਦਾ ਮਾਰ ਬੈਠੇ ਆਹਲੂਵਾਲੀਏ ਮਰਦ ਮੈਦਾਨ ਬੇਲੀ
ਲਗੇ ਸਭ ਸਰਦਾਰ ਉਗਰਾਹੁਨ ਟਕਾ ਉਠ ਗਏ ਹਾਕਮ ਮੁਸਲਮਾਨ ਬੇਲੀ
()ਯਾਰਾਂ ਜਥੇ ਭਾਰੇ ਹੋਏ ਖਾਲਸੇ ਦੇ ਦਿਨ ਪਲਟ ਗਏ ਹੋਰ ਆਨ ਬੇਲੀ
ਹਿੰਮਤ ਨਾਲ ਇਤਫਾਕ ਕਰਤਾਰ ਸਿੰਘਾ ਸਿੰਘਾਂ ਮਲਯਾ ਦੇਸ ਪਛਾਨ ਬੇਲੀ

## ਤੈਮੂਰ ਸ਼ਾਹ ਨੇ ਲਾਹੌਰ ਨੂੰ ਛਡ ਜਾਣਾ

ਏਧਰ ਸਿੰਘ ਸਰਦਾਰਾਂ ਨੇ ਜ਼ੋਰ ਫੜਿਆ ਹਾਕਮ ਤੇਗ ਦੇ ਜੋਰ ਦਬਾਏ ਭਾਈ
ਸਿੰਘ ਕਰ ਉਗਰਾਹੀਆਂ ਖਾਣ ਲਗੇ ਟਕਾ ਵਿਚ ਲਾਹੌਰ ਨਾ ਜਾਏ ਭਾਈ
ਅਹਿਮਦਸ਼ਾਹ ਦਾ ਪੁਤ ਤੈਮੂਰਸ਼ਾਹ ਸੀ ਗਿਆ ਵੇਖਕੇ ਹਾਲ ਘਬਰਾਏ ਭਾਈ
ਖਵਾਜੇ ਹਮੀਦ ਖਾਂ, ਕਾਬਲੀ ਮਲ ਤਾਈਂ ਚਾ ਸਪੁਰਦ ਲਾਹੌਰ ਕਰਾਏ ਭਾਈ
ਆਪ ਭਜ ਗਿਆ ਦੇਸ ਆਪਨੇ ਨੂੰ ਬਾਦਸ਼ਾਹ ਨੂੰ ਜਾ ਸੁਨਾਏ ਭਾਈ
ਸਿੰਘਾਂ ਮਲ ਲਿਆ ਹੁਣ ਦੇਸ ਸਾਰਾ ਸਾਡੀ ਚਲਦੀ ਵਾਹ ਨ ਕਾਏ ਭਾਈ
ਓਧਰ ੦ਸਰਬੁਲੰਦ ਰੁਤਾਸ ਵਿਚੋਂ ਚੜ੍ਹਤ ਸਿੰਘ ਨੇ ਕਢਿਆ ਧਾਏ ਭਾਈ
ਕੀਤੀ ਓਸ ਭੀ ਹਾਲ ਪੁਕਾਰ ਜਾ ਕੇ ਗੁਸੇ ਬਾਦਸ਼ਾਹ ਤਾਈਂ ਚੜ੍ਹਾਏ ਭਾਈ
ਏਧਰ ਕਾਬਲੀ ਮਲ ਨੂੰ ਖਾਲਸੇ ਦਾ ਡਰ ਰਾਤ ਦਿਨੇ ਰਿਹਾ ਖਾਏ ਭਾਈ
ਵਿਚੋਂ ਸਿੰਘਾਂ ਦੇ ਨਾਲ ਓਹ ਮੇਲ ਰਖੇ ਜੋ ਕਹਿਨ ਸੋ ਹੁਕਮ ਕਮਾਏ ਭਾਈ
ਏਹ ਭੀ ਪੁਜੀਆਂ ਖਬਰਾਂ ਬਾਦਸ਼ਾਹ ਨੂੰ ਗੁਸੇ ਓਸਦੇ ਦਿਲ ਸਮਾਏ ਭਾਈ

---

()ਮਿਸਲ ਕਲਸੀਆਂ ਕਰੋੜੀਆਂ ਵਿਚੋਂ ਹੀ ਨਿਕਲ ਕੇ ਵਖਰੀ ਹੋ ਗਈ ਸੀ ਤੇ ਫੇਰ ਗਿਣਤੀ ਵਿਚ ਬਾਰਾਂ ਮਿਸਲਾਂ ਹੋ ਗਈਆਂ।

੦ਸਰਦਾਰ ਚੜ੍ਹਤ ਸਿੰਘ ਨੇ ਸਰਬੁਲੰਦ ਖਾਂ ਨੂੰ 'ਏਹ ਅਹਿਮਦਸ਼ਾਹ ਦਾ ਰਿਸ਼ਤੇਦਾਰ ਸੀ' ਰੁਤਾਸ ਵਿਚੋਂ ਜਾ ਕੇ ਫੜ ਲਿਆ ਤੇ ਕਿਲ੍ਹਾ ਆਪਨੇ ਕਬਜ ਕਰ ਲਿਆ ਪਰ ਫਰ ਓਸ ਨੂੰ ਸਿਰੋਪਾ ਦੇ ਕੇ ਛਡ ਦਿਤਾ ਉਸਨੇ ਕਾਬਲ ਜਾ ਕੇ ਬਾਦਸ਼ਾਹ ਪਾਸ ਚੜਤ ਸਿੰਘ ਦੀ ਬੜੀ ਸਿਫਤ ਕੀਤੀ,ਜਿਸਦੇ ਬਦਲੇ ਬਾਦ-ਸ਼ਾਹ ਨੇ ਦੋ ਲਖ ਦਾ ਪ੍ਰਗਨਾ ਗੁਜਰਾਂ ਵਾਲੇ ਦਾ ਪਟਾ ਚੜਤ ਸਿੰਘ ਦੇ ਨਾਮ ਲਿਖ ਭੇਜਿਆ ਤੇ ਏਹ ਭੀ ਫਰਮਾਇਸ਼ ਪਾਈ ਕਿ ਆਪ ਵਿਚ ਹਕੇ ਸਿੰਘ ਸਰਦਾਰਾਂ ਨੂੰ ਪੰਜਾਬ ਦਿਵਾਦਿਹੋ ਤੇ ਜਿਵੇਂ ਸਰਦਾਰ ਆਲਾ ਸਿੰਘ ਨੇ ਸਾਲ ਦਾ ਡਿੰਨ ਲਖ ਦੇਣਾ ਲਿਖ ਦਿਤਾ ਹੈ ਏਸ ਤਰਾਂ ਸਾਰੇ ਸਰਦਾਰ ਜਿਨਾਂ ਜਿਨਾਂ ਖਰਾਜ ਮੁਨਾਸਬ ਹੋਵੇ ਮੈਨੂੰ ਦੇਣਾ ਲਿਖ ਦੇਣ। ਜਦ ਸਰਦਾਰ ਚੜਤ ਸਿੰਘ ਨੇ ਪੰਥ ਅਗੇ ਬਾਦਸ਼ਾਹ ਦੀ ਅਰਜ਼ੀ ਪੇਸ਼ ਕੀਤੀ ਤਾਂ ਸਭ ਸਰਦਾਰਾਂ ਨੇ ਆਖਿਆ ਕਿ ਅਸੀਂ ਵਾਹਿਗੁਰੂ ਦੀ ਕ੍ਰਿਪਾ ਨਾਲ ਤੇਗ ਦੇ ਜੋਰ ਪੰਜਾਬ ਬਲਕਿ ਹਿੰਦੁਸਤਾਨ ਭੀ ਲੈਣਾ ਹੈ ਅਸੀਂ ਤੁਰਕ ਨੂੰ ਕਿਉਂ ਟਕੇ ਦਈਏ।

ਕੀਤੀ ਓਸ ਚੜ੍ਹਾਈ ਪੰਜਾਬ ਵਲੇ ਜੰਗੀ ਸਾਜ਼ ਸਮਾਨ ਲਦਾਏ ਭਾਈ
ਸੰਮਤ ਠਾਰਾਂ ਸੌ ਇਕੀ ਕਰਤਾਰ ਸਿੰਘਾ ਨੌਮੀ ਵਾਰ ਮੁਹਿੰਮ ਏਹ ਪਾਏ ਭਾਈ

### ਅਹਿਮਦਸ਼ਾਹ ਦਾ ਨੌਵਾਂ ਧਾਵਾ ਪੰਜਾਬ ਤੇ

ਅਹਿਮਦਸ਼ਾਹ ਭੀ ਕਾਬਲੋਂ ਚੜ੍ਹ ਆਯਾ ਦਾ ਖਾਲਸੇ ਨੂੰ ਹਥ ਆ ਗਿਆ
ਦੇਸ ਛਡ ਗਏ ਲਾਂਭ ਹੋ ਸਾਰੇ ਸਿਧਾ ਉਹ ਲਾਹੌਰ ਨੂੰ ਧਾ ਗਿਆ
ਸਿੰਘ ਉਸਦੇ ਹਥ ਨ ਕੋਈ ਆਯਾ ਗੁਸਾ ਵਿਚੇ ਹੀ ਵਿਚ ਪਚਾ ਗਿਆ
ਬੜਾ ਕਾਬਲੀ ਮਲ ਤੇ ਹੋ ਗੁਸੇ ਨਾਇਬ ਉਸ ਨੂੰ ਸ਼ਾਹ ਬਨਾ ਗਿਆ
ਦਾਵਰ ਖਾਂ ਨੂੰ ਸੂਬਾ ਲਾਹੌਰ ਕਰਕੇ ਖਾਂ ਜਹਾਂ ਨੂੰ ਏਹ ਸਖਾ ਗਿਆ
ਤੂੰ ਸਿੰਘਾਂ ਦਾ ਕਰੀਂ ਇਲਾਜ ਕੋਈ ਆਖ ਪਿਛਾਂ ਨੂੰ ਵਾਂਗ ਭਵਾ ਗਿਆ

### ਜਹਾਨ ਖਾਂ ਪੰਜਾਬ ਨੂੰ ਛਡ ਜਾਣਾ

ਏਧਰ ਕਾਬਲੀ ਮਲ ਨੇ ਦਾਉ ਲਾ ਕੇ ਦਾਵਰ ਖਾਂ ਨੂੰ ਕੈਦ ਕਰਾਇਆ ਜੀ
ਸਿੰਘਾਂ ਨਾਲ ਬਨਾ ਕੇ ਮੇਲ ਚੰਗਾ ਸ਼ੋਰ ਦੇਸ ਦੇ ਵਿਚ ਪਵਾਇਆ ਜੀ
ਕਰ ਕਢਿਆ ਜੰਗ ਸਿਆਲਕੋਟੋਂ ਉਹ ਸਿਧਾ ਰੁਤਾਸ ਨੂੰ ਧਾਇਆ ਜੀ
ਚੜ੍ਹਤ ਸਿੰਘ ਰੁਤਾਸ ਤੇ ਕਰ ਧਾਵਾ ਦੁਖੀ ਕਰਕੇ ਖਾਨ ਭਜਾਇਆ ਜੀ
ਡਿਠਾ ਉਸ ਜਾਂ ਠਹਿਰਨਾ ਬਹੁਤ ਔਖਾ ਪਲਾ ਕਰਕੇ ਸ਼ੁਕਰ ਛੁਡਾਇਆ ਜੀ
ਰੋਇਆ ਜਾਕੇ ਪਾਸ ਉਹ ਬਾਦਸ਼ਾਹ ਦੇ ਸ਼ਾਹ ਵਿਚ ਹੈਰਾਨੀ ਦੇ ਆਇਆ ਜੀ
ਗੁਸਾ ਖਾ ਕੇ ਫੇਰ ਕਰਤਾਰ ਸਿੰਘਾ ਵਾਰ ਦਸਵੀਂ ਹਲਾ ਬੁਲਾਇਆ ਜੀ

### ਅਹਿਮਦਸ਼ਾਹ ਦਾ ਦਸਵਾਂ ਧਾਵਾ ਪੰਜਾਬ ਤੇ

ਸਿਧਾ ਬਾਦਸ਼ਾਹ ਫੇਰ ਲਾਹੌਰ ਆਇਆ ਗੁਸੇ ਵਿਚ ਭਖਜਾ ਵੇਖ ਹਾਲ ਸਾਰਾ
ਫੜ ਕਾਬਲੀ ਮਲ ਨੂੰ ਕੈਦ ਕੀਤਾ ਜ਼ਬਤ ਕਰ ਲਿਆ ਉਸ ਦਾ ਮਾਲ ਸਾਰਾ
ਲੋਕਾਂ ਸ਼ਹ੍ਰਿ ਦਿਆਂ ਫਰਯਾਦ ਕਰਕੇ ਦਿਤਾ ਬਾਦਸ਼ਾਹ ਦਾ ਗੁਸਾ ਟਾਲ ਸਾਰਾ
ਉਸੇ ਤਰ੍ਹਾਂ ਮੁੜ ਸ਼ਾਹ ਕਰਤਾਰ ਸਿੰਘਾ ਉਹਦਾ ਦੇ ਦਿਤਾ ਖੁਸ਼ੀ ਨਾਲ ਸਾਰਾ

### ਸ਼ਾਹਜ਼ਾਦਾ ਤੈਮੂਰ ਗੁਸੇ ਹੋ ਗਿਆ

ਬੇਟਾ ਬਾਦਸ਼ਾਹ ਦਾ ਕਿਸੇ ਗਲ ਉਤੋਂ ਗੁਸੇ ਹੋ ਕੇ ਦੇਸ ਨੂੰ ਧਾਇਆ ਏ
ਬਿਨਾਂ ਪੁਛਿਆਂ ਪਿਛਾਂ ਨੂੰ ਮੁੜ ਗਿਆ ਗੁਸਾ ਸ਼ਾਹ ਦੇ ਦਿਲ ਸਮਾਇਆ ਏ

ਸ਼ਾਹ ਜਾ ਮੁਲਤਾਨ ਤੇ ਕਰ ਧਾਵਾ ਮੁਹੰਮਦ ਅਲੀ ਖਾਂ ਕੈਦ ਕਰਾਇਆ ਏ
ਓਹ ਸੀ ਤੈਮੂਰ ਦਾ ਯਾਰ ਭਾਰਾ ਸ਼ਕ ਸ਼ਾਹ ਨੂੰ ਏਸ ਪਵਾਇਆ ਏ
ਦਿਤਾ ਓਸ ਨੂੰ ਫੜ ਕੇ ਦੁਖ ਭਾਰਾ ਪੇਟ ਚੀਰ ਤੇ ਤੁਰਤ ਮਰਵਾਇਆ ਏ
ਸੂਬਾ ਖਾਂ ਸ਼ੁਜਾਹ ਕਰਤਾਰ ਸਿੰਘਾ ਉੱਤੇ ਚਾ ਮੁਲਤਾਨ ਬਠਾਇਆ ਏ

### ਬਾਦਸ਼ਾਹ ਜੰਮੂ ਥੀਂ ਹੋਕੇ ਕਾਬਲ ਗਿਆ

ਆਪ ਹੋ ਲਾਹੌਰ ਤੋਂ ਗਿਆ ਜੰਮੂ ਰਾਹ ਵਿਚ ਮੁਕਾਮ ਜਮਾਇਆ ਨ
ਸੂਬਾ ਕਾਬਲੀ ਮਲ ਭੀ ਨਾਲ ਗਿਆ ਅਗ੍ਹਾਂ ਜੰਮੂਓਂ ਓਹ ਸਿਧਾਇਆ ਨ
ਏਧਰ ਮੁੜ ਸਿੰਘਾਂ ਓਹੋ ਚਾਲ ਫੜੀ ਦੇਸ ਮਲ ਲਿਆ ਚਿਰ ਲਾਇਆ ਨ
()ਸਿੰਘ ਜਾ ਲਾਹੌਰ ਤੇ ਹੋਏ ਕਾਬਜ਼ ਮਲ ਕਾਬਲੀ ਪਰਤ ਕੇ ਆਇਆ ਨ
ਥਾਂ ਥਾਂ ਸਿੰਘਾਂ ਮੁੜ ਜੋਰ ਪਾਇਆ ਅਗੋਂ ਕਿਸੇ ਨੇ ਸਿਰ ਉਠਾਇਆ ਨ
ਤੁਰਕੀ ਜੋਰ ਟੁਟਾ ਕਰਤਾਰ ਸਿੰਘਾ ਕਿਸੇ ਖਾਲਸੇ ਨੂੰ ਹਥ ਪਾਇਆ ਨ

### ਰਾਜੇ ਜਵਾਹਰ ਮਲ ਦੀ ਦਿਲੀ ਤੇ ਚੜ੍ਹਾਈ

ਜਵਾਹਰ ਮਲ ਰਾਜਾ ਬਲੀ ਭਰਤ ਪੁਰੀਆਘੇਰ ਆਣਕੇਉਸਨੇ ਲਈ ਦਿਲੀ
ਵੈਰ ਨਾਲ ਵਜੀਰ ਨਜੀਬ ਖਾਂ ਦੇ ਕੀਤੀ ਉਸ ਨੇ ਮਾਰ ਕੇ ਸ਼ਾਹੀ ਢਿਲੀ
ਅੰਦਰ ਫੌਜ ਸ਼ਾਹੀਬਾਹਰ ਲੜੇ ਰਾਜਾ ਦਿਲੀ ਗਿਰਦ ਰਹੀ ਭਾਰੀ ਮਚ ਖਿਲੀ
ਤੰਗ ਹੋਇਆ ਵਜੀਰ ਕਰਤਾਰ ਸਿੰਘਾ ਤੇਜੀ ਕਰ ਦਿਤੀ ਰਾਜੇ ਮਾਰ ਜਿਲੀ

### ਵਾਕ ਕਵੀ

ਏਸ ਵੈਰ ਦਾ ਹਾਲ ਤਾਰੀਖ ਦਸੇ ਕਿਉਂ ਇਨ੍ਹਾਂ ਨੇ ਵੈਰ ਵਧਾਇਆ ਸੀ
ਸੂਰਜ ਮਲ ਰਾਜਾ ਏਹਦਾ ਬਾਪ ਹੈਸੀ ਉਸ ਆਗਰਾ ਫਤ੍ਹਾ ਕਰਾਇਆ ਸੀ
ਉਥੇ ()ਬਹੁਤ ਰੁਪਯਾ ਤੇ ਜ਼ਰ ਜ਼ੇਵਰ ਅਕਬਰ ਸ਼ਾਹ ਨੇ ਜਮ੍ਹਾਂ ਰਖਾਇਆ ਸੀ
ਰਾਜਾ ਲੈ ਗਿਆ ਮਾਲ ਅਸਬਾਬ ਸਾਰਾ ਭਰਤਪੁਰ ਦੇਕਿਲੇ ਜਾ ਪਾਇਆ ਸੀ
ਪਿਛੇ ਖਾਂ ਨਜੀਬ ਨੇ ਕਿਸੇ ਤਰ੍ਹਾਂ ਰਾਜੇ ਤਈਂ ਪਕੜਾ ਮਰਵਾਇਆ ਸੀ

()ਸਰਦਾਰ ਲਹਿਣਾ ਸਿੰਘ ਸੋਭਾ ਸਿੰਘ, ਗੁਜਰ ਸਿੰਘ, ਏਹਨਾਂ ਤਿਨਾਂ ਨੇ ਲਾਹੌਰ ਤੇ ਕਬਜਾ ਕਰ ਲਿਆ ਤੇ ਕਾਬਲੀ ਮਲ ਦੀ ਜਾਇਦਾਦ ਨੂੰ ਭੀ ਆਪੱ ਵਿਚ ਵੰਡ ਲਿਆ, ਕਾਬਲੀ ਮਲ ਨੇ ਪੰਝੀ ਹਜਾਰ ਹੋਰ ਦੇਕੇ ਅਪਨਾ ਬਾਲ ਬਚਾ ਜੰਮੂ ਮੰਗਵਾ ਲਿਆ।

੦ਲਿਖਯਾ ਹੈ ਕਿ ਆਗਰੇ ਦੇ ਕਿਲੇ ਵਿਚ ਛਿਨਵੇਂ ਕ੍ਰੋੜ ਰੁਪਯਾ ਜਮਾਂ ਸੀ,ਜੋ ਰਾਜਾ ਲੈ ਗਿਆਸੀ।

ਪੁਤਰ ਬਾਪ ਦਾ ਵੈਰ ਕਰਤਾਰ ਸਿੰਘਾ ਲੈਣ ਵਾਸਤੇ ਚੜ੍ਹ ਕੇ ਆਇਆ ਸੀ

ਵਜ਼ੀਰ ਨੇ ਅਬਦਾਲੀ ਨੂੰ ਆਪਣੀ ਮਦਦ ਵਾਸਤ ਕਾਬਲੋਂ ਬੁਲਾਣਾ

ਰਾਜੇ ਬੁਰਾ ਵਜ਼ੀਰ ਨੂੰ ਤੰਗ ਕੀਤਾ, ਕੀਤਾ ਫਿਕਰ ਨ ਖੂਨ ਸੁਕਾਵਨਾ ਜੀ
ਓਸ ਲਿਖਯਾ ਸ਼ਾਹ ਅਬਦਾਲੀ ਤਈਂ ਬਿਨਾਂ ਦੇਰ ਤੁਸਾਂ ਚੜ੍ਹ ਆਵਨਾ ਜੀ
ਮੈਨੂੰ ਹਿੰਦੂਆਂ ਰਾਜਿਆਂ ਤੰਗ ਕੀਤਾ ਹਾਮੀ ਦੀਨ ਦੇ ਬਣ ਛੁਡਾਵਨਾ ਜੀ
ਨਕਦ ਲਖ ਪੰਜਾਹ ਰੁਪਯਾ ਲੈਣਾ ਹੋਰ ਰਾਹ ਦਾ ਖਰਚਾ ਭੀ ਪਾਵਨਾ ਜੀ
ਨਾਲੇ ਹਿੰਦੂਆਂ ਦੇ ਸ਼ਹਿਰ ਲੁਟ ਖੜਨੇ ਫਸਤਾ ਕਾਫਰਾਂ ਵਾਲਾ ਮੁਕਾਵਨਾ ਜੀ
ਸੰਮਤ ਠਾਰਾਂ ਸੌ ਬਾਈ ਕਰਤਾਰ ਸਿੰਘਾ ਕੀਤੀ ਕਾਬਲੋਂ ਸ਼ਾਹ ਨੇ ਧਾਵਨਾ ਜੀ

ਵਾਕ ਕਵੀ

ਬਾਦਸ਼ਾਹ ਕੀ ਚਾਹੁੰਦਾ ਹੋਰ ਹੈਸੀ ਓਸੇ ਵੇਲੇ ਹੀ ਫੌਜ ਲੈ ਆਇ ਗਿਆ
ਪਹੁੰਚਾ ਜਦੋਂ ਰੁਤਾਸ ਦੇ ਪਾਸ ਆਕੇ ਦਾਣਾ ਪਾਣੀ ਮੁਹਾਰ ਉਲਟਾਇ ਗਿਆ
ਖਬਰ ਮਿਲੀ ਕੋਈ ਬੁਰੀ ਘਰ ਦੀ ਆ ਓਥੋਂ ਫੇਰ ਪਿਛਾਂਹ ਨੂੰ ਧਾਇ ਗਿਆ
ਆਉਣ ਜਾਣ ਦੇ ਵਿਚ ਕਰਤਾਰਸਿੰਘਾ ਬਾਦਸ਼ਾਹ ਨੁਕਸਾਨਉਠਾਇ ਗਿਆ

ਰਾਜੇ ਜਵਾਹਰ ਮਲ ਨੇ ਸਿੰਘਾਂ ਨੂੰ ਆਪਣੀ ਮਦਦੇ ਸਦਣਾ

ਜਵਾਹਰ ਮਲ ਤਾਈਂ ਖਬਾਂ ਹੋ ਗਯਾਂ ਐਹਮਦਸ਼ਾਹ ਹੈ ਇਨ੍ਹਾਂ ਬੁਲਾਇ ਲਿਆ
ਓਸ ਕਰਕੇ ਝਟ ਸ਼ਤਾਬ ਭਾਈ ਮੇਲ ਸਿੰਘਾਂ ਦੇ ਨਾਲ ਬਨਾਇ ਲਿਆ
ਤਿੰਨ ਲਖ ਰੁਪਯਾ ਤੇ ਦਾਰੂ ਸਿਕਾ ਸਿੰਘਾਂ ਰਸਦ ਦਾ ਦੇਣਾ ਮਨਾਇ ਲਿਆ
ਦਮੜਾ ਇਕ ਸਪਾਹੀ ਸਰਦਾਰ ਪਾਂਜਾ ਲੈਣ ਰੋਜ਼ ਦਾ ਏਹ ਠਹਰਾਇ ਲਿਆ
ਜਸਾ ਸਿੰਘ, ਬਘੇਲ ਸਿੰਘ, ਕਰਮ ਹਰੀ ਮਤਾ ਸਭ ਸਰਦਾਰਾਂ ਪਕਾਇ ਲਿਆ
ਦਲ ਸਿੰਘ ਦਾ ਤੀਹ ਹਜ਼ਾਰ ਲੈ ਕੇ ਘੇਰਾ ਦਿਲੀ ਨੂੰ ਜਾ ਕੇ ਪਾਇ ਲਿਆ
ਲਗੇ ਸਿੰਘ ਧਾਵੇ ਉਤੇ ਧਰਨ ਧਾਵਾ ਦਿਨਾਂ ਵਿਚ ਵਜੀਰ ਘਬਰਾਇ ਲਿਆ
ਦਿਲੀ ਤੰਗ ਹੋ ਗਈ ਕਰਤਾਰ ਸਿੰਘਾ ਵੇਖ ਸਿੰਘਾਂ ਨੂੰ ਹੌਸਲਾ ਢਾਹਿ ਲਿਆ

ਅਹਿਮਦ ਸ਼ਾਹ ਨੇ ਫੇਰ ਵਾਪਸ ਆਉਣਾ

## (ਆਖਰੀ ਧਾਵਾ ਹਿੰਦ ਤੇ)

ਓਧਰ ਬਾਦਸ਼ਾਹ ਭੀ ਉਲਟੇ ਪੈਰ ਆਯਾ ਸਿਧਾ ਵਲ ਲਾਹੌਰ ਦੇ ਆਉਂਦਾ ਏ
ਅਗੇ ਸਿੰਘ ਨ ਦਿਸਿਆ ਕੋਈ ਓਹਨੂੰ ਡਾਢਾ ਹੋ ਹੈਰਾਨ ਓਹ ਜਾਉਂਦਾ ਏ
ਸੂਬਾ ਕਰ ()ਅਬਦੁਲੇ ਮੌਲਵੀ ਨੂੰ ਤਰਫ ਦਿਲੀ ਦੀ ਵਾਗ ਉਠਾਉਂਦਾ ਏ
ਜਦੋਂ ਲੰਘ ਸਤਲੁਜ ਤੋਂ ਪਾਰ ਹੋਯਾ ਹੈਜ਼ਾ ਫੌਜ ਨੂੰ ਪੈ ਦਬਾਉਂਦਾ ਏ
ਫੌਜ ਬਾਦਸ਼ਾਹ ਦੀ ਲਗੀ ਮਰਨ ਬਹੁਤੀ ਡੇਰਾ ਪਾਸ ਅੰਬਾਲੇ ਦੇ ਲਾਉਂਦਾ ਏ
ਖਬਰ ਸੁਣੀ ਵਜ਼ੀਰ ਕਰਤਾਰ ਸਿੰਘਾ ਤੰਗ ਪੈ ਕੇ ਬੁਰਾ ਘਬਰਾਉਂਦਾ ਏ

### ਵਜ਼ੀਰ ਨੇ ਰਾਜੇ ਨਾਲ ਸੁਲਾਹ ਕਰ ਲੈਣੀ

ਲਸ਼ਕਰ ਬਾਦਸ਼ਾਹ ਦਾ ਮਰੀ ਘੇਰ ਲਿਆ ਅੰਤ ਏਹ ਵਜ਼ੀਰ ਦਾਨਾਈ ਕੀਤੀ
ਦਿਲੀ ਲੁਟ ਲੈਣੀ ਏਨਾਂ ਛਡਨੀ ਨਹੀਂ ਸੁਲ੍ਹਾ ਕਰਨੀ ਦਿਲੋਂ ਠੈਰਾਈ ਕੀਤੀ
ਗਵਾਲਯਾਰ ਵਾਲੇ ਰਾਘੋਂ ਰਾਉ ਰਾਜੇ ਵਿਚ ਪੈਕੇ ਸੁਲ੍ਹਾ ਸਫਾਈ ਕੀਤੀ
ਡੋਲਾ ੧ਬੇਟੀ ਦਾ ਦੇ ਕਰਤਾਰ ਸਿੰਘਾ ਤਾਂ ਵਜ਼ੀਰ ਨੇ ਪਲਾ ਛੁਡਾਈ ਕੀਤੀ

### ਅਹਿਮਦਸ਼ਾਹ ਦਾ ਵਾਪਸ ਮੁੜਨਾ

ਓਧਰ ਬਾਦਸ਼ਾਹ ਤਿੰਨ ਮਹੀਨਿਆਂ ਵਿਚ ਸ਼ਾਹਬਾਦ ਪਹੁੰਚਾ ਡੇਰਾ ਚਾ ਸਾਰਾ
ਗਰਦੀ ਗਿਲਜਿਆਂ ਦੇਸ ਦੇ ਵਿਚ ਪਾਈ ਕੀਤਾ ਲੁਟ ਕੇ ਮੁਲਕ ਸਫਾ ਸਾਰਾ
ਓਧਰ ਸੋਚ ਵਜੀਰ ਦੁੜਾਈ ਲੰਬੀ ਅਕਲਮੰਦ ਸੀ ਓਹ ਦਾਨਾ ਸਾਰਾ
ਬਾਦਸ਼ਾਹ ਜੇ ਦਿਲੀ ਵਿਚ ਆ ਵੜਿਆ ਮਤਾਂ ਕੰਮ ਹੀ ਦੇ ਮੁਕਾ ਸਾਰਾ
ਅਗੋਂ ਵਾਲੀ ਉਹ ਸ਼ਾਹ ਨੂੰ ਆ ਮਿਲਯਾ ਕੀਤਾ ਕੁਲ ਇਕਰਾਰ ਅਦਾ ਸਾਰਾ
ਖੁਸ਼ੀ ਹੋ ਕੇ ਸ਼ਾਹ ਕਰਤਾਰ ਸਿੰਘਾ ਮੁੜਿਆ ਪਿਛਾਂ ਅਸਬਾਬ ਲਦਾ ਸਾਰਾ

---

()ਏਹ ਲਾਹੌਰ ਦੇ ਰਹਿਣ ਵਾਲਾ ਸੀ। ੧ਲਿਖਯਾ ਹੈ ਕਿ ਜਦ ਨਜੀਬ ਖਾਂ ਨੇ ਡਿਠਾ ਹੁਣ ਰਾਜੇ ਦੀ ਮਦਦ ਸਿਖ ਮਰਹਟੇ ਤੇ ਜਾਟ ਅਤੇ ਹੋਰ ਬਹੁਤ ਕੌਮਾਂ ਆ ਗਈਆ ਹਨ ਤੇ ਬਾਦਸ਼ਾਹ ਦਾ ਲਸ਼ਕਰ ਬੀਮਾਰੀ ਨੇ ਘੇਰ ਰਖਯਾ ਹੈ ਤਾਂ ਓਸ ਨ ਰਾਘੋ ਰਾਉ ਨੂੰ ਵਿਚ ਪਾ ਕੇ ਸੁਲਾਹ ਕਰਨੀ ਚਾਹੀ, ਤੇ ਸਾਰਾ ਖਰਚ ਅਤੇ ਕੁਝ ਚਟੀ ਦੇਣੀ ਮਨਜੂਰ ਕੀਤੀ, ਪ੍ਰੰਤੂ ਰਾਜੇ ਨੇ ਆਖਿਆ ਜ ਵਜ਼ੀਰ ਸਿਰ ਦਾ ਸਿਰ ਦੇਵ ਤਾਂ ਮੈਂ ਸਲਾਹ ਕਰਦਾ ਹਾਂ ਰੁਪਯਾ ਲਿਆ ਮੈਨੂੰ ਡਾਹਨਾ ਹੋਵੇਗਾ ਜੋ ਰਾਜਾ ਪਿਓ ਦਾ ਸਿਰ ਮੁਲ ਵੇਚ ਗਿਆ ਮਤਲਬ ਇਹ ਸੀ ਵਜ਼ੀਰ ਮੈਨੂੰ ਆਪਣੀ ਧੀ ਦਾ ਡੋਲਾ ਦੇਵੇ ਜੋ ਰਾਘੋ ਰਾਏ ਦੇ ਸਮਝਾ-ਇਆਂ ਵਜ਼ੀਰ ਨੇ ਇਕ ਜਾਟ ਸਰਦਾਰ ਦੀ ਧੀ ਬੇਗਮ ਦੀ ਗੋਦ ਵਿਚ ਬਠਾ ਆਪਣੀ ਪੁਤਰੀ ਮੰਨ ਕੇ ਬਹੁਤ ਸਾਰਾ ਦਾਜ ਦਹੇਜ ਤੇ ਸਠ ਲਖ ਨਜ਼ਰਾਨਾ ਤੇ ਹੋਰ ਫੌਜ ਦਾ ਖਰਚਾ ਹਰਜਾ ਦੇਕੇ ਪਿਛਾ ਛੁਡਾਯਾ

## ਬਾਦਸ਼ਾਹ ਨੇ ਸਰਹੰਦ ਵੇਖਕੇ ਅਫਸੋਸ ਕਰਨਾ

ਬਾਦਸ਼ਾਹ ਜਾਂ ਵਿਚ ਸਰਹੰਦ ਆਯਾ ਵੇਖ ਹਾਲ ਓਹ ਬੁਰਾ ਹੈਰਾਨ ਹੋਯਾ
ਨਾਲ ਇਟ ਦੇ ਇਟ ਨ ਖੜੀ ਦਿਸੇ ਬਿਲਕੁਲ ਹੀ ਸ਼ੈਹਰ ਵਰਾਨ ਹੋਯਾ
ਹਥ ਖਾਲਸੇ ਦੇ ਵੇਖ ਕੰਬ ਗਿਆ ਇਕ ਵਾਰ ਤਾਂ ਥਰ ਥਰਾਨ ਹੋਯਾ
ਚਲੇ ਵਸ ਨ ਕੁਝ ਕਰਤਾਰ ਸਿੰਘਾ ਬਾਦਸ਼ਾਹ ਬੜਾ ਕਹਿਰਵਾਨ ਹੋਯਾ

## ਬਾਦਸ਼ਾਹ ਨੇ ਸਰਹੰਦ ਵੇਚਣੀ ਚਾਹੀ

ਰਾਇਕੋਟੀਏ ਸਦ ਮਲੇਰੀਏ ਖਾਂ, ਬਾਦਸ਼ਾਹ ਕਹਿਆ ਸੁਨੋ ਖਾਨ ਭਾਈ
ਲੈ ਲੌ ਸਰਹੰਦ ਦਾ ਤੁਸੀਂ ਕਬਜ਼ਾ ਏਹ ਪਏ ਪਵਾਏ ਸਾਮਾਨ ਭਾਈ
ਨਕਦ ਨਜ਼ਰ ਮੈਨੂੰ ਕੁਝ ਦੇ ਦਿਹੋ ਪਟਾ ਦੇਂਵਦਾ ਨਾਲ ਈਮਾਨ ਭਾਈ
ਉਹ ਕੰਨਾਂ ਉਤੇ ਹਥ ਲਾਉਨ ਲਗੇ ਅਸੀਂ ਦਸੀਏ ਸਾਫ ਜ਼ਬਾਨ ਭਾਈ
ਦੂਹ ਬਾਦਸ਼ਾਹ ਤੋਂ ਸਿੰਘਾਂ ਨਹੀਂ ਛਡੀ ਕਰ ਛਡੀ ਹੈ ਮਾਰ ਵੈਰਾਨ ਭਾਈ
ਸਾਡੇ ਪਾਸ ਭਲਾ ਕਦੋਂ ਰਹਿਣ ਲਗੀ ਅਸੀਂ ਮੌਤ ਸਹੇੜੀਏ ਜਾਨ ਭਾਈ
ਏਹ ਸਿੰਘਾਂ ਨੂੰ ਰੜਕਦੀ ਸੂਲ ਵਾਂਗੂ ਉਹ ਸਦਾ ਕਚੀਚੀਆਂ ਖਾਨ ਭਾਈ
ਅਸੀਂ ਐਵੇਂ ਹੀ ਦੇਂਗੇ ਕਰਤਾਰ ਸਿੰਘਾ ਮਿਟੀ ਅਗੇ ਹੀ ਸਿੰਘ ਉਡਾਨ ਭਾਈ

## ਮਹਾਰਾਜਾ ਅਮਰ ਸਿੰਘ ਪਟਿਆਲੀਏ ਦਾ ਬਾਦਸ਼ਾਹ ਨਾਲ ਮੇਲ

ਅਮਰਸਿੰਘ ਪਟਯਾਲਿਓਂ ਚੜਕੇ ਜੀ ਮਿਲਯਾ ਬਾਦਸ਼ਾਹਦੇ ਤਈਂ ਜਾਏ ਬੇਲੀ
ਤਿੰਨ ਲਖ ਟਕਾ ਸਾਲ ਪਿਛਲੇ ਦਾ ਕੀਤਾ ਜਾਇਕ ਕੁਲ ਅਦਾਇ ਬੇਲੀ
ਗਲਾਂ ਮਿਠੀਆਂ ਕਰਕੇ ਬਾਦਸ਼ਾਹ ਨੂੰ ਦਿਲੋਂ ਆਪਣਾ ਲਿਆ ਬਨਾਇ ਬੇਲੀ
ਨਹਾਰਾਜਗੀ ਪਦ ਕਰਤਾਰ ਸਿੰਘਾ ਪਟਾ ਦੇਸ ਦਾ ਲਿਆ ਲਖਾਇ ਬੇਲੀ

## ਅਹਿਮਦਸ਼ਾਹ ਤੇ ਸਿੰਘਾਂ ਦੇ ਟਾਕਰੇ

ਅਹਿਮਦਸ਼ਾਹ ਪੰਜਾਬ ਨੂੰ ਮੁੜ ਆਯਾ ਲੁਟ ਦੌਲਤਾਂ ਬਹੁਤ ਲਦਾਈਆਂ ਜੀ
ਲੜਕੇ ਲੜਕੀਆਂ ਫੜਕੇ ਹਿੰਦੂਆਂ ਦੇ ਢਕਾਂ ਬਾਂਦੀਆਂ ਕਰ ਚਲਾਈਆਂ ਜੀ
ਫੌਜ ਹੋ ਬਿਮਾਰ ਕਮਜੋਰ ਹੈਸੀ ਸਿੰਘਾਂ ਇਹ ਖਬਰਾਂ ਸੁਣ ਪਾਈਆਂ ਜੀ
ਜਦੋਂ ਆਨ ਦਵਾਬ ਦੇ ਵਿਚ ਵੜਿਆ ਘਟਾਂ ਖਾਲਸੇ ਵਾਲੀਆਂ ਛਾਈਆਂ ਜੀ
ਰਾਤ ਦਿਨੇ ਛਾਪੇ ਨਿਤ ਪੈਣ ਲਗੇ ਫੌਜ ਵਿਚ ਤਰਥਲੀਆਂ ਪਾਈਆਂ ਜੀ

ਨੂਰਮਹਿਲ ਦੇ ਪਾਸ ਜਾਂ ਫੌਜ ਪੁਜੀ ਸਿੰਘਾਂ ਕਰ ਹਲਾ ਤੇਗਾਂ ਚਾਈਆਂ ਜੀ
ਬਾਦਸ਼ਾਹ ਅਗੇ ਲੰਘ ਗਿਆ ਹੈਸੀ ਪਿਛੋਂ ਖਾਲਸੇ ਕਲਾ ਭਵਾਈਆਂ ਜੀ
ਹਲੇ ਸਿੰਘਾਂ ਦੇ ਵੇਖ ਕੇ ਗਏ ਘਾਬਰ ਸੁਧਾਂ ਸਾਰੀਆਂ ਹਾਰ ਭੁਲਾਈਆ ਜੀ
ਮਰ ਮਰਕੇ ਓਹ ਜੰਡਿਆਲੇ ਪਹੁੰਚੇ ਓਥੇ ਫੇਰ ਕੁਝ ਹੋਈਆਂ ਲੜਾਈਆਂ ਜੀ
ਖਾ ਬਾਦਸ਼ਾਹੀ ਫੌਜ ਹਾਰ ਨਠੀ ਸਿੰਘਾਂ ਬਹੁਤ ਲੁਟਾਂ ਹਥ ਆਈਆਂ ਜੀ
ਬਖਸ਼ੀ ਮਾਰਿਆ ਖਾਂ ਰਹੀਮ ਗਿਆ ਦੋਹਾਂ ਦੋ ਹਜ਼ਾਰ ਲੁਟਾਈਆਂ ਜੀ
ਬਾਦਸ਼ਾਹ ਨੂੰ ਪਹੁੰਚੀਆਂ ਜਾ ਖਬਰਾਂ ਫੌਜਾਂ ਓਸਨੇ ਹੋਰ ਦੁੜਾਈਆਂ ਜੀ
ਸ਼ਾਹ ਵਲੀ ਬਖਸ਼ੀ ਅਤੇ ਕਾਸਮਅਲੀ ਸ਼ਾਹਬਾਜ਼ ਨੇ ਕੀਤੀਆਂ ਧਾਈਆਂ ਜੀ
ਖਾਂ ਦਲੇਲ ਕਸੂਰੀਆ ਨਾਲ ਕੀਤਾ ਫੌਜ ਵੀਹ ਹਜ਼ਾਰ ਚਲਾਈਆਂ ਜੀ
ਹਿਕਾਂ ਮੌਤ ਅਗੇ ਡਾਹ ਕੌਣ ਲੜੇ ਓਹਨਾਂ ਕੀਤੀਆਂ ਦਿਨ ਟਪਾਈਆਂ ਜੀ
ਅੰਤ ਸ਼ਾਹਵਲੀ ਜਾ ਲਾਹੌਰ ਵੜਿਆ ਬਾਦਸ਼ਾਹ ਨੂੰ ਜਾ ਸੁਨਾਈਆਂ ਜੀ
ਬਾਦਸ਼ਾਹ ਲਾਹੌਰ ਤੋਂ ਫੇਰ ਮੁੜਿਆ ਹੋਰ ਮਦਦਾਂ ਝਟ ਬੁਲਾਈਆਂ ਜੀ
ਸਰਬੁਲੰਦ ਆ ਗਿਆ ਕਸ਼ਮੀਰ ਵਲੋਂ ਲੈ ਅਠ ਹਜ਼ਾਰ ਸਪਾਹੀਆਂ ਜੀ
ਜੰਗ ਮਚਿਆ ਪਾਸ ਵਟਾਲੇ ਦੇ ਆ ਤੇਗਾਂ ਚੰਗੀਆਂ ਦੋਹਾਂ ਨੇ ਵਾਹੀਆਂ ਜੀ
ਜ਼ਖਮ ਖਾ ਕੇ ਸਰ ਬੁਲੰਦ ਭਜਾ ਭਾਈ ਛਡ ਗਏ ਫਸੇ ਭਾਈਆਂ ਜੀ
ਵਲਾ ਖਾਲਸੇ ਨੂੰ ਚੰਗਾ ਲਭ ਗਿਆ ਲੋਥਾਂ ਮਾਰ ਮੈਦਾਨ ਵਛਾਈਆਂ ਜੀ
ਘਲੂਘਾਰੇ ਵਾਲਾ ਰੋਹ ਕਢ ਲਿਆ ਬੁਰੀਆਂ ਸ਼ਾਹ ਦੇ ਖਾ ਬਨਾਈਆਂ ਜੀ
ਤੇਰੇ ਖੇਲ ਅਪਾਬ ਕਰਤਾਰ ਸਿੰਘਾ ਵਾਹਵਾ ਤੇਰੀਆਂ ਬੇਪਰਵਾਹੀਆਂ ਜੀ

## ਬਾਦਸ਼ਾਹ ਦੀ ਹੋਰ ਮਦਦ ਆਉਣੀ

ਸਿੰਘਾਂ ਘੇਰ ਕੇ ਸ਼ਾਹ ਹੈਰਾਨ ਕੀਤਾ ਲੋਕ ਫੌਜ ਦੇ ਪੈਰ ਖਸਕਾ ਨਠੇ
ਲੁਟਾਂ ਲੁਟੀਆਂ ਗਿਲਜਿਆਂ ਮਾਰ ਮਰਕੇ ਉਹ ਖਾਲਸ ਪਾਸੋਂ ਖੁਹਾ ਨਠੇ
ਬਾਦਸ਼ਾਹ ਪਿਆ ਡਾਹਢਾ ਤੰਗ ਆਕੇ ਕਈ ਅਮੀਰ ਭੀ ਜਾਨ ਛੁਡਾ ਨਠੇ
ਪਰ ਓਸ ਮੌਕੇ ()ਬੇਟਾ ਬਾਦਸ਼ਾਹ ਦਾ ਹਾਕਮ ਕਲਾਨੌਰੀ ਸਾਰ ਪਾ ਨਠੇ
ਲੈ ਕੇ ਬਾਰਾਂ ਹਜ਼ਾਰ ਜਵਾਨ ਜੰਗੀ ਮਾਰੋ ਮਾਰ ਕਰ ਕਦਮ ਉਠਾ ਨਠੇ

()ਸ਼ਾਹਜ਼ਾਦਾ ਤੈਮੂਰ ਲਾਹੌਰੋਂ ਤੇ ਅਬਦੁਲਾ ਖਾਂ ਕਲਾਨੌਰੋਂ ਨੂਰਦੀਨ ਪਸਰੂਰੋਂ ਆ ਗਏ।

()ਕੰਢੇ ਰਾਵੀ ਦੇ ਆ ਓਹਨਾਂ ਜੰਗ ਪਾਯਾ ਡਿਗੇ ਢਠੇ ਭੀ ਦਿਲ ਵਧਾ ਨਠੇ
ਉਹਨਾਂ ਖਾਲਸੇ ਦੀ ਚੰਗੀ ਖੁੰਬ ਠਪੀ ਸਿੰਘ ਪਿਛਾਂ ਨੂੰ ਵਾਗ ਭਵਾ ਨਠੇ
ਦੀਨਾ ਨਗਰ ਨੂੰ ਹਟੇ ਕਰਤਾਰ ਸਿੰਘਾ, ਸਿੰਘ ਗਿਲਜਿਆਂ ਤੋਂ ਹਾਰ ਖਾ ਨਠੇ

## ਅਹਿਮਦਸ਼ਾਹ ਦੀ ਫੌਜ ਦੀ ਲੁਟ

ਏਧਰ ਸਿੰਘ ਛੁਡਾਕੇ ਜਾਨ ਨਠੇ ਉਧਰ ਬਾਦਸ਼ਾਹ ਨੇ ਵਾਗਾਂ ਚਾ ਲਈਆਂ
ਪਾਰ ਰਾਵੀਓਂ ਲੰਘ ਸਿਆਲਕੋਟ ਗਿਰਦੇਵਿਚ ਦੇਸਦੇ ਭਾਜੜਾਂ ਪਾ ਲਈਆਂ
ਪਿੰਡ ਬਹੁਤ ਲੁਟੇ ਮਾਰੇ ਥੇਹ ਕੀਤੇ ਮਰਦ ਔਰਤਾਂ ਢਕਾ ਬਨਾ ਲਈਆਂ
ਤਿੰਨ ਦਿਨ ਸਿਆਲਕੋਟ ਮੁਕਾਮ ਕੀਤਾ ਮਨ ਭਾਉਂਦੀਆਂਫੇਰ ਵਜਾ ਲਈਆਂ
ਹਿੰਦੁਸਤਾਨ ਪੰਜਾਬ ਦੇ ਮੁਲਕ ਵਿਚੋਂ ਢਕਾਂ ਤੀਹ ਹਜ਼ਾਰ ਗਨਾ ਲਈਆਂ
ਲੈਕੇ ਵਲ ਪਸ਼ੌਰ ਦੇ ਕੂਚ ਕੀਤਾ ਜ਼ੋਰੀ ਹਿੰਦਨਾਂ ਫੜ ਅਗੇ ਲਾ ਲਈਆਂ
ਕਰਬਲਾਟ ਪੈ ਰਿਹਾ ਸੀ ਦੇਸ ਅੰਦਰ ਧੌਣਾਂ ਸਭਨਾਂ ਹੇਠਾਂ ਨਵਾ ਲਈਆਂ
ਬਚੇ ਬਚੀਆਂ ਕਿਸੇ ਛੁਡਾਂ ਨ ਲਏ ਰੋ ਰੋ ਕੇ ਅਖਾਂ ਸੁਜਾ ਲਈਆਂ
ਦੇਸੀ ਸੂਰਮਾਂ ਕੋਈ ਭੀ ਜਾਗਿਆ ਨ ਕਿੰਦਾਂ ਵੇਚਕੇ ਸਭਨਾਂ ਖਾ ਲਈਆਂ
ਕਿਸੇ ਉਠ ਨ ਸਾਹਮਣਾ ਮੂਲ ਕੀਤਾ ਰੜੇ ਬੜੀਆਂ ਬੈਠ ਰੁੜ੍ਹਾ ਲਈਆਂ
ਕੋਲੋਂ ਧੀਆਂ ਭੈਣਾਂ ਫੜ ਲੈ ਗਏ ਰੋਂਦੇ ਰਹੇ ਨ ਲਗਦੀਆਂ ਲਾ ਲਈਆਂ
ਬਿਨਾਂ ਖਾਲਸੇ ਕਿਸੇ ਕਰਤਾਰ ਸਿੰਘਾ ਨ ਉਹ ਕੈਦਣਾਂ ਮੂਲ ਛੁਡਾ ਲਈਆਂ

## ਕੈਦਣਾਂ ਦੀ ਪੁਕਾਰ

ਫੜੀਆਂ ਔਰਤਾਂ ਗਿਲਜਿਆਂ ਰਾਕਸ਼ਾਂ ਨੇ ਦੇ ਦੇ ਕੇ ਦੁਖ ਸਤਾਈਆਂ ਜੇ
ਉਹਨਾਂ ਜਾਹਿਲਾਂ ਹਰ ਦੇਦੋਸ਼ ਆਈਆਂ ਦੁਖ ਦੇ ਕੇ ਬਹੁਤ ਦੁਖਾਈਆਂ ਜੇ
ਲਦ ਗਡਿਆਂ ਤੇ ਵਿਚ ਪਹਿਰਿਆਂ ਦੇ ਸਯਾਲਕੋਟ ਤੋਂ ਅਗ੍ਹਾਂ ਚਲਾਈਆਂ ਜੇ
ਹਾੜੇ ਕਰਨ ਕੋਈ ਦਰਦੀ ਦੌਹੜਦਾ ਨਾ ਨਾਉਮੈਦ ਹੋ ਕੇ ਕੁਰਲਾਈਆਂ ਜੇ
ਬੇੜਾ ਜਾਪਦਾ ਹਿੰਦ ਦਾ ਰੁੜ ਗਿਆ ਅਸੀਂ ਕਿਸੇ ਨ ਆਨ ਛੁਡਾਈਆਂ ਜੇ
ਕਿਥੇ ਗਏ ਓ ਹਿੰਦੂਓ, ਰਾਜਪੂਤੋ ਤੇਗਾਂ ਵਿਚ ਮਿਆਨ ਕਿਉਂ ਪਾਈਆਂ ਜੇ
ਉਠੋ ਦੇਸ ਵਿਚੋਂ ਕੋਈ ਆਨ ਵਾਲਾ ਕਿਉਂ ਵੇਚਕੇ ਸ਼ਰਮਾਂ ਖਾਈਆਂ ਜੇ

()ਡਲੇ ਪਿੰਡ ਦੇ ਪਾਸ

ਕਿਥੇ ਦਿਓਗੇ ਭੈੜਿਉ ਨਕ ਜਾਕੇ ਮੁਛਾਂ ਮੂੰਹ ਤੇ ਕਿਉਂ ਰਖਾਈਆਂ ਜੇ
ਅਜ ਡੁਬ ਮਰੋ ਨਕ ਡੋਬ ਕੇ ਤੇ ਲੀਕਾਂ ਹਿੰਦ ਨੂੰ ਤੁਸਾਂ ਲਵਾਈਆਂ ਜੇ
ਧੀਆਂ ਭੈਣਾਂ ਤੁਸਾਡੀਆਂ ਲਈ ਜਾਂਦੇ ਸ਼ਰਮਾਂ ਤੁਸਾਂ ਨੂੰ ਮੂਲ ਨ ਆਈਆਂ ਜੇ
ਸਾਡੇ ਵਾਂਗ ਬੈਠੋ ਤੁਸੀਂ ਬਣ ਰੰਨਾਂ ਪਗਾਂ ਸਿਰਾਂ ਤੇ ਕਿਉਂ ਬਨਾਈਆਂ ਜੇ
ਦੇਸ ਵਾਸੀਓ ਕੁਝ ਤਾਂ ਸ਼ਰਮ ਕਰੋ ਅਸੀਂ ਹਾਂ ਤੁਹਾਡੀਆਂ ਜਾਈਆਂ ਜੇ
ਰਬਾ ਮੌਤ ਨੂੰ ਵੇਜ ਦਰਗਾਹ ਵਿਚੋਂ ਧਰਮੋਂ ਜ਼ਾਲਮਾਂ ਅਸੀਂ ਗਵਾਈਆਂ ਜੇ
ਬੁਰੇ ਦੇਸ ਦੇ ਭਾਗ ਕਰਤਾਰ ਸਿੰਘਾ ਹਦਾਂ ਜ਼ਾਲਮਾਂ ਆਨ ਮੁਕਾਈਆਂ ਜੇ

### ਸਿੰਘਾਂ ਨੇ ਜੇਹਲਮ ਦੇ ਉਰਾਰ ਬਾਦਸ਼ਾਹ ਤੇ ਧਾਵਾ ਕਰਨਾ

ਏਧਰ ਖਾਲਸਾ ਫੇਰ ਤਯਾਰ ਹੋਯਾ ਆਪੋ ਵਿਚ ਸਲਾਹ ਪਕਾਕੇ ਜੀ
ਦੂਰੋਂ ਨੇੜਿਓਂ ਸਭ ਸਰਦਾਰ ਕਠੇ ਧਰਮ ਯੁਧ ਉਤੇ ਹੋਏ ਆਕੇ ਜੀ
ਜਸਾ ਸਿੰਘ ਨੇ ਆਖਿਆ ਖਾਲਸਾ ਜੀ ਗਲਾਂ ਸੁਣੋ ਸਭੇ ਦਿਲ ਲਾਕੇ ਜੀ
ਸਾਰੇ ਦੇਸ਼ ਨੂੰ ਸ਼ਾਹ ਕੰਗਾਲ ਕਰਕੇ ਨਿਕਲ ਚਲਿਆ ਧਨ ਲਧ ਕੇ ਜੀ
ਨਾਲੇ ਕਰਕੇ ਕਈ ਹਜ਼ਾਰ ਢਕਾਂ ਨਾਲ ਤੋਰੀਆਂ ਜੋਰ ਜਤਾ ਕੇ ਜੀ
ਬਧਾ ਦੇਸ ਤੋਂ ਜਾਣ ਨ ਦੇਨ ਕੁਤਾ ਮਰਨ ਸੂਰਮੇ ਜੰਗ ਮਚਾ ਕੇ ਜੀ
ਅਸੀਂ ਦੇਸ ਦੀਆਂ ਕਿਵੇਂ ਧੀਆ ਭੈਣਾਂ ਜਾਣ ਦੇਵੀਏ ਸਿੰਘ ਅਖਵਾ ਕੇ ਜੀ
ਕੀਹ ਕਹਿਨਗੇ ਜਾਕੇ ਵਿਚ ਕਾਬਲ ਬੰਦਾਂ ਲਿਆਏ ਹਾਂ ਵਜ ਵਜਾ ਕੇ ਜੀ
ਕੋਈ ਸੂਰਮਾ ਵਿਚ ਪੰਜਾਬ ਨਾਹੀਂ ਨਿਤ ਕਹਿਨਗੇ ਹਸ ਹਸਾਕੇ ਜੀ
ਕਿਥੇ ਅਸੀਂ ਭੀ ਦਿਆਂਗੇ ਮੂਹ ਜਾਕੇ ਲੋਕ ਕਹਿਨਗੇ ਇਹ ਤਾਹਨੇ ਲਾਕੇ ਜੀ
ਭਲਾ ਹਿੰਦੂ ਵਿਚਾਰੇ ਤਾਂ ਰਹਿ ਗਏ ਸੀ ਗਏ ਸਿੰਘ ਭੀ ਮੂੰਹ ਛਪਾਕੇ ਜੀ
ਬਚੇ ਬਚੀਆਂ ਜਾ ਕੰਧਾਰ ਵਿਖੇ ਕਿਵੇਂ ਝਲਾਂਗੇ ਮਰਦ ਕਹਾਕੇ ਜੀ
ਗਲਾਂ ਸੁਣ ਕੇ ਸਿੰਘ ਤਯਾਰ ਹੋਏ ਸਤਿ ਸ੍ਰੀ ਅਕਾਲ ਗਜਾਕੇ ਜੀ
ਧਰਮਯੁਧ ਤੇ ਕਰ ਲਏ ਕਰਮ ਕਸੇ ਸ਼ਰਨੀ ਗੁਰਾਂ ਦੀ ਸੀਸ ਨਵਾ ਕੇ ਜੀ
()ਹਿੰਦੂ ਲੋਕ ਭੀ ਜਮ੍ਹਾ ਹੋ ਬਹੁਤ ਗਏ ਦਲ ਚਲਿਆ ਤੁਰਤ ਹੀ ਧਾ ਕੇ ਜੀ
ਜੇਹਲਮ ਪਾਸ ਜਾ ਘੇਰਿਆ ਬਾਦਸ਼ਾਹ ਨੂੰ ਵਖੋ ਵਖਰੇ ਜਥੇ ਬਨਾ ਕੇ ਜੀ

( ਜਿਨਾਂ ਹਿੰਦੂਆਂ ਦੇ ਲੜਕੇ ਲੜਕੀਆਂ ਤ ਔਰਤਾਂ ਫੜੀਆਂ ਹਈਆ ਸਨ ।

ਚਹੁੰਆਂ ਪਾਸਿਆਂ ਤੋਂ ਧਾਵੇ ਕਰਨ ਲਗੇ ਬਾਜਾਂ ਵਾਂਗ ਤਾਂ ਝਪਟ ਚਲਾ ਕੇ ਜੀ
ਰੌਲਾ ਪੈ ਗਿਆ ਆਣ ਕਰਤਾਰ ਸਿੰਘਾ ਦਿਤੇ ਖਾਲਸੇ ਤੁਰਕ ਦਹਿਲਾਕੇ ਜੀ

ਤਥਾ

ਸ਼ਾਹੀ ਫੌਜ ਉਰਾਰ ਤੇ ਪਾਰ ਹੈਸੀ ਸਿੰਘਾਂ ਜਾਕੇ ਤੇਗ ਖੜਕਾ ਦਿਤੀ
ਅਚਨ ਚੇਤ ਪੈ ਗਏ ਉਤੇ ਵੈਰੀਆਂ ਦੇ ਸੁਧ ਲੈਨ ਦੀ ਸੁਧ ਭੁਲਾ ਦਿਤੀ
ਤੁਰਕ ਜੰਮਕੇ ਲੜਨ ਨ ਮੂਲ ਦਿਤੇ ਥਾਉਂ ਥਾਈਂ ਜਾ ਹਿਲ ਜੁਲੀ ਪਾ ਦਿਤੀ
ਪਹਿਲੇ ਹਥ ਢਕਾਂ ਉਤੇ ਗਜ ਪਏ ਫੌਜ ਪਹਿਰੇ ਦੀ ਮਾਰ ਭਜਾ ਦਿਤੀ
ਬਾਦਸ਼ਾਹ ਨੇ ਭੀ ਹੀਲੇ ਬਹੁਤ ਕੀਤੇ ਪੇਸ਼ ਸਿੰਘਾਂ ਨੇ ਜਾਣ ਨ ਕਾ ਦਿਤੀ
ਅੰਤ ਪਿਛਾ ਛੁਡਾ ਕੇ ਪਾਰ ਹੋਵੇ ਬਾਦਸ਼ਾਹ ਨੇ ਇਹੋ ਸਲਾਹ ਦਿਤੀ
ਬੰਦਾਂ ਵੀਹ ਹਜ਼ਾਰ ਛੁਡਾ ਲਈਆਂ ਵਾਗ ਉਨਾਂ ਦੀ ਪਿਛਾਂ ਭਵਾ ਦਿਤੀ
ਲੁਟ ਲਿਆ ਅਸਬਾਬ ਬੇਅੰਤ ਸਿੰਘਾਂ ਫੌਜ ਪਾਰ ਦਰਯਾਓ ਟਪਾ ਦਿਤੀ
ਆਯਾ ਖਾਲਸੇ ਹਥ ਸਾਮਾਨ ਬਹੁਤਾ ਏਹ ਮਰਦਾਨਗੀ ਕਰ ਵਖਾ ਦਿਤੀ
ਬਾਦਸ਼ਾਹ ਨੇ ਅੰਤ ਏਹ ਹਾਰ ਖਾਧੀ ਕੀਤੀ ਪਿਛਲੀ ਸਾਰੀ ਹੀ ਆ ਦਿਤੀ
ਰਾਤੋ ਰਾਤ ਕਰ ਗਿਆ ਫਿਰ ਕੂਚ ਲੰਮਾਂ ਸਿੰਘਾਂ ਹਟਕੇ ਛਾਉਨੀ ਲਾ ਦਿਤੀ
ਏਹ ਭੀ ਸੁਥਰੀ ਹੋਈ ਕਰਤਾਰ ਸਿੰਘਾ, ਸਿੰਘਾਂ ਸ਼ਾਹ ਦੀ ਖਾਕ ਉਡਾ ਦਿਤੀ

()ਸਿੰਘਾਂ ਨੇ ਦੇਗਾਂ ਲੁਟਣੀਆਂ

ਖਾਣੇ ਆਪਣੇ ਵਾਸਤੇ ਗਿਲਜਿਆਂ ਨੇ ਦੇਗਾਂ ਭਰ ਕੇ ਧਰੇ ਪੁਲਾ ਬੇਲੀ
ਨ ਉਹ ਖਾਣੀਆਂ ਵਿਚ ਨਸੀਬ ਹੋਈਆਂ ਛਡ ਨਠ ਗਏ ਜਾਨ ਬਚਾ ਬੇਲੀ
ਓਸੇ ਤਰਾਂ ਭਰੀਆਂ ਆਈਆਂ ਹਥ ਸਿੰਘਾਂ ਲਈਆਂ ਸਭ ਓਹ ਖੁਸ਼ੀਮਨਾ ਬੇਲੀ
ਅਠਾਂ ਪਹਿਰਾਂ ਦਾ ਖਾਲਸਾ ਸੀ ਭੁਖਾ ਕੀਤੀ ਸਭ ਸਰਦਾਰਾਂ ਸਲਾਹ ਬੇਲੀ
ਵੰਡ ਇਨਾਂ ਨੂੰ ਖਾਲਸਾ ਖਾ ਲਵੇ ਕਰਦ ਭੇਟ ਅਰਦਾਸ ਸੁਧਾ ਬੇਲੀ
ਸਤਿਨਾਮ ਪੜਕੇ ਛਕੋ ਵੀਰ ਸਾਰੇ ਭਰਮ ਦਿਲਾਂ ਦੇ ਦਿਹੋ ਉਠਾ ਬੇਲੀ
ਸਿੰਘਾਂ ਸੋਧ ਅਰਦਾਸ ਉਲਟਾ ਲਈਆਂ ਝਟ ਖੰਡੇ ਕਿਰਪਾਨ ਫਿਰਾ ਬੇਲੀ
ਇਕ ਉਠ ਗਰੰਥੀ ਨੇ ਅਰਜ਼ ਕੀਤੀ ਨਹੀਂ ਖਾਵਨੇ ਯੋਗ ਕਦਾ ਬੇਲੀ

( ਦੇਖੋ ਪੰਥ ਪ੍ਰਕਾਸ਼—ਭਾਈ ਗਿਆਨ ਸਿੰਘ ਜੀ ਗਿਆਨੀ ਸਫਾ ੮੮੮ ।

ਦੇਗਾਂ ਮੁਸਲਮਾਨਾਂ ਦੀਆਂ ਹੈਨ ਏਹ ਤਾਂ ਲਈਏ ਕਿਸਤਰਾਂ ਇਨਾਂ ਨੂੰ ਖਾ ਬੇਲੀ
ਜਸਾ ਸਿੰਘ ਨੇ ਆਖਿਆ ਸੁਣੋ ਭਾਈ ਅਸਾਂ ਲਈਆਂ ਨੇ ਸ਼ੁਧ ਕਰਾ ਬੇਲੀ
ਖੰਡੇ ਭੇਟ ਕਰ ਲਈ ਅਰਦਾਸ ਸੋਧੀ ਸ਼ਰ੍ਹਾ ਕਢ ਛਡੀ ਹੈ ਧਕਾ ਬੇਲੀ
ਮੁਸਲਮਾਨੀ ਏਹਦੇ ਵਿਚ ਹੁਨ ਤੋੜੀ ਵੜ੍ਹੀ ਰਹੀ ਕਿਥੇ ਹੈ ਦਖਾ ਬੇਲੀ
ਨਾਲੇ ਬਹੁਤਿਆਂ ਦੀ ਜਿਧਰ ਰਾ ਹੋਵੇ ਓਹੋ ਠੀਕ ਹੈ ਕਹਿਨ ਦਾਨਾ ਬੇਲੀ
ਬਸ ਦੇਰ ਕੀਹ ਸੀ ਬੈਠ ਸਾਰਿਆਂ ਨੇ ਭੁਖਾਂ ਲਾਹੀਆਂ ਤਾਂ ਗਫੇ ਲਾ ਬੇਲੀ
ਉਹਨਾਂ ਕੈਦੀਆਂ ਭੁਖਿਆਂ ਲੁਠਿਆਂ ਨੂੰ ਖਾਣੇ ਰਜ ਕੇ ਦੇਣ ਖਵਾ ਬੇਲੀ
ਦਿਨ ਦੂਸਰੇ ਕਰਕੇ ਕੂਚ ਉਥੋਂ ਸਿੰਘ ਪਿਛਾਂ ਮੁੜ ਫਤੇ ਪਾ ਬੇਲੀ
ਖਰਚ ਦੇ ਕੇ ਕੈਦੀਆਂ ਸਾਰਿਆਂ ਨੂੰ ਘਰੋ ਘਰੀ ਤਾਂ ਦੇਨ ਪੁਚਾ ਬੇਲੀ
ਕੀਤਾ ਬੜਾ ਉਪਕਾਰ ਕਰਤਾਰ ਸਿੰਘਾ, ਸਿੰਘਾਂ ਜਾਨ ਤੇ ਦੁਖ ਉਠਾ ਬੇਲੀ

ਵਾਕ ਕਵੀ

ਅਹਿਮਦਸ਼ਾਹ ਕਰਾਕੇ ਦੰਦ ਖਟੇ ਵਲ ਦੇਸ ਦੇ ਗਿਆ ਸਧਾਰ ਬੇਲੀ
ਇਹਾ ਗਿਆ ਮੁੜ ਆਉਣਾ ਪਾਯਾ ਨ ਸਿੰਘਾਂ ਕਢਿਆ ਕਰ ਖਵਾਰ ਬੇਲੀ
ਯਾਰਾਂ ਵਾਰ ਧਾਵੇ ਕਰ, ਕਰ ਆਯਾ ਗਿਆ ਦਿਲੀ ਦੀ ਜੜ੍ਹ ਉਖਾੜ ਬੇਲੀ
ਏਸ ਦੇਸ ਨ ਖਾਲਸੇ ਟਿਕਨ ਦਿਤਾ ਰਖੀ ਖੜਕਦੀ ਨਿਤ ਤਲਵਾਰ ਬੇਲੀ
ਜੇ ਤਾਂ ਸਿੰਘ ਨ ਹੋਂਵਦੇ ਦੇਸ ਅੰਦਰ ਜਰਾ ਸੋਚਨਾ ਕਰ ਵਿਚਾਰ ਬੇਲੀ
ਗਿਲਜੇ ਨਾਮ ਨ ਹਿੰਦ ਦਾ ਰਹਿਨ ਦੇਂਦੇ ਮਿਟੀ ਧਰਮ ਦੀ ਦੇਂਵਦੇਗਾਰ ਬੇਲੀ
ਬਾਦਸ਼ਾਹ, ਰਾਜੇ, ਰਾਣੇ ਲੈ ਨਜ਼ਰਾਂ ਮਿਲਦੇ ਰਹੇ ਬਣਕੇ ਤਾਬੇਦਾਰ ਬੇਲੀ
ਗਡੇ ਦੌਲਤਾਂ ਭਰ ਲਿਆਉਂਦਾ ਰਿਹਾ ਹਰ ਵਾਰ ਓਹ ਬੇਸ਼ੁਮਾਰ ਬੇਲੀ
ਪਰ ਕੌਮ ਏਹ ਥੋੜੀ ਜਹੀ ਰਹੀ ਡਟੀ ਕਦੇ ਜਿਤ ਦੀ ਰਹੀ ਕਦੇ ਹਾਰ ਬੇਲੀ
ਧਰਮ ਰਖਯਾ ਜੋਰ ਤਲਵਾਰ ਦੇ ਜੀ ਹੋ ਸ਼ਹੀਦ ਗਏ ਕਈ ਹਜ਼ਾਰ ਬੇਲੀ
ਅੰਤ ਕਰ ਹੌਲਾ ਦੇਸੋਂ ਧਕਾ ਦਿਤਾ, ਦਿਤਾ ਅਟਕੋਂ ਪਾਰ ਉਤਾਰ ਬੇਲੀ
ਆਯਾ ਮੁੜ ਨ ਫੇਰ ਕਰਤਾਰ ਸਿੰਘਾ ਕਦੇ ਕਾਬਲੋਂ ਹੋ ਹੁਸ਼ਿਆਰ ਬੇਲੀ

ਤਬਾ

ਮਾਘ ਠਾਰਾਂ ਸੌ ਬਾਈ ਨੂੰ ਸ਼ਾਹਅਹਿਮਦ ਦੇਸੋਂ ਮਾਰਕੇ ਸਿੰਘਾਂ ਨਕਾਲਿਆ ਜੀ

ਖੋਹ ਕੈਦਣਾਂ, ਹਿੰਦਣਾਂ, ਮਰਦ, ਬਚੇ ਘਰੀਂ ਭੇਜ ਏਹ ਧਰਮ ਕਮਾਲਿਆ ਜੀ
ਸਿੰਘਾਂ ਮਲਿਆ ਮੁੜ ਕੇ ਦੇਸ ਸਾਰਾ ਕਬਜ਼ਾ ਸ਼ਰ੍ਹਾ ਦਾ ਮਾਰ ਉਠਾਲਿਆ ਜੀ
ਹੋਯਾ ਧਰਮ ਦਾ ਰਾਜ ਕਰਤਾਰ ਸਿੰਘਾ ਜੋਰ ਜ਼ੁਲਮ ਨੇ ਮੂੰਹ ਛੁਪਾਲਿਆ ਜੀ

ਤਥਾ

ਏਹ ਬਾਦਸ਼ਾਹ ਬੜਾ ਦਲੇਰ ਬਾਂਕਾ ਜ਼ਾਲਮ ਜ਼ੁਲਮ ਕਮਾਵਨੇ ਹਾਰ ਸੀ ਜੀ
ਯਾਰਾਂ ਵਾਰੀ ਏਹ ਕਾਬਲੋਂ ਚੜ੍ਹ ਆਯਾ ਕੀਤਾ ਮਾਰ ਪੰਜਾਬ ਖਵਾਰ ਸੀ ਜੀ
ਮਿਟੀ ਹਿੰਦ ਦੀ ਭੀ ਏਸ ਗਾਲ ਦਿਤੀ ਦਿਲੀ ਕਰੀ ਢਿਲੀ ਕਈ ਵਾਰ ਸੀ ਜੀ
ਰਹੀਆਂ ਭਾਜੜਾਂ ਵਿਚ ਪੰਜਾਬ ਪਈਆਂ ਲੁਟ ਮਾਰ ਹੀ ਏਸ ਦੀ ਕਾਰ ਸੀ ਜੀ
ਤਵੇ ਮਿਟੀ ਦੇ ਏਸ ਚੜ੍ਹਾ ਦਿਤੇ ਕੀਤਾ ਦੇਸ ਕੰਗਾਲ ਲਚਾਰ ਸੀ ਜੀ
ਜਦੋਂ ਆਉਂਦਾ ਲੁਟ ਲੈ ਜਾਉਂਦਾ ਸੀ ਮਰਦ ਔਰਤਾਂ ਕਰ ਖਵਾਰ ਸੀ ਜੀ
ਏਹ ਤਦੋਂ ਦੀ ਗਲ ਹੈ ਬਣੀ ਹੋਈ ਲੋਕ ਦਿਲ ਬੈਠ ਏਹੋ ਧਾਰ ਸੀ ਜੀ

[ਕਹਾਵਤ--ਖਾਧਾ ਪੀਤਾ ਲਾਹ ਦਾ ਤੇ ਰਹਿੰਦਾ ਅਹਿਮਸ਼ਾਹ ਦਾ

ਹਿੰਦੂ ਬਕਰੀ ਭੇਡ ਕਰਤਾਰ ਸਿੰਘਾ ਐਹਮਦਸ਼ਾਹ ਤਾਂਖਾਸ ਬਘਿਆੜ ਸੀ ਜੀ

ਸਿੰਘਾਂ ਦਾ ਜੋਰ

ਟੁਟ ਗਿਆ ਜਾਂ ਜੋਰ ਦੁਰਾਨੀਆ ਦਾ ਸਿੰਘ ਥਾਂ ਥਾਂ ਜੋਰ ਕਮਾਂਵਦੇ ਨੇ
ਮਿਸਲਾਂ ਵਾਲਿਆਂ ਨੇ ਸਾਂਭ ਲਏ ਤਲਕੇ ਆਪੋ ਆਪਣਾ ਰਾਜ ਕਮਾਂਵਦੇ ਨੇ
ਜਮਨਾ ਅਟਕ ਤੋੜੀ ਮਾਰ ਹਾਕਮਾਂ ਨੂੰ ਸਿੰਘ ਆਪਣਾ ਤਹਿਤ ਬਠਾਂਵਦੇ ਨੇ
ਲੋਕ ਨਾਲ ਆਰਾਮ ਦੇ ਘਰੀਂ ਬੈਠੇ ਸਭੋ ਰਬ ਦਾ ਸ਼ੁਕਰ ਮਨਾਂਵਦੇ ਨੇ
ਸ਼ਰ੍ਹਾ, ਦਿਲੀ ਕੰਧਾਰ ਜਾ ਬੈਠ ਗਈ ਮੁਲਾਂ ਕਾਜ਼ੀ ਨ ਜੋਰ ਦਖਾਂਵਦੇ ਨੇ
ਮੁਛ ਟੇਢੀਆਂ ਵਸ ਕੇ ਖਾਨਜ਼ਾਦੇ ਆਣ ਹਿੰਦੂਆਂ ਨਹੀਂ ਡਰਾਂਵਦੇ ਨੇ
ਟੁਟ ਸ਼ਰ੍ਹਾ ਦੀ ਗਈ ਵਗਾਰ ਸਾਰੀ ਤੁਰਕ ਅਹਿਦੀਏ ਨਹੀਂ ਸਤਾਂਵਦੇ ਨੇ
ਦੀਨ ਜੋਰ ਨੇ ਨਾਲ ਮਨਾਉਣ ਵਾਲੇ ਸਿਧੇ ਤੀਰ ਵਾਂਙੂ ਹੋ ਜਾਂਵਦੇ ਨੇ
'ਓਏ ਹਿੰਦੂਓ ਕਾਫਰੋ ਇਧਰ ਆਓ' ਮੁਸਲਮਾਨ ਨ ਬੋਲ ਸੁਨਾਂਵਦੇ ਨੇ
ਜੰਞੂ ਤੋੜਦਾ ਨਾ ਕੋਈ ਹਥ ਪਾਕੇ ਬੁਰੀ ਕਿਸੇ ਵਲ ਨਜ਼ਰ ਨ ਪਾਂਵਦੇ ਨੇ
ਜਾਨ ਹਿੰਦੂਆਂ ਨੂੰ ਮੁੜ ਆਨ ਪਈ ਰਾਮ ਰਾਮ ਰਾਧਾ ਕਿਸ਼ਨ ਗਾਂਵਦੇ ਨੇ

ਵਿਚ ਮੰਦਰਾਂ ਦੇਵੀ ਦਵਾਰਿਆਂ ਦੇ ਨਵੇਂ ਸਿਰੇ ਮੁੜ ਰੌਣਕਾਂ ਲਾਂਵਦੇ ਨੇ
ਧੀਆਂ ਭੈਣਾਂ ਫਿਰਨ ਲਗੀਆਂ ਬਾਹਰ ਅੰਦਰ ਡਰਦੇ ਤੁਰਕਨ ਹਥ ਉਠਾਂਵਦੇ ਨੇ
ਵਿਚ ਦੇਸ ਦੇ ਕੁਝ ਆਰਾਮ ਹੋਯਾ ਗਿਲਜੇ ਆਣ ਨ ਭਾਜੜਾਂ ਪਾਂਵਦੇ ਨੇ
ਜੋਰ ਜ਼ੁਲਮ ਦਾ ਰਾਜ ਹੋ ਗਿਆ ਸਿੰਘ ਪਰਜਾ ਨੂੰ ਸੁਖੀ ਵਸਾਂਵਦੇ ਨੇ
ਗੁਜਰ ਸਿੰਘ, ਲਹਿਣਾ ਸਿੰਘ, ਸਿੰਘ ਸੋਭਾ ਪੈਰਾ ਜਾ ਲਾਹੌਰ ਜਮਾਂਵਦੇ ਨੇ
ਬਹੁਤ ਪੰਥ ਰਹਿੰਦਾ ਸੁਧਾਸਰ ਕਠਾ ਰਲ ਮਿਲਕੇ ਝਟ ਲੰਘਾਂਵਦੇ ਨੇ
ਦੇਂਦ ਮੂਲ ਨ ਦੁਖ ਕਰਤਾਰ ਸਿੰਘਾ ਲੈ ਕੇ ਮਾਮਲਾ ਪਰਜਾ ਤੋਂ ਖਾਂਵਦੇ ਨੇ

## ਮਹਾਰਾਜੇ ਅਮਰ ਸਿੰਘ ਦੀ ਪੰਥ ਨਾਲ ਵਧੀਕੀ

ਮਹਾਰਾਜ ਪਟਿਆਲੇ ਨੇ ਜੋਰ ਫੜਕੇ ਮਿਸਲਦਾਰਾਂ ਦੇ ਪਿੰਡ ਦਬਾਏ ਲਏ
ਦੇਕੇ ਮਦਦਾਂ ਪੰਥ ਨੇ ਰਾਜ ਦਿਤਾ ਓਹ ਸਾਰੇ ਅਹਿਸਾਨ ਭੁਲਾਏ ਲਏ
ਮੈਨ ਦੁਆਬ ਬਾਂਗਰ ਤੇ ਪੰਜੌਰ ਗਿਰਦਾ ਪਿੰਡ ਕੂੰੜੀਆਂ ਦੇ ਅਪਨਾਏ ਲਏ
ਬਹੂਨੀ, ਲਾਲੜੂ ਤੇ ਮੁਲਾਂ ਪੁਰ ਆਦਿਕ ਪਿੰਡ ਆਪਨੇ ਵਿਚ ਰਲਾਏ ਲਏ
ਮਾਰੇ ਹੋਰ ਭੀ ਹਥ ਨਧੜਕ ਹੋ ਕੇ ਬੰਨੇ ਆਪਨੇ ਅਗ੍ਹਾਂ ਵਧਾਏ ਲਏ
ਤਮਕ ਖਾ ਸਰਦਾਰ ਬਘੇਲ ਸਿੰਘ ਨੇ ਮਿਸਲਦਾਰ ਸਰਦਾਰ ਬੁਲਾਏ ਲਏ
ਪਿੰਡ ਛਡ ਦਿਹੋ ਲਿਖ ਘਲਿਆ ਏਹ ਦਸ ਕਈ ਲਹਾ ਚੜ੍ਹਾਏ ਲਏ
ਰਾਜਾ ਸਾਹਿਬ ਨੇ ਇਕ ਨ ਗਲ ਮੰਨੀ ਅਹਿਲਕਾਰਾਂ ਨੇ ਸਗੋਂ ਭਖਾਏ ਲਏ
ਕੀਤੀ ਕੁਝ ਪਰਵਾਹ ਨ ਪੰਥ ਦੀ ਜੀ ਰਾਜਾ ਸਾਹਿਬ ਗਮਾਨ ਫਸਾਏ ਲਏ
ਚੜ ਸਿੰਘ ਮਝੈਲ ਕਰਤਾਰ ਸਿੰਘ, ਵੇਖੋ ਜਾਨ ਕੇ ਵੈਰ ਵਧਾਏ ਲਏ

## ਜੰਗ ਹੋਕੇ ਫਿਰ ਸੁਲ੍ਹਾ ਹੋਣੀ

ਖੈਰ ਗਲਾਂ ਤਾਂ ਹੋਯਾਂ ਬਥੇਰੀਆਂ ਸਨ ਓਹ ਲਿਖਣੀਆਂ ਨਹੀਂ ਦਰਕਾਰ ਭਾਈ
ਇਕੋ ਕੌਮ ਤੇ ਵੀਰ ਭਰਾ ਇਕੋ ਲਿਖਨ ਵਾਲੇ ਨੂੰ ਚਾਹੀਏ ਵਿਚਾਰ ਭਾਈ
ਸਿੰਘ ਏਧਰੋਂ ਚੜੇ ਮਝੈਲ ਬਾਂਕੇ ਓਧਰ ਹੋਏ ਮਲਵਈ ਤਯਾਰ ਭਾਈ
ਓਧਰ ਕਿਲੇ ਤੋਪਾਂ ਦਾ ਹੰਕਾਰ ਹੈਸੀ ਏਧਰ ਸੀ ਬਲਕਾਰ ਤਲਵਾਰ ਭਾਈ
ਰਾਜਾ ਵੇਖ ਸਾਮਾਨ ਨੂੰ ਫੂਲ ਬੈਠਾ ਝਲਾਂ ਕਿਉਂ ਮਝੈਲਾਂ ਦੀ ਆਰ ਭਾਈ
ਏਧਰ ਇਨ੍ਹਾਂ ਦੇ ਹੌਂਸਲੇ ਵਧੇ ਹੋਏ ਜਿਨ੍ਹਾਂ ਦਿਤੀਆਂ ਸ਼ਾਹੀਆਂ ਗਾਰ ਭਾਈ

ਸਿੰਘ ਜਾ ਘੁੜਾਮ ਦੇ ਪਾਸ ਲਥੇ ਫੌਜ ਰਾਜੇ ਦੀ ਆਈ ਹੰਕਾਰ ਭਾਈ
ਬਖਸ਼ੂਸਿੰਘ, ਬਖਤੂ ਖਾਂ ਅਲਾਉਲਾ ਗੁਲਾਮ ਰਸੂਲ ਆਦਕ ਕਾਰਦਾਰ ਭਾਈ
ਏਨਾਂ ਆਣਝੋਇਆ ਜੰਗ ਨਾਲ ਸਿੰਘਾਂ ਮਚੀ ਦੁਹੀਂ ਪਾਸੀਂ ਮਾਰੋਮਾਰ ਭਾਈ
ਤਿੰਨ ਦਿਨ ਲੜਾਈ ਦਾ ਜ਼ੋਰ ਰਿਹਾ ਲਥੇ ਸਿੰਘਾਂ ਦੇ ਆਣ ਸਥਾਰ ਭਾਈ
ਦੁਲਚਾ ਸਿੰਘ ਹਦੌਗੀਏ ਦਿਨ ਤੀਜੇ ਫੌਜ ਲਾਂਭ ਥੀਂ ਲਈ ਉਤਾਰ ਭਾਈ
ਸਿਧੀ ਵਲ ਪਟਯਾਲੇ ਦੇ ਵਾਗ ਚੁਕੀ ਸਿੰਘ ਲੈ ਦਸ ਬਾਰਾਂ ਹਜ਼ਾਰ ਭਾਈ
ਮਹਾਰਾਜ ਨੇ ਵੇਖਿਆ ਜੋਰ ਜਦੋਂ ਖੇਡੀ ਚਾਲ ਏਹ ਹੋ ਹੁਸ਼ਿਆਰ ਭਾਈ
ਚੈਨ ਸਿੰਘ ਨੂੰ ਪਾਸ ਬਘੇਲ ਸਿੰਘ ਦੇ ਝਟ ਭੇਜ ਦਿਤਾ ਬਿਨਾ ਬਾਰ ਭਾਈ
ਓਸ ਵਾਂਗ ਫੜ ਆਖਿਆ ਖਾਲਸਾ ਜੀ ਹੁਣ ਬਸ ਕਰੋ ਧੀਰਜ ਧਾਰ ਭਾਈ
ਹੈ ਦੂਹੀਂ ਪਾਸੀਂ ਘਰ ਗੁਰੂ ਦਾ ਜੀ ਨਹੀਂ ਤੀਸਰਾ ਕੋਈ ਵਿਚਘਾਰ ਭਾਈ
ਦੂਹਾਂ ਪਾਸਿਆਂ ਤੋਂ ਪੁਜੀ ਬਹੁਤ ਕਗੀ ਹੁਣ ਪਿਛਾਂ ਨੂੰ ਮੁੜੇ ਮੁਹਾਰ ਭਾਈ
ਉਤੇ ਹਥ ਰਹਿੰਦਾ ਵੇਖ ਸਿੰਘ ਸਾਹਿਬ ਮੰਨ ਲਈ ਸਲਾਹ ਏਹ ਸਾਰ ਭਾਈ
ਮਹਾਰਾਜ ਓਥੇ ਫਿਰ ਆਨ ਮਿਲੇ ਪਾ ਜਫ਼ੀਆਂ ਵਰ ਵਸਾਰ ਭਾਈ
ਹੋਯਾ ਫੇਰ ()ਮਲਾਪ ਕਰਤਾਰ ਸਿੰਘਾ ਵੀਰ ਕਰ ਕੇ ਮਿਲੇ ਪਿਆਰ ਭਾਈ

## ਖਾਲਸੇ ਦੇ ਦਰਬਾਰ ਵਿਚ ਹਿੰਦੂਆਂ ਦੀ ਪੁਕਾਰ

ਇਕ ਦਿਨ ਦੀਵਾਨ ਅਕਾਲ ਬੁੰਗੇ ਸਜ ਰਹੇ ਸੀ ਸਿੰਘ ਜਰਵਾਣਿਆਂ ਦੇ
ਕਾਰ ਤਾਲ ਦੀ ਸੰਗਤਾਂ ਕਰ ਰਹੀਆਂ ਰੰਗ ਲਗ ਰਹੇ ਗੁਰਬਾਣਿਆਂ ਦੇ
ਟੋਲਾ ਹਿੰਦੂਆਂ ਦਾ ਇਕ ਆਣ ਪਹੁੰਚਾ ਰੂਪ ਰੁਲੇ ਹੋਏ ਬੇ ਪਰਾਣਿਆਂ ਦੇ
ਢਾਈਂ ਮਾਰ ਰੁੰਨੇ ਅਗੇ ਖਾਲਸੇ ਦੇ ਕਟੋ ਦੁਖੜੇ ਅਸਾਂ ਨਮਾਣਿਆਂ ਦੇ
ਤੁਸੀਂ ਖਾਲਸਾ, ਸੁਣੇ ਹੋ ਬੀਰ ਵਡੇ ਬਣੋ ਮਦਦੀ ਅਸਾਂ ਨਤਾਣਿਆਂ ਦੇ
ਹਾਂ ਦੂਰ ਦੇਸੋਂ ਅਸੀਂ ਚਲ ਆਏ ਸੁਣੋ ਦੁਖ ਸਾਡੇ ਬੇ ਤਰਾਣਿਆਂ ਦੇ

( ਮਹਾਰਾਜ ਨੇ ਬਘੇਲ ਸਿੰਘ ਦੇ ਨਾਲ ਮਲ ਕਰ ਕੇ ਟਿਕਾ ਸਾਹਿਬ ਨੂੰ ਅੰਮ੍ਰਿਤ ਛਕਵਾ ਸਿੰਘ ਸਾਹਿਬ ਨਾਲ ਪੱਕਾ ਮੇਲ ਬਣਾ ਲਿਆ, ਸਟਦਾਰ ਬਘੇਲ ਸਿੰਘ ਨੇ ਭੀ ਚਗਾ ਪਖ ਪਾਲਿਆ ਮਹਾਰਾਜਾ ਸਾਹਿਬ ਸਿੰਘ ਦੇ ਵੇਲੇ ਮਿਸਲ ਨਸ਼ਾਨਾਂ ਤੇ ਸਿੰਘ ਪੁਰੀਆਂ ਨੇ ਕਈ ਕਸਬੇ ਖੋਹ ਲਏ ਤਦ ਬਘੇਲ ਸ਼ਿੰਘ ਨੇ ਵਿਚ ਆਕੇ ਫਰ ਵਾਪਸ ਦਵਾ ਦਿਤੇ ਫੇਰ ਭਟੀਆਂ ਦੀ ਲੜਾਈ, ਮਰਹਟਿਆਂ ਦੀ ਚੜ੍ਹਾਈ ਵਿਚ ਨਾਨੂ ਮਲ ਦੇ ਬਿਗੜਨ ਸਮੇਂ ਗੌਹਰ ਅਲੀ ਆਦਿਕਾਂ ਦੀ ਰਫੜਾ-ਦਫੜੀ ਵਿਚ ਸਰਦਾਰ ਬਘੇਲ ਸਿੰਘ, ਪੰਥਨੂੰ ਨਾਲ ਲਿਜਾ ਕੇ ਮਹਾਰਾਜ ਦਾ ਰਾਜ ਬਚਾਉਂਦਾ ਰਿਹਾ।

ਸਾਡੀ ਕਿਸੇ ਨੇ ਬਾਂਹ ਨ ਫੜੀ ਹੈ ਜੀ ਤਰਲੇ ਕਢੇ ਅਸਾਂ ਰਾਜੇ ਰਾਣਿਆਂ ਦੇ
ਅਸੀਂ ਪੂਜ ਕੇ ਦੁਖੀ ਕਰਤਾਰ ਸਿੰਘਾ ਬੇੜੇ ਰੁੜੇ ਸਾਡੇ ਬੇ ਮੁਹਾਣਿਆਂ ਦੇ

ਸਰਦਾਰਾਂ ਨੇ ਪੁਛਣਾ

ਧੀਰ ਦੇ ਕੇ ਲਏ ਬਠਾਲ ਸਾਰੇ ਦਸੋ ਤੁਸਾਂ ਨੂੰ ਹੈ ਸਤਾਇਆ ਕਿਸ
ਕੀਹ ਦੁਖ ਪਹੁੰਚਾ ਤੁਸਾਂ ਤਾਈਂ ਭਾਈ ਹੈ ਜ਼ੁਲਮ ਦਾ ਹਥ ਉਠਾਇਆ ਕਿਸ
ਕੇਹੜਾ ਥਾਂ ਟਕਾਣਾ ਤੇ ਆਏ ਕਿਥੋਂ ਤੁਸਾਂ ਤਈਂ ਉਜਾੜ ਰੁਲਾਇਆ ਕਿਸ
ਦਸੋ ਫੋਲਕੇ ਹਾਲ ਕਰਤਾਰ ਸਿੰਘਾ ਏਥੇ ਤੁਸਾਂ ਨੂੰ ਹੈ ਪੁਚਾਇਆ ਕਿਸ

ਹਿੰਦੂ ਬ੍ਰਾਹਮਣਾਂ ਨੇ ਦੁਖ ਦਸਣੇ

ਰੋ ਰੋ ਕੇ ਹਾਲ ਸੁਨਾਉਣ ਲਗੇ ਸੁਤੇ ਸ਼ੇਰਾਂ ਨੂੰ ਰੋਹ ਚੜਾਉਂਦੇ ਨੇ
ਅਸੀਂ ਖਾਲਸਾ ਜੀ ਆਏ ਪੂਰਬੋਂ ਹਾਂ ਲਗਾਤਾਰ ਹੰਝੂ ਪਏ ਜਾਉਂਦੇ ਨੇ
ਨਗਰ ਹੈ ਸੋ ਜਲਬਾਦ ਸਾਡਾ ਲੋਕ ਕਰ ਲੋਹਾਗੀ ਬੁਲਾਉਂਦੇ ਨੇ
ਸਾਨੂੰ ਹਾਕਮਾਂ ਨੇ ਵਡਾ ਤੰਗ ਕੀਤਾ ਜ਼ੁਲਮ ਅਸਾਂ ਤੇ ਬੁਰਾ ਕਮਾਉਂਦੇ ਨੇ
ਹੈਸਨ ਖਾਂ, ਅਹਿਮਦਅਲੀ ਬੁਰੇ ਜਾਲਮ ਖੌਫ ਰਬ ਦਾ ਨਹੀਂ ਰਖਾਉਂਦੇ ਨੇ
ਤੀਜਾ ਹੈ ਜਲਾਲ ਦੀਨ ਵਡਾ ਏਹ ਰਈਸ ਭਾਰੇ ਅਖਵਾਉਂਦੇ ਨੇ
ਏਹਨਾਂ ਹਿੰਦੂਆਂ ਨੂੰ ਬੁਰਾ ਤੰਗ ਕੀਤਾ ਨਾਲ ਜ਼ੋਰ ਦੇ ਧਰਮ ਗਵਾਉਂਦੇ ਨੇ
ਧਨਾਂ ਵਾਲਿਆਂ ਦੇ ਧਨ ਖੋਹ ਲੈਂਦੇ ਮਾਰ ਕੁਟ ਬੜੀ ਕਰਵਾਉਂਦੇ ਨੇ
ਗਊਆਂ ਮਾਰਦੇ ਵਿਚ ਬਾਜ਼ਾਰ ਚੌਂਕਾਂ ਖੂਨ ਖੂਹਾਂ ਤਾਲਾਂ ਵਿਚ ਪਾਉਂਦੇ ਨੇ
ਪਾਈ ਰਖਦੇ ਸਿਰ ਵਗਾਰ ਸਾਡੇ ਮੁਰਦੇ ਪਸ਼ੂ ਸਾਥੋਂ ਚੁਕਵਾਉਂਦ ਨੇ
ਜਹੜੀ ਕਰਨ ਦੇ ਯੋਗ ਨਹੀਂ ਕਾਰ ਸਮਝੋ ਨਾਲ ਜ਼ੋਰ ਕਰਾ ਸਤਾਉਂਦੇ ਨੇ
ਵਡਾ ਦੁਖ ਸਾਨੂੰ ਏਹ ਖਾਲਸਾ ਜੀ ਇਜ਼ਤ ਆਬਰੂ ਖਾਕ ਰੁਲਾਉਂਦੇ ਨੇ
ਧੀਆਂ, ਭੈਣਾਂ, ਨਾਰਾਂ ਵੇਖ ਰੂਪਵੰਦਾਂ ਜ਼ੋਰ ਨਾਲ ਖੋਹ ਘਰੀਂ ਲੈ ਜਾਉਂਦੇ ਨੇ
ਅਸੀਂ ਜੀਉਂਦੇ ਮੋਏ ਕਰਤਾਰ ਸਿੰਘਾ ਸਾਡੀ ਬੁਰੀ ਓਹ ਮਿਟੀ ਉਡਾਉਂਦੇ ਨੇ

ਤਥਾ

ਕੀਹ ਫੋਲ ਕੇ ਦਸੀਏ ਖਾਲਸਾ ਜੀ ਅਸਾਂ ਬਹੁਤ ਹੀ ਦੁਖ ਉਠਾਯਾ ਏ
ਪਾਸ ਰਾਜਿਆਂ ਰਾਣਿਆਂ ਜਾ ਰੁਨੇ ਸਾਡਾ ਦੁਖ ਨ ਕਿਸੇ ਵੰਡਾਯਾ ਏ

ਸਾਡੀ ਕਿਸੇ ਨੇ ਬਾਂਹ ਨ ਫੜੀ ਹੈ ਜੀ ਅਗੇ ਸਭ ਦੇ ਰੋ ਸੁਨਾਯਾ ਏ
ਸਾਡੇ ਭਾ ਦੇ ਮਰ ਗਏ ਹਿੰਦੂ ਰਾਜੇ ਸਾਡਾ ਤਰਸ ਨ ਕਿਸੇ ਨੂੰ ਆਯਾ ਏ
ਓਹ ਆਪ ਤੁਰਕਾਂ ਅਗੇ ਭਰਨ ਪਾਣੀ ਰਾਜਪੂਤੀ ਨੂੰ ਦਾਗ ਲਵਾਯਾ ਏ
ਅਸੀਂ ਸਾਰਿਆਂ ਦੇ ਬੂਹੇ ਫਿਰ ਆਏ ਸਾਨੂੰ ਕਿਸੇ ਨ ਪਾਸ ਬਠਾਯਾ ਏ
ਜਸ ਸੁਣਿਆਂ ਆਪਦਾ ਦੇਸ ਵਿਚੋਂ ਵਲ ਆਪ ਦੇ ਕਦਮ ਉਠਾਯਾ ਏ
ਗੁਰੂ ਵਾਸਤੇ ਕਰੋ ਇਮਦਾਦ ਸਾਡੀ ਅਸਾਂ ਵਾਸਤਾ ਰਬ ਦਾ ਪਾਯਾ ਏ
ਸ਼ਰਨ ਪੰਥ ਤੇਰੀ ਅਸੀਂ ਆ ਡਿਗੇ ਸਾਨੂੰ ਜਾਨ ਗਊਆਂ ਕਰੋ ਦਾਯਾ ਏ
ਆਂ ਸੁਣਿਆਂ ਪੰਥ ਏਹ ਗੁਰੂ ਸਾਹਿਬ ਉਤੇ ਪਰਉਪਕਾਰ ਰਚਾਯਾ ਏ
ਸ਼ਰਨ ਆਇਆਂ ਦੀ ਸ਼ਰਮ ਕਰਤਾਰ ਸਿੰਘਾ, ਸ਼ਰਨਪਾਲ ਤੁਸਾਂ ਅਖਵਾਯਾ ਏ

ਤਥਾ

ਬਹੂ ਬੇਟੀਆਂ ਸਾਡੀਆਂ ਲੈ ਦੇਵੋ ਏਹ ਖਾਲਸਾ ਪਰਉਪਕਾਰ ਕਰੋ
ਗਲੋਂ ਗਊਆਂ ਦੇ ਛੁਰੀ ਕਸਾਈਆਂ ਦੀ ਜ਼ਾਲਮ ਮਾਰਕੇ ਤੁਸੀਂ ਛੁਟਕਾਰ ਕਰੋ
ਕਰੋ ਪਾਲਨਾ ਸਦਾ ਨਮਾਣਿਆਂ ਦੀ ਮਾਰ ਜ਼ਾਲਮਾਂ ਤਈਂ ਖਵਾਰ ਕਰੋ
ਕਰੋ ਰਾਜ ਅਟਲ ਝੁਲਾਓ ਝੰਡੇ ਮਾਰ ਵੈਰੀਆਂ ਐਸ਼ ਬਹਾਰ ਕਰੋ
ਕਰੋ ਦੁਖੀਆਂ ਦੇ ਦਰਦ ਦੂਰ ਸਦਾ ਜ਼ੁਲਮ ਧਕ ਸਮੁੰਦਰੋਂ ਪਾਰ ਕਰੋ
ਕਰੋ ਦੇਸ ਦੇ ਦੂਰ ਕਲੇਸ਼ ਸਾਰੇ ਧਰਮ ਕਰਮ ਦਾ ਫੇਰ ਪਰਚਾਰ ਕਰੋ
ਕਰੋ ਵਿਚ ਜਹਾਨ ਦੇ ਅਦਲ ਰੋਸ਼ਨ ਜ਼ੁਲਮ ਸ਼ਰ੍ਹਾ ਦੇ ਦੂਰ ਗੁਬਾਰ ਕਰੋ
ਕਰੋ ਸ਼ੀਂਹ ਤੇ ਬਕਰੀ ਨਥ ਇਕੋ ਸਿਰ ਹਿੰਦ ਵਿਓ ਦੂਰ ਭਾਰ ਕਰੋ
ਕਰੋ ਕਮਰ ਕਸੇ ਕਰਤਾਰ ਸਿੰਘਾ ਦਯਾ ਸਾਡੇ ਤੇ ਸਭ ਸਰਦਾਰ ਕਰੋ

ਸੰ: ੧੮੨੫ ਨੂੰ ਜਲਾਬਾਦ ਲੋਹਾਰੀ ਤੇ ਸਿੰਘਾਂ ਦੀ ਚੜ੍ਹਾਈ

ਦੁਖ ਹਿੰਦੂਆਂ ਦਾ ਜ਼ੁਲਮ ਜ਼ਾਲਮਾਂ ਦੇ ਸੁਣ ਖਾਲਸੇ ਨੂੰ ਗੁਸੇ ਛਾਏ ਗਏ
ਜਸੇ ਸਿੰਘ, ਖੁਸ਼ਹਾਲਸਿੰਘ, ਸਿੰਘ ਝੰਡੇ ਤਾਰਾ ਸਿੰਘ ਬਘੇਲ ਸਿੰਘ ਆਏ ਗਏ
ਰਾਮਗੜ੍ਹੀ, ਨਕਈ, ਫੈਜੁਲਾ ਪੁਰੀਏ ਮਿਸਲਦਾਰ ਸਾਰੇ ਓਥੇ ਆਏ ਗਏ
ਓਸੇ ਵੇਲੇ ਸਲਾਹ ਕਰ ਸਾਰਿਆਂ ਨੇ ਹਥ ਜੋੜ ਅਰਦਾਸੇ ਸੁਧਾਏ ਗਏ
ਝਟ ਪਟ ਤਯਾਰੀਆਂ ਕਰੋ ਸਿੰਘੋ ਵਿਚ ਦਲਾਂ ਦੇ ਹੁਕਮ ਸੁਨਾਏ ਗਏ

ਪਈਆਂ ਕਾਠੀਆਂ ਸਿੰਘ ਤਯਾਰ ਹੋਏ ਉੱਚੇ ਛਡ ਨਸ਼ਾਨ ਝੁਲਾਏ ਗਏ
ਦੂਰੋਂ ਨੇੜਿਓਂ ਹੋਰ ਜੋ ਮਿਲ ਸਕੇ ਓਹ ਕਰ ਸ਼ਤਾਬ ਬੁਲਾਏ ਗਏ
ਸਿੰਘ ਤੀਹ ਹਜ਼ਾਰ ਹੋ ਗਿਆ ਕਠਾ ਦਾਰੂ ਸਿਕੇ ਹਥਯਾਰ ਵਰਤਾਏ ਗਏ
ਸਿੰਘਾਂ ਬੋਲ ਕੇ ਫਤੇ ਵਹੀਰ ਪਾਯਾ ਹਿੰਦੁਸਤਾਨ ਨੂੰ ਮੂੰਹ ਰਖਾਏ ਗਏ
ਹਾਲ ਚਾਲ ਪਈ ਫੇਰ ਅੰਦਰ ਹਾਕਮ ਸੁਣਦੇ ਸਾਰ ਘਬਰਾਏ ਗਏ
ਸਿੰਘ ਲੁਟਦੇ ਕੁਟਦੇ ਹਾਕਮਾਂ ਨੂੰ ਬਹੁਤ ਸਾਜ਼ ਸਾਮਾਨ ਬਨਾਏ ਗਏ
ਰਾਹ ਵਿਚ ਅੰਬਾਲਾ, ਸਹਾਰਨਪੁਰ, ਲੁਟ ਖੋਹ ਦੇ ਨਾਲ ਰਲਾਏ ਗਏ
ਮੁਜ਼ਫਰ ਨਗਰ, ਨਗੀਨਾ, ਧਾਮਪੁਰਾ ਪਾਸ ਬਾਦਨਜ਼ੀਬਾਂ ਦੇ ਆਏ ਗਏ
ਭੂਬੂ ਖਾਂ ਨਜ਼ੀਬਾਂਬਾਦ ਵਾਂਲਾ ਲੜਿਆ ਕੁਝ ਨ ਸਿੰਘ ਅਟਕਾਏ ਗਏ
ਲੈਂਦੇ ਨਜ਼ਰ ਭੇਟਾ ਸਿੰਘ ਹਾਕਮਾਂ ਤੋਂ ਜਲਾ ਪੁਰ ਗਿਰਦੇ ਝਟ ਛਾਏ ਗਏ
ਲਿਆ ਸ਼ਹਿਰ ਨੂੰ ਘੇਰ ਕਰਤਾਰ ਸਿੰਘਾ ਲੋਕ ਸੁਣਦਿਆਂ ਸਾਰਘਬਰਾਏ ਗਏ

## ਜਲਾਬਾਦ ਤੇ ਸਿੰਘਾਂ ਨੇ ਫਤੇ ਪਾਈ

ਕੀਹ ਸੀ ਰਈਸਾਂ ਨੇ ਜੰਗ ਕਰਨਾ ਥੋੜਾ ਚਿਰ ਤਾਂ ਰੌਲੀ ਪਾਈਓ ਨੇ
ਕੀਤੇ ਤੋਪ ਦੇ ਫੈਰ ਭੀ ਕਈ ਅਗੋਂ ਵਾਹ ਲਗਦੀ ਜੋ ਸੋ ਲਾਈਓ ਨੇ
ਸਿੰਘ ਬੋਲ ਹਲੇ ਕੋਟੀ ਚੜ੍ਹ ਗਏ ਥੋੜੀ ਫੌਜ ਸੀ ਮਾਰ ਭਜਾਈਓ ਨੇ
ਵੜਿਆ ਜਾ ਜਲਾਲਦੀਨ ਵਿਚ ਭੋਰੇ ਹੋਰ ਭਜ ਗਏ ਜਾਨ ਛਪਾਈਓ ਨੇ
ਧਗੀ ਖਾਲਸੇ ਵਾਢ ਭਗੌਤਿਆਂ ਦੀ ਭਾ ਰਈਸਾਂ ਦੇ ਬੁਰੀ ਬਨਾਈਓ ਨੇ
ਲੋਕ ਛਡ ਕੇ ਸ਼ਹਿਰ ਨੂੰ ਨਠ ਗਏ ਖੁਲੇ ਹੋਕੇ ਲੁਟ ਮਚਾਈਓ ਨੇ
ਧਨ ਟੋਲਕੇ ਕਢਿਆ ਸ਼ਹਿਰ ਸਾਰਾ ਜ਼ੇਵਰ ਬਹੁਤ ਨਕਦੀ ਹਥ ਆਈਓ ਨੇ
ਲੁਟ ਲਏ ਹਥਯਾਰ ਸਾਮਾਨ ਸਾਰੇ ਇਕ ਘੜੀ ਅੰਦਰ ਗਰਦੀ ਪਾਈਓ ਨੇ
ਹਥ ਆਂਏ ਜੋ ਫੜ ਰਈਸ ਲਏ ਚੋਂਕਾਂ ਦੇ ਕੇ ਜਰ ਕਢਾਈਓ ਨੇ
ਨਾਲ ਹੋ ਕੇ ਹਿੰਦੂਆਂ ਬਾਹਮਣਾਂ ਨੇ ਜੋਰਾਵਰਾਂ ਦੀ ਖੁੰਬ ਠਪਾਈਓ ਨੇ
ਘਰ ਦਸਕੇ ਜ਼ਾਲਮਾ ਕਾਜੀਆਂ ਦੇ ਚੰਗੀ ਤਰ੍ਹਾਂ ਸਫਾਈ ਕਰਾਈਓ ਨੇ
ਦਿਤੀ ਫੇਰ ਦੁਹਾਈ ਕਰਤਾਰ ਸਿੰਘਾ, ਜੜ੍ਹ ਜ਼ਾਲਮਾਂ ਫੜ ਪੁਟਾਈਓ ਨੇ

ਤਥਾ

ਫੜਿਆ ਗਿਆ ਜਲਾਲਦੀਂ ਭੋਰੇ ਵਿਚੋਂ ਲਿਆ ਸਿੰਘ ਬਘੇਲ ਦਬਾਏ ਭਾਈ
ਧਨ ਗੜ੍ਹੀ ਵਿਚੋਂ ਲੁਟ ਲਿਆ ਸਾਰਾ ਹੋਰ ਦਬੇ ਦਬਾਏ ਕਢਾਏ ਭਾਈ
ਕਠੇ ਕਰਕੇ ਬਨ੍ਹ ਰਈਸ ਲਏ ਨਾਲ ਤੇਗ ਦੇ ਕਤਲ ਕਰਾਏ ਭਾਈ
ਹੋਰ ਸਦਕੇ ਸ਼ਹਿਰ ਦੇ ਤੁਰਕ ਵਡੇ ਹਥ ਕੰਨਾਂ ਨੂੰ ਸਿੰਘਾਂ ਲਵਾਏ ਭਾਈ
ਤੌਬਾ ਤੌਬ ਕਰਕੇ ਛੁਟੇ ਲੋਕ ਸਾਰੇ ਪੈਰੀਂ ਪੈ ਪਠਾਨ ਬਖਸ਼ਾਏ ਭਾਈ
ਨਾਰਾਂ ਹਿੰਦੂਆਂ ਦੀ ਘਰੀਂ ਵਾੜੀਆਂ ਚਾ ਮਾਰ ਜ਼ਾਲਮਾਂ ਘਰ ਖਪਾਏ ਭਾਈ
ਹਿੰਦੂ ਨਾਲ ਪਰੇਮ ਵਸਾਏ ਸਾਰੇ ਘਾਟੇ ਉਨ੍ਹਾਂ ਦੇ ਪੂਰੇ ਕਰਾਏ ਭਾਈ
ਖੁਸ਼ੀ ਲੈ ਕੇ ਹਿੰਦੂਆਂ ਆਜਜ਼ਾਂ ਦੀ ਸਿੰਘਾਂ ਪਿਛਾਂ ਨੂੰ ਮੂੰਹ ਭਵਾਏ ਭਾਈ
ਰਸਤੇ ਵਿਚ ਜੋ ਆਉਂਦੇ ਸ਼ਹਿਰ ਵਡੇ ਨਜ਼ਰਾਂ ਸਾਰਿਆਂ ਦੇ ਲੰਘਾਏ ਭਾਈ
ਖੁਰਜਾ ਲੁਟਿਆ ਆਨਕੇ ਖਾਲਸੇ ਨੇ ਗਫੇ ਬਹੁਤ ਏਥੋਂ ਹਥ ਆਏ ਭਾਈ
ਏਸੇ ਤਰ੍ਹਾਂ ਹੀ ਸੋਧਦੇ ਹਾਕਮਾਂ ਨੂੰ ਧਨ ਬਹੁਤ ਕਠਾ ਕਰ ਲਿਆਏ ਭਾਈ
ਗੁਰਪੁਰੀ ਆ ਪਹੁੰਚ ਕਰਤਾਰ ਸਿੰਘਾ, ਸਿੰਘਾਂ ਕਢ ਦਸਵੰਧ ਚੜ੍ਹਾਏ ਭਾਈ

ਵਾਕ ਕਵੀ

ਤਿੰਨ ਲਖ ਬਮੜ੍ਹਾ ਦਸਵੰਧ ਆਯਾ ਸਿੰਘਾਂ ਇਕ ਥਾਂ ਜਮ੍ਹਾ ਕਰਾਇਆ ਜੀ
ਦੇਸ ਰਾਜ ਦੇ ਕੁਲ ਸਪੁਰਦ ਕੀਤਾ ਸੋਚ ਸਮਝ ਕੇ ਓਸ ਨੇ ਲਾਇਆ ਜੀ
ਮੰਦਰ ਸਣੇ ਤਾਲਾਬ ਤਯਾਰ ਹੋਯਾ ਸਫਲਾ ਖਾਲਸੇ ਦਾ ਪੈਸਾ ਆਇਆ ਜੀ
ਹੈਸੀ ਠਾਰਾਂ ਸੌ ਪੰਝੀ ਕਰਤਾਰ ਸਿੰਘਾ ਗੁਰ ਅਸਥਾਨ ਦੁਬਾਰਾ ਬਨਾਇਆ ਜੀ

ਸਿੰਘਾਂ ਤੁਰਕਣੀਆਂ ਸ਼ੁਧ ਕੀਤੀਆਂ

ਬਹੁਤ ਸਾਰੀਆਂ ਤੁਰਕਨਾਂ ਜਲਾਬਾਦੋਂ ਖੁਸ਼ੀ ਹੋ ਸਿੰਘਾਂ ਨਾਲ ਆਈਆਂ ਜੀ
ਅੰਮ੍ਰਤ ਖੰਡੇ ਦਾ ਉਹਨਾਂ ਛਕਾਕੇ ਤੇ ਪੰਥ ਆਪਨੇ ਵਿਚ ਮਲਾਈਆਂ ਜੀ
ਛੜੇ ਸਿੰਘਾਂ ਨੂੰ ਸਦ ਕੇ ਜਥੇਦਾਰਾਂ ਸੋ ਅਨੰਦ ਪੜ੍ਹਾ ਵਿਹਾਈਆਂ ਜੀ
ਸ਼ੰਕੇ ਮੇਟਕੇ ਛੂਤ ਤੇ ਛਾਤ ਵਾਲੀ ਸਭੇ ਕਰ ਅਭੇਦ ਵਰਤਾਈਆਂ ਜੀ
ਏਸੇ ਤਰਾਂ ਜਾਲੰਧਰੋਂ ਆਈਆਂ ਸਨ ਓਹ ਭੀ ਖਾਲਸੇ ਘਰੀਂ ਵਸਾਈਆਂ ਜੀ
ਸਿੰਘਾਂ ਜਦੋਂ ਕਸੂਰ ਨੂੰ ਮਾਰਿਆ ਸੀ ਤਾਂ ਭੀ ਤੁਰਕਨਾਂ ਨਾਲ ਰਲਾਈਆਂ ਜੀ

ਨਵੀਂ ਗਲ ਕੀਤੀ ਕੋਈ ਖਾਲਸੇ ਨਹੀਂ ਮੁਢੋਂ ਹੁੰਦੀਆਂ ਏਵੇਂ ਹੀ ਆਈਆਂ ਜੀ
ਹਿੰਦੂ ਰਾਜਿਆਂ ਘਰੀ ਕਰਤਾਰਸਿੰਘਾ()ਧੀਆਂ ਗੈਰ ਕੌਮ ਦੀਆਂ ਪਾਈਆਂ ਜੀ

## ਸਿੰਘਾਂ ਦਾ ਦੇਸ ਵਿਚ ਦੌਰਾ ਫਿਰਿਆ

ਦੂਰ ਦੂਰ ਸਿੰਘਾਂ ਘੋੜੇ ਫੇਰ ਲਏ ਤੁਰਕ ਹਾਕਮਾਂ ਤਈਂ ਸੁਧਾਰ ਕਰਕੇ
ਆਪੋ ਆਪਣੀ ਥਾਂ ਮਲਾਂ ਮਲ ਬੈਠੇ ਸਭੇ ਸਿੰਘ ਸਰਦਾਰ ਵਿਚਾਰ ਕਰਕੇ
ਗੁਜਰ ਸਿੰਘ ਸਰਦਾਰ ਗੁਜਰਾਤ ਵਾਲੇ ਚੜ੍ਹਤ ਸਿੰਘ ਵਡਾ ਬਲਧਾਰ ਕਰਕੇ
ਏਹ ਟਪਕੇ ਜੇਹਲਮੋਂ ਪਾਰ ਹੋਏ ਫੌਜ ਆਪਨੀ ਨਾਲ ਤਯਾਰ ਕਰਕੇ
ਗੁਜਰਖਾਨੀਆਂ ਅਲੀ ਮੁਹੰਮਦ ਮਿਲਯਾ ਫਤੇ ਚੰਦ ਖਤ੍ਰੀ ਵਡਾ ਪਯਾਰ ਕਰਕੇ
ਸੁਲਤਾਨ ਖਾਂ ਗਖੜ ਨਾਲ ਰਲ ਗਿਆ ਕਠੇ ਵਲ ਰੁਤਾਸ ਮੁਹਾਰ ਕਰਕੇ
ਸਰਬੁਲੰਦ ਸੂਬਾ ਓਥੇ ਕਾਬਲੀ ਸੀ ਸਿੰਘਾਂ ਮਾਰਿਆ ਫੜ ਖਵਾਰ ਕਰਕੇ
ਫੇਰ ਕਾਲੇ ਦੀ ਜਾਇ ਸਰਾਂਏਂ ਮਲੀ ਕਜ਼ਲਬਾਸ਼ ਕਢੇ ਉਥੋਂ ਮਾਰ ਕਰਕੇ
ਦੇਸ ਅਟਕ ਤੋੜੀ ਸਿੰਘਾਂ ਮਲ ਲਿਆ ਫੌਜ ਕਾਬਲੀ ਖਾਲਸੇ ਪਾਰ ਕਰਕੇ
ਏਸੇ ਤਰਫ ਸੀ ਜੋਰ ਕਰਤਾਰ ਸਿੰਘਾ ਦਿਲੀ ਪੈ ਰਹੀ ਸੀ ਢਿਲੀ ਹਾਰ ਕਰਕੇ

ਤਥਾ

ਓਧਰ ਭੰਗੀਆਂ ਦੀ ਮਿਸਲ ਜੋਰ ਫੜਕੇ ਹਾਕਮ ਕਰਕੇ ਤੰਗ ਭਜਾਏ ਸਾਰੇ
ਝੰਡਾ ਸਿੰਘ ਨੇ ਜਾਇ ਮੁਲਤਾਨ ਮਾਰੀ ਸੁਜਾ ਖਾਂ ਦੇ ਜੋਰ ਤੁੜਾਏ ਸਾਰੇ
ਫਤੇ ਖਾਂ ਲਾਹੌਰ ਨੂੰ ਛਡ ਗਿਆ ਹਾਲ ਬਾਦਸ਼ਾਹ ਪਾਸ ਪੁਚਾਏ ਸਾਰੇ
ਕਾਬਲ ਇਨ੍ਹਾਂ ਨੇ ਜਾਕੇ ਦਮ ਲਿਆ ਸ਼ਾਹ ਤੈਮੂਰ ਨੂੰ ਹਾਲ ਸੁਨਾਏ ਸਾਰੇ
ਬਨੂੰ, ਟਾਂਕ, ਡੇਹਰੇ ਗਾਜ਼ੀ ਖਾਂ ਤੋੜੀ ਸਿੰਘਾ ਆਪਨੇ ਤਹਿਤ ਬਠਾਏ ਸਾਰੇ
ਲਏ ਨਜਰਾਨੇ ਦੇਸੀ ਹਾਕਮਾਂ ਤੋਂ ਠਾਣੇ ਕਾਬਲੀ ਤੁਰਤ ਉਠਾਏ ਸਾਰੇ
ਇਧਰ ਰੋੜਕ ਸਿੰਘ ਮੁਕਾ ਬੈਠੇ ਵਰੀ ਤੇਗ ਦੀ ਧਾਰ ਰੁੜਾਏ ਸਾਰੇ
ਓਧਰ ਕਾਬਲ ਦੀ ਸੁਨੋ ਕਰਤਾਰ ਸਿੰਘਾ ਜੀਤੇ ਰੰਗ ਸੋ ਕਵੀ ਗਨਾਏ ਸਾਰੇ

---

()ਤਵਾਰੀਖਾ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਜੋ ਪੁਰਾਤਮੀ ਰਾਜਿਆਂ ਦ ਬਹੁਤ ਸੇ ਨਮੂਨੇ ਮਿਲਦੇ ਹਨ ਜਿਨ੍ਹਾਂ ਨੇ ਛੋਟੀਆ ਕੌਮਾ ਦੀਆਂ ਲੜਕੀਆਂ ਧੀਆਂ ਨਾਲ ਸ਼ਾਦੀ ਕੀਤੀ ਹੈ।

## ਤੈਮੂਰ ਸ਼ਾਹ ਦੀ ਸਿੰਘਾਂ ਨੇ ਚੜ੍ਹਾਈ

ਅਹਿਮਦ ਸ਼ਾਹ ਬੀਮਾਰ ਹੋ ਮਰ ਗਿਆ ਬੇਟਾ ਉਸਦਾ ਸ਼ਾਹ ਤੈਮੂਰ ਹੋਯਾ
ਬੜਾ ਬਲੀ, ਦਲੇਰ, ਲੜਾਕ, ਬਾਂਕਾ ਜੰਗੀ ਮਰਦ ਗਾਜ਼ੀ ਓਹ ਜ਼ਰੂਰ ਹੋਯਾ
ਖਬਰ ਬੁਰੀ ਪੰਜਾਬ ਦੀ ਨਿਤ ਸੁਣੇ ਸਿੰਘਾਂ ਘਤਿਆ ਬੜਾ ਫਤੂਰ ਹੋਯਾ
ਫਤੇ ਖਾਂ ਤੇ ਖਾਂ ਸ਼ੁਜਾਹ ਪਾਸੋਂ ਹਾਲ ਸੁਣਕੇ ਤਪ ਤੰਦੂਰ ਹੋਯਾ
ਨਾਲੇ ਬਹੁਤ ਸਾਰੇ ਮਾਰੇ ਖਾਨ ਗਏ ਏਸ ਗਲੋਂ ਭੀ ਬੜਾ ਰੰਜੂਰ ਹੋਯਾ
ਸਿੰਘਾਂ ਜ਼ੋਰ ਕਰ ਮਲਯਾ ਦੇਸ ਸਾਰਾ ਜ਼ੋਰ ਗਿਲਜ਼ਿਆਂ ਦਾ ਸਾਰ ਦੂਰ ਹੋਯਾ
ਅੰਤ ਖਿਝਕੇ ਓਸ ਚੜ੍ਹਾਈ ਕੀਤੀ ਭਾਰਾ ਚਲਣਾ ਦਲ ਮਨਜ਼ੂਰ ਹੋਯਾ
ਇਕ ਲਖ ਅਸਵਾਰ ਕਰਤਾਰ ਸਿੰਘਾ ਲੈ ਕਾਬਲੋਂ ਰਵਾਂ ਤੈਮੂਰ ਹੋਯਾ

### ਖਾਲਸਾ ਹੈਰਾਨ ਹੋ ਗਿਆ

ਬਾਦਸ਼ਾਹ ਮੁਕਾਮ ਪਸ਼ੌਰ ਕਰਕੇ ਇਕ ਖਾਸ ਵਕੀਲ ਭਜਾਇ ਦਿਤਾ
ਓਹ ਪਹੁੰਚਿਆ ਝਟ ਲਾਹੌਰ ਆਕੇ ਝੰਡਾ ਸਿੰਘ ਦੇ ਤਈਂ ਸੁਨਾਇ ਦਿਤਾ
ਕਬਜ਼ਾ ਤੁਸਾਂ ਲਾਹੌਰ ਤੇ ਰਖਨਾ ਜੇ ਬਾਦਸ਼ਾਹ ਨੇ ਝੇੜਾ ਮੁਕਾਇ ਦਿਤਾ
ਤਾਬੇਦਾਰੀ ਸਾਨੂੰ ਤੁਸੀਂ ਲਿਖ ਦਿਹੋ, ਅਸਾਂ ਸ਼ਾਹ ਨੂੰ ਸਿਰ ਝੁਕਾਇ ਦਿਤਾ
ਟਕੇ ਸਾਲ ਦੇ ਕਰੋ ਮਨਜ਼ੂਰ ਦੇਣੇ ਅਗੋਂ ਜਵਾਬ ਸਰਦਾਰ ਫਰਾਇ ਦਿਤਾ
ਅਸਾਂ ਤੁਰਕ ਨੂੰ ਨਹੀਂ ਸਲਾਮ ਕਰਨੀ ਸਾਨੂੰ ਸਤਿਗੁਰਾਂ ਏਹ ਸਖਾਇ ਦਿਤਾ
ਟਕੇ ਦੇਕੇ ਰਾਜ ਕਿਉਂ ਅਸਾਂ ਲੈਨਾ ਬਿਨ ਟਕੇ ਲਾਂਗੇ ਜੋ ਖੁਦਾਇ ਦਿਤਾ
ਏਹ ਸੁਣ ਵਕੀਲ ਨੇ ਤਤਿਆਂ ਹੋ ਗਲਾਂ ਕਰ ਸਰਦਾਰ ਭਖਾਇ ਦਿਤਾ
ਹਾਜੀ ਅਲੀ ਖਾਂ ਤਈਂ ਦਰਬਾਰ ਲਗੇ ਝੰਡਾ ਸਿੰਘ ਨੇ ਕਤਲ ਕਰਾਇ ਦਿਤਾ
ਹੋਈ ਖਬਰ ਏਹ ਜਾ ਤੈਮੂਰ ਤਈਂ ਦਿਲ ਗਜਬ ਦੀ ਅਗ ਜਲਾਇ ਦਿਤਾ
ਜੰਗੀ ਖਾਂ ਨੂੰ ਦੇ ਕੇ ਫੌਜ ਭਾਰੀ ਸਿਧਾ ਵਲ ਲਾਹੌਰ ਚੜ੍ਹਾਇ ਦਿਤਾ
ਓਹਦੇ ਨਾਲ ਪੰਜਾਹ ਹਜ਼ਾਰ ਗਿਲਜ਼ਾ ਉਸ ਆਨ ਫਤੂਰ ਮਚਾਇ ਦਿਤਾ
ਸਿੰਘ ਨਠ ਗਏ ਵਿਚ ਜੰਗਲਾਂ ਦੇ ਵਿਚ ਝਾੜੀਆਂ ਦੇ ਸਿਰ ਜਾਇ ਦਿਤਾ
ਉਸ ਆਨਕੇ ਸਾਂਭ ਲਾਹੌਰ ਲਈ ਸਿਕਾ ਆਪਣਾ ਫੇਰ ਬਿਠਾਇ ਦਿਤਾ
ਮਘਰ ਠਾਰਾਂ ਸੌ ਛਬੀ ਨੂੰ ਆਰ ਸ਼ਾਹ ਨੇ ਕੂਚਵਲ ਮੁਲਤਾਨ ਬੁਲਾਇ ਦਿਤਾ

ਸਿੰਘ ਭਜ ਗਏ ਓਥੋਂ ਬਿਨਾਂ ਜੰਗਾਂ ਸੁਜਾ ਕਾਂ ਸੂਬਾ ਖਰਾਇ ਦਿਤਾ
ਆਯਾ ਆਪ ਲਾਹੌਰ ਨੂੰ ਹੋ ਸਿਧਾ ਦੇਸੋਂ ਸਿੰਘਾਂ ਦਾ ਜੋਰ ਹਟਾਇ ਦਿਤਾ
ਕੁਝ ਜੰਗ ਹੋਯਾ ਪਾਸ ਸ਼ੇਖੂਪੁਰੇ ਸ਼ਾਹ ਸਿੰਘਾਂ ਨੂੰ ਮਾਰ ਹਟਾਇ ਦਿਤਾ
ਦੂਰ ਦੂਰ ਤੋੜੀ ਸਿੰਘ ਖਿਲਰੇ ਸੀ ਜਮ੍ਹਾ ਹੋ ਉਨਾਂ ਜੰਗ ਮਚਾਇ ਦਿਤਾ
ਰਾਜ ਲਿਆ ਤੈਮੂਰ ਕਰਤਾਰ ਸਿੰਘਾ ਸਿੰਘਾਂ ਲੁਕ ਕੇ ਵੇਲਾ ਚਪਾਇ ਦਿਤਾ

## ਤੈਮੂਰ ਸ਼ਾਹ ਦਾ ਵਾਪਸ ਜਾਣਾ

ਮਹੀਨੇ ਅਠ ਤੈਮੂਰ ਲਾਹੌਰ ਰਿਹਾ ਆਨ ਗਿਲਜਿਆਂ ਹੁਕਮ ਚਲਾਏ ਚੰਗੇ
ਥਾਂ ਥਾਂ ਉਤਾਰੀਆਂ ਫੇਰ ਫੌਜਾਂ ਕਿਲੇ ਵੀਹ ਕੁ ਆਪ ਬਨਾਏ ਚੰਗੇ
ਸਿੰਘ ਕੁਸਕਦੇ ਕਿਤੇ ਨ ਨਜ਼ਰ ਆਏ ਬਾਦਸ਼ਾਹ ਨੇ ਦਬ ਦਬੇ ਪਾਏ ਚੰਗੇ
ਤੀਹ ਹਜ਼ਾਰ ਅਸਵਾਰ ਦਲੇਰ ਦੇ ਕੇ ਖਾਂ ਖਾਲਸੇ ਦੇ ਮਗਰ ਲਾਏ ਚੰਗੇ
ਜੰਗੀ ਖਾਂ, ਫਤੇ ਖਾਂ ਲਾਹੌਰ ਛਡੇ ਆਪ ਕਾਬਲ ਨੂੰ ਪੈਰ ਉਠਾਏ ਚੰਗੇ
ਪਿਛੇ ਸ਼ਾਹ ਦੇ ਮੂਰਖਾਂ ਹਾਕਮਾਂ ਨੇ ਲੋਕ ਪਰਜਾ ਦੇ ਫੇਰ ਦੁਖਾਏ ਚੰਗੇ
ਓਧਰ ਸਿੰਘ ਭੀ ਆ ਕਠੇ ਹੋਣ ਲਗੇ ਕਈ ਥਾਂ ਮੁੜ ਜਥੇ ਬਨਾਏ ਚੰਗੇ
ਲਾਂਭੇ ਹੋ ਤੂਫਾਨ ਲੰਘਾ ਦੇਂਦੇ ਦਾ ਖਾਲਸੇ ਦੇ ਹਥ ਆਏ ਚੰਗੇ
ਥਾਓਂ ਥਾਈਂ ਮੁੜਕੇ ਉਹੋ ਚਾਲ ਪਕੜੀ ਛਕੇ ਹਾਕਮਾਂ ਹਥੋਂ ਛੁਡਾਏ ਚੰਗੇ
ਮਾਰ ਕੁਟ ਕਢੇ ਫੇਰ ਦੇਸ ਵਿਚੋਂ ਬਾਦਸ਼ਾਹ ਦੇ ਮਗਰ ਪੁਚਾਏ ਚੰਗੇ
ਦੇਸ ਮਲ ਲਿਆ ਫੇਰ ਖਾਲਸੇ ਨੇ ਘਾਟੇ ਆਪਨੇ ਪੂਰੇ ਕਰਾਏ ਚੰਗੇ
ਏਹ ਭੀ ਖੇਡ ਪੈ ਰਹੀ ਕਰਤਾਰ ਸਿੰਘਾ ਬੁਰੇ ਦੇਸ ਉਤੇ ਦਿਨ ਛਾਏ ਚੰਗੇ

## ਰਹੀਮ ਦਾਦ ਖਾਂ ਵਜ਼ੀਰ 'ਦਿਲੀ ਵਾਲੇ' ਦੀ ਸਿੰਘਾਂ ਤੇ ਚੜ੍ਹਾਈ

ਏਧਰ ਸ਼ਾਹ ਤੈਮੂਰ ਦਾ ਸੁਣ ਰੌਲਾ ਦਿਲੀ ਵਾਲਿਆਂ ਸਿਰ ਉਠਾਯਾ ਜੀ
ਰਹੀਮ ਦਾਦ ਖਾਂ ਵਡਾ ਵਜੀਰ ਹੈਸੀ ਬੀੜਾ ਓਸਨੇ ਫੇਰ ਉਠਾਯਾ ਜੀ
ਹੋਰ ਦੇਸ ਦੇ ਕਰ ਅਮੀਰ ਕਠੇ ਜੋਰ ਸ਼ੋਰ ਬਹੁਤਾ ਓਸ ਪਾਯਾ ਜੀ
ਮੁਲਕ ਖਾਲਸੇ ਕੋਲੋਂ ਛੁਡਾਉਣ ਨੂੰ ਭਾਰੀ ਫੌਜ ਲੈਕੇ ਚੜ੍ਹ ਆਯਾ ਜੀ
ਸਾਰ ਪਾ ਕੇ ਸਿੰਘਾਂ ਨੇ ਕਠ ਕੀਤਾ ਨਾਨੂ ਮਲ ਪਟਿਆਲਿਓਂ ਧਾਯਾ ਜੀ
ਮਾਝਾ ਮਾਲਵਾ ਆਣਕੇ ਹੋਯਾ ਕਠਾ ਜੋਰ ਆਲੇਕਿਆਂ ਬਹੁਤ ਚਾਯਾ ਜੀ

ਹੋਈਆਂ ਖਬਰਾਂ ਜਾ ਵਜੀਰ ਤਾਈਂ ਬਿਨਾਂ ਜੰਗ ਕੀਤੇ ਘਬਰਾਯਾ ਜੀ
ਸਿੰਘ ਵਾਂਗ ਬਾਜਾ ਛੁਟੇ ਚਹੁੰ ਪਾਸੀਂ ਉਸ ਪਿਛਾਂ ਨੂੰ ਪੈਰ ਖਸਕਾਯਾ ਜੀ
ਰੌਹਤਕ ਪਾਸ ਜਾ ਘੇਰਿਆ ਖਾਲਸੇ ਨੇ ਚੰਗਾ ਤੇਗ ਦਾ ਸਵਾਦ ਚਖਾਯਾ ਜੀ
ਹਾਰ ਖਾ ਓਹ ਦਿਲੀ ਨੂੰ ਭਜ ਗਿਆ ਹਥ ਕੰਨਾਂ ਉਤੇ ਅਗੋਂ ਲਾਯਾ ਜੀ
ਸਿਮਰੂ ਰਿਹਾ ਪਿਛੇ ਸਿੰਘਾਂ ਨਾਲ ਲੜਦਾ ਕਈ ਥਾਂ ਉਸ ਸਾਰ ਵਰ੍ਹਾਯਾ ਜੀ
ਫੌਜ ਉਸਦੀ ਕਵਾਇਦ ਸੀ ਸਿਖੀ ਹੋਈ ਚੰਗਾ ਸਿੰਘਾਂ ਨੂੰ ਰੰਗ ਵਖਾਯਾ ਜੀ
ਅੰਤ ਤੇਗ ਪੇਕੇ ਉਹ ਭੀ ਹਟ ਸਿੰਘਾਂ ਅਗ੍ਹਾਂ ਹੀ ਕਦਮ ਰਖਾਯਾ ਜੀ
ਵਡੇ ਵਡੇ ਕਈ ਸਿੰਘਾਂ ਸ਼ਹਿਰ ਲੁਟੇ ਅੰਤ ਪਿਛਾਂ ਨੂੰ ਮੂੰਹ ਭਵਾਯਾ ਜੀ
ਦੀਪਮਾਲਾ ਦੇ ਮੇਲੇ ਕਰਤਾਰ ਸਿੰਘਾ ਸੁਧਾਸਰ ਆ ਪੁਰਬ ਮਨਾਯਾ ਜੀ

### ਸ਼ਾਹ ਤੈਮੂਰ ਦਾ ਦੂਸਰਾ ਹਲਾ ਸਿੰਘਾਂ ਤੇ

ਹਾਕਮ ਛਡ ਪੰਜਾਬ ਨੂੰ ਗਏ ਕਾਬਲ ਬਾਦਸ਼ਾਹ ਦੇ ਪਾਸ ਪੁਕਾਰ ਕੀਤੀ
ਮੁੜ ਖੋਹ ਲਿਆ ਖਾਲਸੇ ਦੇਸ ਸਾਰਾ ਤੁਰਕ ਹਾਕਮਾਂ ਨੂੰ ਚੰਗੀ ਮਾਰ ਕੀਤੀ
ਗੁਸੇ ਚੜ੍ਹੇ ਤੈਮੂਰ ਨੂੰ ਬਹੁਤ ਭਾਰੇ ਫੌਜ ਸਤਰ ਹਜਾਰ ਤਯਾਰ ਕੀਤੀ
ਠਾਰਾਂ ਸੌ ਸਤਾਈ ਕਰਤਾਰ ਸਿੰਘਾ ਵਾਗ ਵਲ ਪੰਜਾਬ ਉਲਾਰ ਕੀਤੀ

### ਪੰਜਾਬ ਵਿਚ ਭਾਜੜਾਂ

ਮਾਰੋ ਮਾਰ ਕਰਦੇ ਚੜ ਕਾਬਲੋਂ ਓਹ ਰਾਹ ਕੂਚ ਦਰ ਕੂਚ ਮੁਕਾਉਂਦੇ ਆਏ
ਲੰਘ ਅਟਕ ਤੋਂ ਪਾਰ ਪੰਜਾਬ ਵੜੇ ਵਿਚ ਰਾਹਾਂ ਤਰਥਲੀਆਂ ਪਾਉਂਦੇ ਆਏ
ਲੋਕ ਭਾਜੜਾਂ ਕਰਕੇ ਨਠ ਗਏ ਉਹ ਜ਼ੁਲਮ ਦੀ ਤੇਗ ਚਲਾਉਂਦੇ ਆਏ
ਪਿੰਡ ਫੂਕ ਕੀਤੀ ਕਤਲਾਹ ਬਹੁਤੀ ਪੁਟ ਨੀਹਾਂ ਤੋਂ ਥੇਹ ਕਰਾਉਂਦੇ ਆਏ
ਸਿੰਘ ਨਠ ਗਏ ਛਡ ਇਲਾਕਿਆਂ ਨੂੰ ਉਹ ਆਪਨੇ ਤਹਿਤ ਬਠਾਉਂਦੇ ਆਏ
ਗੁਜਰਸਿੰਘ,ਗੁਰਬਖਸ਼ਸਿੰਘਬੀਰਮਿਲਖਾਚੜ੍ਹਤਸਿੰਘਜਹੇਹਥਵਟਾਉਂਦੇ ਆਏ
ਸਾਉਣਸਿੰਘ ਆਦਿਕ ਲੜੇ ਜਾ ਜੇਹਲਮ ਕਜਲਬਾਸ਼ਦੇਜ਼ੋਰ ਦਬਾਉਂਦੇ ਆਏ
ਵੜੇ ਆਨ ਲਾਹੌਰ ਕਰਤਾਰ ਸਿੰਘਾ, ਸਿੰਘ ਪਿਛਾਂ ਨੂੰ ਪੈਰ ਖਸਕਾਉਂਦੇ ਆਏ

### ਜਹਾਨ ਖਾਂ ਦੀ ਸਿਆਲਕੋਟ ਤੇ ਚੜ੍ਹਾਈ

ਸਿਧਾ ਆਨ ਤੈਮੂਰ ਲਾਹੌਰ ਬੈਠਾ ਸਿੰਘਾਂ ਸੁਧਾਸਰ ਪੈਰ ਜਮਾਈ ਕੀਤੀ

ਸੂਬਾ ਕਾਬਲੀ ਮਲ ਲਾਹੌਰ ਬਣਿਆ ਉਹਦੇ ਕੁਲ ਸਪੁਰਦ ਕਰਾਈ ਕੀਤੀ
ਸੁਧਾਮਰ ਸੁਣਿਆ ਕਠ ਖਾਲਸੇ ਦਾ ਸ਼ਾਹ ਉਧਰੋਂ ਅਖ ਚੁਰਾਈ ਕੀਤੀ
ਸਿਆਲਕੋਟ ਸੁਣਿਆਂ ਸਿੰਘ ਹੈਨ ਥੋੜੇ ਝਟ ਉਧਰੇ ਫੌਜ ਚੜ੍ਹਾਈ ਕੀਤੀ
ਖਾਂ ਜਾਹ ਨੂੰ ਸਿਪਾਹ ਸਲਾਰ ਕੀਤਾ ਜੰਗੀ ਫੌਜ ਦੀ ਖੂਬ ਟਕੜਾਈ ਕੀਤੀ
ਫਤੇ ਮੁਹੰਮਦ ਤੇ ਖਾਂ ਅਤਾ ਉਲਾ ਅਤਾ ਮੁਹੰਮਦ ਨੇ ਵਾਗ ਉਠਾਈ ਕੀਤੀ
ਚੜੇ ਮੌਤ ਦਾ ਰੂਪ ਬਨਾ ਕੇ ਜੀ ਵਿਚ ਦੇਸ ਦੇ ਲੁਟ ਮਚਾਈ ਕੀਤੀ
ਕੀਤੇ ਪਿੰਡ ਵੈਰਾਨ ਗੁਮਾਨ ਭਰਿਆ ਹਿੰਦੂ ਲੋਕਾਂ ਦੀ ਜਾਨ ਸਤਾਈ ਕੀਤੀ
ਬਹੂ ਬੇਟੀਆਂ ਭੇਟੀਆਂ ਨਾਲ ਜ਼ੋਰਾਂ ਗਊ, ਬਕਰੀ ਵਾਲੀ ਸਫਾਈ ਕੀਤੀ
ਹਾਹਾ ਕਾਰ ਗਿਆ ਮਚ ਦੇਸ ਅੰਦਰ ਆਨ ਹਿੰਦ ਦੁਹਾਈ ਦੁਹਾਈ ਕੀਤੀ
ਲੁਟ ਕਾਮੋਂ ਕੇ ਗੁਜਰਾਂਵਾਲੇ ਤਾਈਂ ਖਾਕ ਬਾਦ ਵਜੀਰਾਂ ਉਡਾਈ ਕੀਤੀ
ਹੋਈ ਸਿੰਘਾਂ ਨੂੰ ਖਬਰ ਕਰਤਾਰ ਸਿੰਘਾ ਤੰਗ ਗਿਲਜਿਆਂ ਮਾਰ ਲੁਕਾਈ ਕੀਤੀ

### ਸਿਆਲਕੋਟ ਸਿੰਘਾਂ ਦਾ ਕਠ

ਸਿਆਲਕੋਟ ਸ਼ਹੀਦਾਂ ਦੀ ਮਿਸਲਰਹਿੰਦੀ ਨਥਾਸਿੰਘ ਹਰਦਯਾ ਸੁਦਾਰ ਬੇਲੀ
ਝੰਡਾਸਿੰਘ ਸਰਦਾਰ ਸੁਲਤਾਨਵਿੰਡੀ ਨਾਹਰ ਸਿੰਘ, ਵਰਯਾਮ ਵਿਚਾਰ ਬੇਲੀ
ਨਾਲ ਸਿੰਘ ਦੀਵਾਨ ਬੁੰਦਾਲੀਆ ਸੀ ਧਯਾਨ ਸਿੰਘ ਸੀ ਮਾਨ ਉਦਾਰ ਬੇਲੀ
ਮੇਹਰਸਿੰਘ,ਅਜੀਤਸਿੰਘ, ਸਿੰਘ ਜੀਉਨ ਬੜੇ ਸੂਰਮੇ ਤਯਾਰਬਰਤਯਾਰ ਬੇਲੀ
ਦੀਵਾਨਸਿੰਘ ਤੇ ਜੀਉਨਸਿੰਘ ਬਵਾਜ ਏਹਸੀ ਕਲਾਮ ਵਾਲੇਦੇ ਉਚਾਰ ਬੇਲੀ
ਇਤਿਯਾਦ ਸਰਦਾਰ ਸੀ ਜਮ੍ਹਾਂ ਉਥੇ, ਸਿੰਘ ਨਾਲ ਸਨ ਅਠ ਹਜਾਰ ਬੇਲੀ
ਏਹਨਾਂ ਤੁਰਕਾਂ ਦੀ ਸੁਨੀ ਚੜ੍ਹਾਈ ਜਦੋਂ ਚੁਕ ਲਏ ਸਭਨਾਂ ਹਥਯਾਰ ਬੇਲੀ
ਜ਼ਾਲਮ ਦੇਸ ਨੂੰ ਕਰੀ ਬਰਬਾਦ ਆਉਂਦੇ ਭਲਾ ਸਕਦੇ ਕਦੋਂ ਸਹਾਰ ਬੇਲੀ
ਬਾਬੇ ਬੇਰ ਜਾ ਸੋਧ ਅਰਦਾਸਿਆਂ ਨੂੰ ਚੜ ਪਏ ਲੈ ਧਰਮ ਤਲਵਾਰ ਬੇਲੀ
ਵੈਰੀ ਨੇੜੇ ਹੀ ਸੁਣੇ ਕਰਤਾਰ ਸਿੰਘਾ, ਸਿੰਘ ਬੈਠ ਗਏ ਲੈਕੇ ਆੜ ਬੇਲੀ

### ਜੰਗ ਮਚਿਆ

ਵਜ਼ੀਰਾਂ ਬਾਦ ਨੂੰ ਲੁਟ ਜਹਾਨ ਖਾਂ ਅਤਾ ਮੁਹੰਮਦ ਅਗ੍ਹਾਂ ਚੜ੍ਹਾਇਆ ਜੀ
ਦੇ ਕੇ ਕਾਰ ਹਜ਼ਾਰ ਜਵਾਨ ਜੰਗੀ ਝਟ ਵਲ ਸਲਕੋਟ ਝੁਕਾਇਆ ਜੀ

ਸਿੰਘ ਐਨ ਕੰਢੇ ਪਏ ਮੋਰਚੇ ਲੈ ਮਾਰ ਹੇਠ ਵੈਰੀ ਜਦੋਂ ਆਇਆ ਜੀ
ਕੜਾਕਾੜ ਬੰਦੂਕਾਂ ਦੇ ਵਾਰ ਹੋਏ ਸ਼ਾਹੀ ਫੌਜ ਨੇ ਪਰ੍ਹਾ ਜਮਾਇਆ ਜੀ
ਮਚ ਗਈ ਲੜਾਈ ਦੂਤਰਫ ਆਕੇ ਪਿਛੋਂ ਖਾਂ ਜਹਾਨ ਭੀ ਧਾਇਆ ਜੀ
ਪਿਆ ਵੀਹ ਹਜ਼ਾਰ ਅਸਵਾਰ ਲੈ ਕੇ ਓਸ ਮੋਰਚਾ ਆਇ ਛੁਡਾਇਆ ਜੀ
ਫੇਰ ਸਿੰਘ ਵੀ ਹੋ ਨਸੰਗ ਲੜੇ ਮੀਂਹ ਤੀਰ ਤੇ ਗੋਲੀ ਬਰਸਾਇਆ ਜੀ
ਖਟਾਖਟ ਤਲਵਾਰਾਂ ਦੀ ਮਚ ਗਈ ਜ਼ੋਰ ਗਿਲਜਿਆਂ ਨੇ ਬਹੁਤ ਪਾਇਆ ਜੀ
ਨਥਾ ਸਿੰਘ ਦਿਆਲ ਸਿੰਘ ਆਦਕਾਂ ਨੇ ਤੇਗਾਂ ਸੂਤ ਕੇ ਹਥ ਵਖਾਇਆ ਜੀ
ਅਗੇ ਹੋ ਸਰਦਾਰ ਬਹਾਦਰਾਂ ਨੇ ਜਾਨਾਂ ਤੋੜਕੇ ਜੰਗ ਮਚਾਇਆ ਜੀ
ਸਿੰਘ ਧਰਮ ਤੇ ਹੋਣਾ ਸ਼ਹੀਦ ਚਾਹੁੰਦੇ ਮਾਰ ਗਿਲਜਿਆਂ ਤਈਂ ਹਿਲਾਇਆ ਜੀ
ਓਧਰ ਓਹ ਭੀ ਨ ਘਟ ਗੁਜ਼ਾਰ ਰਹੇ ਜੋਰ ਏਹਾਂ ਧਿਰਾਂ ਪੂਰਾ ਲਾਇਆ ਜੀ
ਦੜ੍ਹੀ ਲੋਥ ਤੇ ਲੋਥ ਮੈਦਾਨ ਅੰਦਰ ਰੌਲਾ ਐਲੀ ਅਕਾਲ ਦਾ ਪਾਇਆ ਜੀ
ਰੁਲ ਸੂਰਮੇ ਗਏ ਕਰਤਾਰ ਸਿੰਘਾ ਮੂਹ ਕਾਲ ਭਗਵਾਨ ਫੈਲਾਇਆ ਜੀ

ਤਥਾ

ਥਾਂਓਂ ਥਾਈਂ ਰਹੀ ਮਚ ਮਾਰ ਡਾਢੀ ਬਹੁਤ ਸੂਰਮੇ ਵਿਚ ਮੈਦਾਨ ਡਿਗੇ
ਕਿਤੇ ਧੜ ਕਿਤੇ ਬਾਹੀਂ ਪੈਰ ਲਤਾਂ ਕਿਤੇ ਤੜਫਦੇ ਪਏ ਜਵਾਨ ਡਿਗੇ
ਵਿੰਨ੍ਹ ਤੀਰ ਸਰੀਰ ਨੂੰ ਪਾਰ ਹੋਏ ਕਿਤੇ ਨਾਲ ਗੋਲੀ ਦੇ ਪਰਾਨ ਡਿਗੇ
ਕਿਫ ਸਿੰਘ ਰਹੇ ਰੁਲ ਵਿਚ ਘਟੇ ਕਿਤੇ ਲੈਹ ਸਥਾਰ ਪਠਾਨ ਡਿਗੇ
ਕਿਤੇ ਖਾਲਸੇ ਦਾ ਜ਼ੋਰ ਪੈ ਰਿਹਾ ਮੁਸਲਮਾਨ ਹੋ ਲਹੂ ਲੁਹਾਨ ਡਿਗੇ
ਕਿਤੇ ਘਾਣ ਲਥੇ ਪਏ ਖਾਲਸੇ ਦੇ ਕਈ ਤਕਦੇ ਵਲ ਅਸਮਾਨ ਡਿਗੇ
ਕਿਤੇ ਢਾਲਾਂ ਉਥੇ ਤੇਗਾਂ ਖੜਕ ਰਹੀਆਂ ਕਿਤੇ ਜਫੇ ਜਫੀ ਹੋ ਜਵਾਨ ਡਿਗੇ
ਭਾਰਾ ਮਚਿਆ ਜੰਗ ਕਰਤਾਰ ਸਿੰਘਾ ਮਰਦ ਧਰਮ ਤੇ ਹੋ ਕੁਰਬਾਨ ਡਿਗੇ

ਸਿੰਘਾਂ ਨੇ ਫਤੇ ਪਾਈ

ਐਨ ਜੰਗ ਮਚੇ ਵਿਚ ਫਤੇ ਖਾਂ ਭੀ ਪਿਆ ਲੈ ਕੇ ਦੋ ਹਜ਼ਾਰ ਆ ਜੀ
ਵਧ ਗਈਆਂ ਦਲੇਰੀਆਂ, ਗਿਲਜਿਆਂ ਨੂੰ ਗਜ ਖਾਲਸੇ ਨੇ ਲਲਕਾਰਿਆ ਜੀ
ਨਥਾ ਸਿੰਘ ਦਿਆਦ ਸਿੰਘ ਆਦਕਾਂ ਨੇ ਚੜ੍ਹ ਖਾਲਸੇ ਤਈਂ ਵੰਗਾਰਿਆ ਜੀ

ਬਸ ਫੇਰ ਕੀਹ ਸੀ ਸਿੰਘ ਟੁਟ ਪਏ ਮਰਦਾਂ ਮਰਨ ਦਾ ਖੌਫ ਵਸਾਰਿਆ ਜੀ
ਅਤਾਮੁਹੰਮਦ ਮੋਯਾ ਨਥਾਸਿੰਘਹਥੋਂ ਅਤਾਉਲਾ ਨੂੰ ਦਯਾਲਸਿੰਘ ਮਾਰਿਆ ਜੀ
ਫਤੇ ਖਾਂ ਭੀ ਦਯਾਲਸਿੰਘ ਮਾਰ ਲਿਆ ਨਾਲੇ ਆਪ ਭੀ ਸੁਰਗਸਧਾਰਿਆ ਜੀ
ਮੋਰਸਿੰਘ ਤੇ ਰਾਮ ਸਿੰਘ ਸਿੰਘ ਜੀਤਾ ਦਯਾਲ ਸਿੰਘ ਦਾ ਸਾਦ ਸੰਭਾਰਿਆ ਜੀ
ਨਥਾ ਸਿੰਘ ਲੜਿਆ ਪਿਛੋਂ ਜੋਰ ਦੇ ਕੇ ਤੇਗਾਂ ਮਾਰਕੇ ਗਜਬ ਗੁਜਾਰਿਆ ਜੀ
ਤੁਰਕ ਛਡ ਮੈਦਾਨ ਨੂੰ ਨਠ ਗਏ ਸਿੰਘਾਂ ਮਾਰਕੇ ਚਾਉ ਉਤਾਰਿਆ ਜੀ
ਫਤੇ ਖਾਲਸੇ ਪਾਈ ਕਰਤਾਰ ਸਿੰਘਾ ਖਾਂ ਜਹਾਨ ਪਾਜੀ ਜੰਗ ਹਾਰਿਆ ਜੀ

ਕਿਰਾਨ ਸ਼ਾਹ ਨੇ ਲਾਹੌਰ ਨੂੰ ਛਡ ਜਾਣਾ

ਏਹਨੂੰ ਛਡ ਲਾਹੌਰ ਦੇ ਵਿਚ ਪਹਿਲਾਂ ਚਲਾ ਗਿਆ ਸੀ ਸ਼ਾਹ ਰੁਤਾਸ ਨੂੰ ਜੀ
ਜਦੋਂ ਖਾਨ ਜਹਾਨ ਰੁਤਾਸ ਪਹੁੰਚਾ ਓਸ ਫੋਲ ਕਹਿਆ ਹਾਲ ਖਾਸ ਨੂੰ ਜੀ
ਦਿਲੋਂ ਸ਼ਾਹਜਾਦਾ ਡਰ ਕੰਬ ਗਿਆ ਛਡ ਹੌਂਸਲਾ ਪਾ ਤਰਾਸ ਨੂੰ ਜੀ
ਛਡ ਗਿਆ ਲਾਹੌਰ ਕਰਤਾਰ ਸਿੰਘਾ ਭਜ ਗਿਆ ਓਹ ਸ਼ਾਹ ਦੇ ਪਾਸ ਨੂੰ ਜੀ

ਬਾਦਸ਼ਾਹ ਕਾਬਲ ਨੂੰ ਚਲਾ ਗਿਆ

ਸੂਬਾ ਕਾਬਲੀ ਮਲ ਲਾਹੌਰ ਰਿਹਾ ਸ਼ਾਹ ਕਿਰਾਨ ਗਿਆ ਡਰ ਖਾ ਕੇ ਜੀ
ਹਾਲ ਦਸਿਆ ਜਾ ਕੇ ਸ਼ਾਹ ਤਾਈਂ ਮਸਾਂ ਆਏ ਹਾਂ ਜਾਨ ਬਚਾ ਕੇ ਜੀ
ਅਗੇ ਵੇਖ ਚੁਕਾ ਹਥ ਬਾਦਸ਼ਾਹ ਸੀ ਨਾਲ ਬਾਪ ਦੇ ਵਾਰ ਕਈ ਆ ਕੇ ਜੀ
ਚਲੇ ਦੇਸ ਨੂੰ ਗਏ ਕਰਤਾਰ ਸਿੰਘਾ ਥੋੜਾ ਚਿਰ ਰੌਲਾ ਰਪਾ ਪਾ ਕੇ ਜੀ

ਸਿੰਘਾਂ ਨੇ ਫੇਰ ਦੇਸ ਮਲ ਲਿਆ

ਚਲਾ ਗਿਆ ਤੈਮੂਰ ਸ਼ਾਹ ਦੇਸ ਵਲੇ ਸਿੰਘਾਂ ਮਗਰ ਪੈਕੇ ਲੁਟ ਮਾਰ ਕੀਤੀ
ਛੋਟੇ ਹਾਕਮਾਂ ਨੂੰ ਕੁਝ ਸਮਝਦੇ ਨ ਹੋ ਕਠਿਆਂ ਤੇਜ ਤਲਵਾਰ ਕੀਤੀ
ਮਾਰ ਕਢਿਆ ਕਾਬਲੀ ਮਲ ਤਾਈਂ ਸੁਜਾ ਖਾਂ ਦੀ ਮਿਟੀ ਖਵਾਰ ਕੀਤੀ
ਫੇਰ ਮਲ ਲਿਆ ਦੇਸ ਖਾਲਸੇ ਨੇ ਧਕ ਫੌਜ ਸ਼ਾਹੀ ਅਟਕੋਂ ਪਾਰ ਕੀਤੀ
ਅਫਸਰ ਜਾ ਤੈਮੂਰ ਦੇ ਪਾਸ ਪਿਟੇ ਦੁਖ ਫੋਲ ਕੇ ਹਾਲ ਪੁਕਾਰ ਕੀਤੀ
ਗੁਸਾ ਖਾ ਕੇ ਫੇਰ ਕਰਤਾਰ ਸਿੰਘਾ ਫੌਜ ਤੀਸਰੀ ਵਾਰ ਤਯਾਰ ਕੀਤੀ

## ਸੰ: ੧੮੧੮ ਦੇ ਸ਼ੁਰੂ ਵਿਚ ਤੈਮੂਰ ਸ਼ਾਹ ਦਾ ਤੀਸਰਾ ਹਲਾ

ਬਾਦਸ਼ਾਹ ਸਿੰਘਾਂ ਉਤੇ ਦੰਦ ਪੀਹਕੇ ਵਾਰ ਤੀਸਰੀ ਫੇਰ ਚੜ੍ਹਾਈ ਕੀਤੀ
ਕਜ਼ਲਬਾਸ਼ ਲਿਆ ਇਕ ਲਖ ਜੰਗੀ ਵਡੇ ਸਾਜ਼ ਸਾਮਾਨ ਲੈ ਭਾਈ ਕੀਤੀ
ਲੰਘ ਦਰੇ ਬੁਲਾਨ ਤੋਂ ਸਿੰਧ ਵਲੇ ਵਿਚ ਦੇਸ ਦੇ ਧੂੜ ਧਮਾਈ ਕੀਤੀ
ਤਾਬੇ ਪਕੜ, ਨਵਾਬ, ਅਮੀਰ ਕੀਤੇ ਕਈ ਥਾਈਂ ਪੈ ਮਾਰ ਕੁਟਾਈ ਕੀਤੀ
ਫੇਰ ਚੁਕਿਆ ਹਥ ਬਹੌਲਪੁਰ ਤੇ ਓਹਨਾਂ ਪਾਸੋਂ ਭੀ ਲਿਖਤ ਲਖਾਈ ਕੀਤੀ
ਮੁੜ ਆ ਮੁਲਤਾਨ ਤੋਂ ਸਿੰਘ ਕਢੇ ਭਜ ਸੋਣ ਸਿੰਘ ਜਾਨ ਛਡਾਈ ਕੀਤੀ
ਸੂਬਾ ਕਰ ਮੁਜ਼ਫਰ ਖਾਂ ਤਾਈਂ ਲਵਪੁਰ ਤੇ ਫੌਜ ਝੁਕਾਈ ਕੀਤੀ
ਰਾਹ ਵਿਚ ਹੀ ਸਖਤ ਬੀਮਾਰ ਹੋਯਾ ਆਨ ਸਾਮ੍ਹਣੇ ਜਮਾ ਨੇ ਫਾਹੀ ਕੀਤੀ
ਤੰਗ ਹੋ ਕੇ ਦੇਸ ਨੂੰ ਮੁੜ ਪਿਆ ਸੁਨ ਸਿੰਘਾਂ ਨੇ ਜਥੇ ਬੁਲਾਈ ਕੀਤੀ
ਕਠੇ ਹੋ ਗਏ ਝਟ ਕਰਤਾਰ ਸਿੰਘਾ ਬਾਦਸ਼ਾਹ ਦੀ ਗੈਲ ਦਬਾਈ ਕੀਤੀ

## ਤੈਮੂਰ ਸ਼ਾਹ ਦਾ ਵਾਪਸ ਜਾਣਾ

ਬਾਦਸ਼ਾਹ ਨੇ ਦੇਸ ਨੂੰ ਕੂਚ ਕੀਤਾ ਦਿਨੋ ਦਿਨ ਓਹ ਸਖਤ ਬੀਮਾਰ ਹੋਯਾ
ਓਧਰ ਸਿੰਘਾਂ ਨੂੰ ਆਨਕੇ ਦਾਅ ਲਗਾ ਝਟ ਖਾਲਸਾ ਆਨ ਤਯਾਰ ਹੋਯਾ
ਲੁਟ ਕੁਟ ਲਗੇ ਕਰਨ ਰਾਤ ਦਿਨੇ ਬਾਦਸ਼ਾਹ ਆ ਬੜਾ ਲਾਚਾਰ ਹੋਯਾ
ਸੰਗ ਕਰਨ ਨ ਪੈਰ ਜਮਾ ਕਿਧਰੇ ਧਾਵੇ ਕਰਨ ਦਾ ਰਾਤ ਵਿਹਾਰ ਹੋਯਾ
ਤੋਪਾਂ, ਤੰਬੂ ਅਸਬਾਬ ਖੋਹ ਲਏ ਬਹੁਤੇ ਸ਼ਾਹ ਜੇਹਲਮੋਂ ਅੰਤ ਨੂੰ ਪਾਰ ਹੋਯਾ
ਜੰਗੀ ਖਾਂ ਕਸ਼ਮੀਰ ਤੋਂ ਆਨ ਪਹੁੰਚਾ ਮਾਮਾ ਸ਼ਾਹ ਦਾ ਆ ਮਦਦਗਾਰ ਹੋਯਾ
ਸ਼ੁਕਰ ਕੀਤੇ ਨੇ ਸਿੰਘਾਂ ਤੋਂ ਜਾਨ ਛੁਟੀ ਘਰ ਪਹੁੰਚਣਾ ਸ਼ਾਹ ਲਾਚਾਰ ਹੋਯਾ
ਵਿਚ ਠਾਰਾਂ ਸੋ ਬਾਈ ਕਰਤਾਰ ਸਿੰਘਾ ਸ਼ਾਹ ਮੌਤ ਦਾ ਅੰਤ ਸ਼ਕਾਰ ਹੋਯਾ

## ਸ਼ਾਹ ਜ਼ਮਾਨ ਬਾਦਸ਼ਾਹ ਹੋਯਾ

ਮਰਜਾ ਬਾਦਸ਼ਾਹ ਸਖਤ ਬੀਮਾਰ ਹੋਕੇ ਓਹਦੀ ਮੌਤ ਫਸਾਦ ਪਵਾਇਆ ਜੀ
ਬੇਟੇ ਯਾਰਾਂ ਤੈਮੂਰ ਦੇ ਰਹੇ ਪਿਛੇ ਓਹਨਾਂ ਆਨ ਫਸਾਦ ਉਠਾਇਆ ਜੀ
ਓਨ੍ਹਾਂ ਵਿਚਪਿਆ ਝਗੜਾਤਖਤ ਉਤੋਂ ਜਿਉਂਦੇ ਬਾਪਨ ਮੁਲਕਵੰਡਾਇਆ ਜੀ
ਅਠ ਦਿਨ ਰੁਲੀ ਲੋਥ ਬਾਦਸ਼ਾਹ ਦੀ ਓਹਨੂੰ ਕਿਸੇ ਨੇ ਨਹੀਂ ਦਬਾਇਆ ਜੀ

ਅੰਤ ਸ਼ਾਹ ਜ਼ੁਮਾਨ ਫਰੇਬ ਕਰਕੇ ਬਾਕੀ ਭਾਈਆਂ ਨੂੰ ਕੈਦ ਕਰਾਇਆ ਜੀ
ਅਖਾਂ ਵਿਚ ਸਲਾਈਆਂ ਤਤੀਆਂ ਪਾ ਲੂਣ ਪਾ ਨਿੰਬੂ ਨੁਚੜਾਇਆ ਜੀ
ਬੁਰੀ ਓਸ ਭਰਾਵਾਂ ਦੇ ਨਾਲ ਕੀਤੀ ਜ਼ਾਲਮ ਵੀਰ ਨੇ ਕਹਿਰ ਕਮਾਇਆ ਜੀ
ਤਖਤ ਮਲਿਆ ਆਪ ਕਰਤਾਰ ਸਿੰਘਾ ਸਕੇ ਭਾਈਆਂ ਤਈਂ ਮਰਵਾਇਆ ਜੀ

ਲੋਭ ਵਾਕ ਕਵੀ

ਹੁੰਦੇ ਰਾਜ ਪਿਆਰੇ ਨੇ ਰਾਜਿਆਂ ਨੂੰ ਵੈਰੀ ਵੀਰ ਹੁੰਦੇ ਜਗ ਜਾਣਦਾ ਏ
ਪਿਛੇ ਰਾਜ ਦੇ ਵੀਰਾਂ ਨੂੰ ਮਾਰ ਦੇਂਦੇ ਲੋਭ ਬੜੇ ਬੜੇ ਜਾਲ ਤਾਨਦਾ ਏ
ਏਸ ਲੋਭ ਨੇ ਗਾਲਿਆ ਬੰਦਿਆਂ ਨੂੰ ਏਹ ਲੋਭ ਵੈਰੀ ਇਨਸਾਨ ਦਾ ਏ
ਪਿਛੇ ਏਸਦੇ ਜੀਵ ਖਵਾਰ ਹੁੰਦੇ ਰੂਪ ਭੁਲ ਜਾਂਦੇ ਭਗਵਾਨ ਦਾ ਏ
ਵਖ ਜੀਵ ਨੂੰ ਕਰੇ ਪਰਮਾਤਮਾ ਤੋਂ ਏਹ ਚੰਦਰਾ ਰੂਪ ਸ਼ੈਤਾਨ ਦਾ ਏ
ਜਿਧੇ ਦਿਲ ਆ ਪੈਰ ਜਮਾ ਲੈਂਦਾ ਮਿਟੀ ਚੰਗੀ ਤਰ੍ਹਾਂ ਓਹਦੀ ਛਾਨਦਾ ਏ
ਬੜੇ ਬੜੇ ਬਲੀ ਏਸ ਪੁਟ ਮਾਰੇ ਵਿਦਵਾਨ ਮਾਰੇ ਹਾਲ ਜਾਨਦਾ ਏ
ਬਦਾ ਮਰਦਾ ਲੋਭ ਦਾ ਮਾਰਿਆ ਜੀ ਪਸ਼ੂ ਪੰਛੀਆਂ ਨੂੰ ਬੁਰਾ ਗਾਨਦਾ ਏ
ਜੇਹੜਾ ਲੋਭ ਦੇ ਵਸ ਹੋ ਜੀਵ ਜਾਂਦਾ ਓਹ ਨ ਧਰਮ ਕੁਧਰਮ ਪਛਾਨਦਾ ਏ
ਵੈਰੀ ਗੁਣਾ ਦਾ ਏਹ ਕਰਤਾਰ ਸਿੰਘਾ ਰੂਪ ਅਸਲੀ ਏਹ ਅਪਮਾਨਦਾ ਏ

ਤਥਾ

ਲੋਭ ਸਭ ਦੇ ਤਈ ਖਵਾਰ ਕਰਦਾ ਚਾਹੇ ਹੋਇ ਇਨਸਾਨ ਹੈਵਾਨ ਭਾਈ
ਮਾਰੇ ਲੋਭ ਦੇ ਦਰ ਬਦਰ ਭੌਂਦੇ ਬੜੇ ਬੜੇ ਪੰਡਿਤ ਬੁਧੀਵਾਨ ਭਾਈ
ਲੋਭ ਰੁੰਡਿਆਂ ਘਤੀਆਂ ਸਭ ਤਾਈਂ ਵੇਖੋ ਮਾਰਕੇ ਨਜ਼ਰ ਜਹਾਨ ਭਾਈ
ਮੂਢ ਝੂਠ ਦਾ ਲੋਭ ਤੇ ਜੜ੍ਹ ਪਾਪਾਂ ਅਤੇ ਦੁਖਾਂ ਦੀ ਸਮਝ ਲੋ ਕਾਨ ਭਾਈ
ਏਹ ਲੋਭ ਹਨੇਰੇ ਦਾ ਰੂਪ ਸਮਝੋ ਗੁਣ ਵੇਖ ਇਹਨੂੰ ਛਪ ਜਾਨ ਭਾਈ
ਕਰੇ ਕਖ ਤੋਂ ਹੌਲਿਆਂ ਉਨ੍ਹਾਂ ਤਾਈਂ ਭਾਰੇ ਪਰਬਤੋਂ ਜੋ ਇਨਸਾਨ ਭਾਈ
ਲੋਭ ਕਰਮ ਕਮਾਉਂਦਾ ਹੈ ਭੈੜੇ ਜੇਹੜੇ ਕਰਨ ਨ ਯੋਗ ਪਛਾਨ ਭਾਈ
ਵੇਖੋ ਲੋਭ ਦੇ ਵਿਚ ਆ ਵੀਰ ਸਕੇ ਆਪੋ ਵਿਚ ਤਲਵਾਰ ਚਲਾਨ ਭਾਈ
ਏਸ ਚੰਦਰੇ ਦੇ ਕਾਬੂ ਵਿਚ ਆਕੇ ਫੜ ਭਾਈਆਂ ਨੂੰ ਭਾਈ ਮਰਵਾਨ ਭਾਈ

ਜਿਨਾਂ ਮਰ ਗਿਆ ਬਾਹਾਂ ਭਜਦੀਆਂ ਨੇ ਹਥੀਂ ਉਨਾਂ ਦੇ ਘਾਨ ਕਰਵਾਨ ਭਾਈ
ਬਾਦਸ਼ਾਹ ਏਹਦੇ ਵਸ ਹੋ ਕੇ ਜੀ ਨਾਲ ਸਕਿਆਂ ਜੰਗ ਮਚਾਨ ਭਾਈ
ਲੈਂਹਦੇ ਘਾਨ ਬਿਗਾਨਿਆਂ ਪੁਤਰਾਂ ਦੇ ਲੜ ਮਰਦੇ ਵਿਚ ਮੈਦਾਨ ਭਾਈ
ਪਿਛੇ ਲੋਭ ਦੇ ਛਡ ਕੇ ਬਾਲ ਬਚੇ ਲੋਕ ਪਾਰ ਸਮੁੰਦਰੋਂ ਧਾਨ ਭਾਈ
ਏਸੇ ਚੰਦਰੇ ਦਾ ਘਾਟਾ ਕਰਨ ਪੂਰਾ ਦੁਖ ਵਿਚ ਪਰਦੇਸ ਉਠਾਨ ਭਾਈ
ਮਾਰੇ ਲੋਭ ਦੇ ਧਰਮ ਨੂੰ ਵੇਚ ਦੇਂਦੇ ਸਹੁੰਆਂ ਵਿਚ ਕਚਹਿਰੀਆਂ ਖਾਨ ਭਾਈ
ਲੋਭੀ ਆਦਮੀ ਪਾਸ ਨੂੰ ਧਰਮ ਰਹਿੰਦਾ ਕਾਮੀ ਪਾਸ ਨ ਰਹੇ ਗਿਆਨ ਭਾਈ
ਲੋਭ ਵਾਗ ਹੈ ਜਿਨਾਂ ਦੀ ਫੜੀ ਹੋਈ ਤੇਗ ਉਨਾਂ ਦੀ ਰਖਦਾ ਜਾਨ ਭਾਈ
ਏਹ ਉਚਿਆਂ ਨੂੰ ਫੜ ਕਰੇ ਨੀਵੇਂ ਉਚੇ ਗਰਦਨਾਂ ਝਟ ਨਵਾਨ ਭਾਈ
ਚਾਕਰ ਪੰਡਿਤਾਂ ਨੂੰ ਕਰੇ ਮੂਰਖਾਂ ਦਾ ਰੁੜ੍ਹ ਜਾਨ ਗਜਾਨ ਧਯਾਨ ਭਾਈ
ਲੋਭੀ ਆਦਮੀ ਕਖ ਤੋਂ ਫਿਰਨ ਹੌਲੇ ਬੁਲੇ ਹਿਰਸ ਦੇ ਪਏ ਉਡਾਨ ਭਾਈ
ਮਾਨ ਉਨਾਂ ਦੇ ਝਟ ਹੋ ਦੂਰ ਜਾਂਦੇ ਹਥ ਅਡ ਜੋ ਦੇਹ ਸੁਨਾਨ ਭਾਈ
ਜਿਥੇ ਲੋਭ ਓਥੇ ਮਾਨ ਰਹੇ ਕਿਥੇ ਡੇਰੇ ਆਨ ਖੁਸ਼ਾਮਦਾਂ ਲਾਨ ਭਾਈ
ਏਹ ਲੋਭ ਨ ਹੋਏ ਜੇ ਵਿਚ ਬੰਦੇ ਮੁਲ ਨਹੀਂ ਜਵਾਹਰੀ ਪਾਨ ਭਾਈ
ਲੋਭ ਕੌਡੀਓਂ ਬੰਦੇ ਨੂੰ ਕਰੇ ਸਸਤਾ ਕੁਤੇ ਗਲੀਆਂ ਵਿਚ ਭੁਕਾਨ ਭਾਈ
ਕੈਦੀ ਰਾਜਿਆਂ ਦੇ ਕੀਤੇ ਛੁਟ ਜਾਂਦੇ ਕੈਦੀ ਲੋਭ ਦੇ ਨਹੀਂ ਛੁਡਾਨ ਭਾਈ
ਮਛੀ ਫਸਦੀ ਆਨਕੇ ਲੋਭ ਪਿਛੇ ਫੜੇ ਕੌਣ ਸਮੁੰਦਰੋਂ ਆਨ ਭਾਈ
ਹਰਨ ਉੱਡਦੇ ਹਵਾ ਦੇ ਨਾਲ ਤਿਖੇ ਲੋਭ ਕੰਨਾਂ ਦੇ ਜਾਣ ਗਵਾਨ ਭਾਈ
ਪੰਛੀ ਕਿਵੇਂ ਅਕਾਸ਼ ਤੋਂ ਜਾਏ ਫੜਿਆ ਜਾਲ ਜਿਮੀ ਤੇ ਬੈਠਦੇ ਤਾਨ ਭਾਈ
ਲੋਭ ਦਾਣੇ ਦਾ ਕਰਕੇ ਆ ਫਸਦੇ ਫਸੇ ਫੇਰ ਅਕਾਸ਼ ਤਕਾਨ ਭਾਈ
ਕੌਣ ਹਾਥੀਆਂ ਨੂੰ ਫੜੇ ਜੰਗਲੋਂ ਜਾ ਬੰਦੇ ਵੇਖ ਕੇ ਰੂਪ ਡਰਾਨ ਭਾਈ
ਮਾਰੇ ਕਾਮ ਦੇ ਲੋਭ ਆ ਫਸਨ ਭੈੜੇ ਮੁੜ ਉਮਰ ਸਾਰੀ ਪਛੋਤਾਨ ਭਾਈ
ਕੌਣ ਬਾਂਦਰਾਂ ਨੂੰ ਫੜੇ ਦਸ ਵਿਹੋ ਨਹੀਂ ਜਿਨ੍ਹਾਂ ਨਵਾਣ ਉਚਾਨ ਭਾਈ
ਲੋਭ ਜੀਭ ਦਾ ਉਨ੍ਹਾਂ ਫਸਾ ਦੇਂਦਾ ਫੇਰ ਨਚਦੇ ਉਮਰ ਲਆਨ ਭਾਈ
ਸ਼ੇਰ, ਚਿਤਰੇ, ਰਿਛ, ਲੰਗੂਰ, ਬਾਜ਼ਾਂ ਦੁਖ ਪਾਏ ਨੇ ਲੋਭ ਦੇ ਤਾਨ ਭਾਈ

ਉਤੇ ਦੀਵਿਆਂ ਨਿਤ ਪਤੰਗ ਸੜਦੇ ਆਪੇ ਆਪਨਾ ਆਪ ਜਲਾਨ ਭਾਈ
ਦੀਵਾ ਉਨ੍ਹਾਂ ਨੂੰ ਆਪ ਨ ਸਾੜ ਸਕੇ ਲੋਭ ਰੂਪ ਤੇ ਹੋਣ ਕੁਰਬਾਨ ਭਾਈ
ਦੇਖ ਗਿਣਦਿਆਂ ਅੰਤ ਨ ਆਉਨਲਗਾ ਜਿੰਨੇ ਮਰਜ਼ੀ ਗਿਨਾਂ ਸੁਜਾਨ ਭਾਈ
ਸੁਣੋ ਜਿਵੇਂ ਪੰਜਾਬ ਕਰਤਾਰ ਸਿੰਘਾ ਚੜ੍ਹ ਆਉਂਦਾ ਸ਼ਾਹ ਜ਼ਮਾਨ ਭਾਈ

## ਜ਼ਮਾਨ ਸ਼ਾਹ ਦੀ ਪਹਿਲੀ ਚੜ੍ਹਾਈ ਪੰਜਾਬ ਤੇ

ਦੋ ਬਰਸ ਤੋੜੀ ਬੰਦੋਬਸਤ ਵਿਚੇ ਬਾਦਸ਼ਾਹ ਨੂੰ ਨਹੀਂ ਅਰਮਾਨ ਆਯਾ
ਵਸ ਕਰ ਕੰਧਾਰ ਹਰਾਤ ਤਾਈਂ ਓਹਨੂੰ ਮੁੜ ਪੰਜਾਬ ਦਾ ਧਿਆਨ ਆਯਾ
ਡੇਢ ਲਖ ਪਠਾਨ, ਅਫਗਾਨ ਲੈ ਕੇ ਉਤੇ ਸਿੰਘਾਂ ਦੇ ਕਾਲ ਸਮਾਨ ਆਯਾ
ਸੀ ਠਾਰਾਂ ਸੌ ਕਤੀ ਕਰਤਾਰ ਸਿੰਘਾ ਪਹਿਲੀ ਵਾਰ ਚੜ੍ਹ ਸ਼ਾਹ ਜਮਾਨ ਆਯਾ

## ਪੰਜਾਬ ਵਿਚ ਭਾਜੜਾਂ

ਮਾਰੋ ਮਾਰ ਕਰ ਅਟਕ ਦਰਯਾ ਲੰਘੇ ਲਥੀ ਜੁਲਮ ਦੀ ਖਿਚ ਤਲਵਾਰ ਬੇਲੀ
ਸ਼ੁਰੂ ਕਰ ਦਿਤਾ ਕਤਲਾਮ ਮੂਵੋਂ ਘਤੀ ਗਿਲਜਿਆਂ ਨੇ ਮਾਰੋ ਮਾਰ ਬੇਲੀ
ਪਿੰਡ ਫੂਕਦੇ ਕਤਲ ਮਚਾਈ ਆਉਂਦੇ ਫੜ ਦੁਖੀ ਕੀਤੇ ਨਰ ਨਾਰ ਬੇਲੀ
ਧੀਆਂ, ਭੈਣਾਂ ਦੀ ਆਬਰੂ ਲਾਹੀ ਜਾਂਦੇ ਲੋਕ ਬਹੁਤ ਕੀਤੇ ਦੁਖਯਾਰ ਬੇਲੀ
ਪਾਈਆਂ ਭਾਜੜਾਂ ਜਾਂਵਦੇ ਲੋਕ ਭਜੇ ਦੇਸ ਵਿਚ ਮਚੀ ਹਾ ਹਾ ਕਾਰ ਬੇਲੀ
ਪਿੰਡ ਪਏ ਉਜਾੜ ਨ ਜੀ ਲਭੇ ਲੋਕ ਜੰਗਲੀਂ ਹੋਣ ਖਵਾਰ ਬੇਲੀ
ਜ਼ੋਹੜੇ ਹਥ ਆਏ ਓਹਨਾਂ ਜ਼ਾਲਮਾਂ ਦੇ ਕੀਤੇ ਪਰਜਾ ਦੇ ਲੋਕ ਲਾਚਾਰ ਬੇਲੀ
ਕੀਹ ਲਿਖਾਂ ਮੈਂ ਫੋਲਨੇ ਫੋਲ ਸਾਰੇ ਕੀਤੇ ਵਸਦੇ ਪਿੰਡ ਉਜਾੜ ਬੇਲੀ
ਸਿੰਘ ਹਰਨ ਹੋ ਜੰਗਲੀਂ ਵੜ ਗਏ ਕੌਣ ਦੇਸ ਦੀ ਲਏ ਆ ਸਾਰ ਬੇਲੀ
ਲੋਕ ਮੌਤ ਤੇ ਮੂੰਹ ਆ ਰਹੇ ਸਾਰੇ ਪੈ ਰਹੀ ਚੁਫੇਰ ਪੁਕਾਰ ਬੇਲੀ
ਸਿਧਾ ਬਾਦਸ਼ਾਹ ਆਨ ਲਾਹੌਰ ਵੜਿਆ ਲੜਯਾ ਕੋਈ ਨ ਆਨ ਸੂਦਾਰ ਬੇਲੀ
ਬੁਰੇ ਦੇਸ ਦੇ ਭਾਗ ਕਰਤਾਰ ਸਿੰਘਾ ਕਹਿਰਵਾਨ ਹੋ ਰਿਹਾ ਕਰਤਾਰ ਬੇਲੀ

## ਬਾਦਸ਼ਾਹ ਦਾ ਵਾਪਸ ਜਾਣਾ ਤੇ ਸਿੰਘਾਂ ਦਾ ਜ਼ੋਰ

ਬੁਰੀ ਕਾਬਲੋਂ ਸ਼ਾਹ ਨੂੰ ਖਬਰ ਆਈ ਸ਼ਾਹ ਸ਼ੁਜਾਹ ਨੇ ਰੌਲੀਆਂ ਪਾਈਆਂ ਜੀ
ਬਾਦਸ਼ਾਹ ਲਾਹੌਰ ਤੋਂ ਗਿਆ ਕਾਬਲ, ਫੌਜਾਂ ਸ਼ਾਹ ਜੀ ਤਈਂ ਸੌਂਪਾਈਆਂ ਜ

ਲੋਕ ਏਸ ਨੂੰ ਸਾਂਹਚੀ ਆਖਦੇ ਸਨ ਓਹ ਹੈਸੀ ਵਾਂਗ ਕਸਾਈਆਂ ਜੀ
ਭਾਰਾ ਜ਼ਾਲਮ, ਬੇਤਰਸ, ਬੇਰਹਿਮ, ਮੂਜ਼ੀ ਫੌਜਾਂ ਓਸ ਚੁਫੇਰ ਚੜ੍ਹਾਈਆਂ ਜੀ
ਮਾਰ ਪਿੰਡਾਂ ਦੇ ਪਿੰਦ ਉਜਾੜ ਕੀਤੇ ਵਿਚ ਘਤੀਆਂ ਦੇਸ ਦੁਹਾਈਆਂ ਜੀ
ਓਹਦੇ ਜ਼ੁਲਮ ਤੋਂ ਲੋਕ ਪੁਕਾਰ ਉਠੇ ਹਿੰਦੂ ਭਾਜੜਾਂ ਜਾਂਵਦੇ ਚਾਈਆਂ ਜੀ
ਨਾਰਾਂ ਸੋਹਣੀਆਂ ਕਈ ਹਜ਼ਾਰ ਪਾਪੀ ਹਿੰਦਵਾਨੀਆਂ ਪਕੜ ਮੰਗਾਈਆਂ ਜੀ
ਲੁਟ ਦੌਲਤਾਂ ਕੈਦਨਾਂ ਕਰ ਨਾਰਾਂ ਓਸ ਦੇਸ ਦੇ ਵਲ ਚਲਾਈਆਂ ਜੀ
ਏਧਰ ਸਿੰਘ ਸੁਧਾਸਰ ਹੋਇ ਕਠੇ ਮੁੜ ਮਰਨ ਉਤੇ ਤੇਗਾਂ ਚਾਈਆਂ ਜੀ
ਦੁਖ ਦੇਸ ਦਾ ਝਲਿਆ ਜਾਏ ਨਾਹੀਂ ਸਿੰਘਾਂ ਪਕੀਆਂ ਬੈਠ ਪਕਾਈਆਂ ਜੀ
ਹਿਤ ਦੇਸ ਦੇ ਖਾਲਸਾ ਵਿਹੋ ਜਾਨਾਂ ਦੁਖੀ ਦ ਰਹੇ ਲੋਕ ਦੁਹਾਈਆਂ ਜੀ
ਦੁਖ ਦੁਖੀਆਂ ਵੰਡਨੇ ਧਰਮ ਸਾਡਾ ਸਭੋਂ ਖਲਕਤਾਂ ਮੌਤ ਮੂੰਹ ਆਈਆਂ ਜੀ
ਏਨੇ ਚਿਰ ਤਾਈਂ ਹਿੰਦੂ ਹਰਨ ਪੁਗੇਏ ਓਬ ਆ ਰੁਨੇ ਮਾਰ ਢਾਈਆਂ ਜੀ
ਕਰੋ ਖਾਲਸਾ ਝਬ ਇਮਦਾਦ ਸਾਡੀ ਜਿੰਦਾਂ ਸਾਡੀਆਂ ਬਹੁਤ ਸਤਾਈਆਂ ਜੀ
ਖੋਹ ਧੀਆਂ, ਭੈਣਾਂ, ਰੰਨਾਂ ਲੈ ਗਏ ਬੰਨ੍ਹ ਕਾਬਲ ਦੇ ਵਲ ਤੁਰਾਈਆਂ ਜੀ
ਤਰਸ ਖਾਉ ਉਹਨਾਂ ਦੁਖਯਾਰੀਆਂ ਤੇ ਗਊਆਂ ਪਯਾਂ ਨੇ ਵਸ ਕਸਾਈਆਂ ਜੀ
ਕਿਧੇ ਪਾਸ ਰੋਈਏ ਅਸੀਂ ਜਾ ਦਸੋ ਅਸਾਂ ਤੁਹਾਡੀਆਂ ਆਸਾਂ ਤਕਾਈਆਂ ਜੀ
ਸੁਣ ਸਿੰਘ ਕਈ ਭੁਬਾਂ ਮਾਰ ਰੁਨੇ ਉਛਲ ਆਂਦਰਾਂ ਮੂੰਹ ਨੂੰ ਆਈਆਂ ਜੀ
ਰੋਹ ਚੜ੍ਹ ਗਏ ਆਣ ਖਾਲਸੇ ਨੂੰ ਅਖੀਂ ਲਾਲੀਆਂ ਆਨਕੇ ਛਾਈਆਂ ਜੀ
ਮਥਾ ਟੇਕ ਕੇ ਗੁਰਾਂ ਨੂੰ ਸਿੰਘ ਸਾਰੇ ਉੱਤੇ ਕਾਠੀਆਂ ਘੋੜਿਆਂ ਧਾਈਆਂ ਜੀ
ਦਲ ਖਾਲਸੇ ਦਾ ਸਿਧਾ ਹੋ ਟੁਰਿਆ ਚੜ੍ਹ ਲੰਮੀਆਂ ਕੀਤੀਆਂ ਧਾਈਆਂ ਜੀ
ਝਟ ਘੇਰਿਆ ਜਾਕੇ ਸਾਂਹਚੀ ਨੂੰ ਤੇਗਾਂ ਗਜ਼ਬ ਦੇ ਨਾਲ ਚਲਾਈਆਂ ਜੀ
ਭਾਰਾ ਜੰਗ ਰੁਤਾਸ ਦੇ ਪਾਸ ਹੋਯਾ ਲੋਥਾਂ ਵਿਚ ਮੈਦਾਨ ਰੁਲਾਈਆਂ ਜੀ
ਸਿੰਘਾਂ ਲਹੂ ਪਾਣੀ ਉਥੇ ਇਕ ਕਰਕੇ ਉਹ ਕੈਦਣਾਂ ਸਭ ਛੁਡਾਈਆਂ ਜੀ
ਹਾਰ ਖਾਕੇ ਸਾਂਹਚੀ ਭਜ ਗਿਆ ਲਈਆਂ ਖਾਲਸੇ ਇਹ ਵਡਿਆਈਆਂ ਜੀ

ਦੇ ਦੇ ਕੇ ਖਰਚ ਕਰਤਾਰ ਸਿੰਘਾ ਉਹ ()ਸਾਰੀਆਂ ਘਰੀਂ ਪੁਚਾਈਆਂ ਜੀ

### ਹੋਰ ਥਾਂ ਜੰਗ

ਕਈ ਥਾਈਂ ਹੋਯਾ ਜੰਗ ਨਾਲ ਸਿੰਘਾਂ ਫੌਜ ਕਾਬਲੀ ਨਾਲ ਤਲਵਾਰ ਚਲੀ
ਕਲਾਨੌਰ ਮਜੀਠੇ, ਸਲਕੋਟ ਗਿਰਦੇ ਵਜੀਰਾਬਾਦ ਲਾਹੋਰ ਆ ਸਾਰ ਚਲੀ
ਪੈਰ ਉਖੜੇ ਫੇਰ ਦੁਰਾਨੀਆਂ ਦੇ ਉਤੇ ਸਿੰਘਾਂ ਦੀ ਮੁੜ ਆ ਵਾਰ ਚਲੀ
ਸਿੰਘਾਂ ਮਲਿਆ ਦੇਸ ਕਰਤਾਰ ਸਿੰਘਾ ਫੋਜ ਕਾਬਲੀ ਅੰਤ ਨੂੰ ਹਾਰ ਚਲੀ

### ਵਾਕ ਕਵੀ

ਵਾਹ ਵਾਹ ਏਹ ਖੇਲ ਕਰਤਾਰ ਤੇਰੇ ਮਾਯਾ ਸਿਰ ਦੁਨੀਆਂ ਡਾਢੀ ਛਾਈ ਹੋਈ
ਤੂੰ ਬਖਸ਼ ਅਨਾਥ ਵਿਚਾਰਿਆਂ ਨੂੰ ਗਰਦੀ ਕੀ ਪੰਜਾਬ ਤੇ ਪਾਈ ਹੋਈ
ਬਹੁਤਾ ਚਿਰ ਹੋਯਾ ਸਿੰਘਾਂ ਲੜਦਿਆਂ ਨੂੰ ਵੇਖ ਕਦੋਂ ਦੀ ਤੇਗ ਹੈ ਚਾਈ ਹੋਈ
ਤੂੰ ਰਹਿਮ ਕਰ ਆਪ ਕਰਤਾਰ ਸਿੰਘਾ ਪ੍ਰਜਾ ਏਹ ਕਿਉਂ ਦਿਲੋਂ ਭੁਲਾਈ ਹੋਈ

### ਜ਼ਮਾਨਸ਼ਾਹ ਦਾ ਦੂਸਰਾ ਧਾਵਾ ਪੰਜਾਬ ਤੇ

ਦੂਜੀ ਵਾਰ ਠਾਰਾਂ ਸੌ ਤੇਤੀਏ ਨੂੰ ਸ਼ਾਹ ਜ਼ਮਾਨ ਆ ਜ਼ੋਰ ਜਤਾਏ ਬਹੁਤੇ
ਸਿਧਾ ਵਿਚ ਲਾਹੌਰ ਦੇ ਆਨ ਵੜਿਆ ਪਕੜ ਸ਼ਹਿਰ ਦੇ ਲੋਕ ਸਤਾਏ ਬਹੁਤੇ
ਭੰਗੀ ਛਡ ਲਾਹੋਰ ਨੂੰ ਨਠ ਗਏ ਸਿੰਘ ਫੜਕੇ ਸ਼ਾਹ ਮਰਵਾਏ ਬਹੁਤੇ
ਫਿਰੀ ਗਿਲਜਿਆਂ ਦੀ ਫੌਜ ਦੇਸ ਅੰਦਰ ਓਹਨਾਂ ਪਿੰਡ ਉਜਾੜ ਕਰਾਏ ਬਹੁਤੇ
ਵਿਚ ਨਗਰਾਂ ਮਚ ਦੁਹਾਈ ਗਈ ਓਹਨਾਂ ਜ਼ਾਲਮਾਂ ਲੋਕ ਦੁਖਾਏ ਬਹੁਤੇ
ਮੁਹੰਮਦ ਸ਼ੇਰ ਸਿਪਾਹ ਸਾਲਾਰ ਤਾਈਂ ਜਗੀ ਫੋਜ, ਸਾਮਾਨ ਦਵਾਏ ਬਹੁਤੇ
ਓਹ ਦੇਸ ਨੂੰ ਕਰਨ ਬਰਬਾਦ ਚੜ੍ਹਿਆ ਅਗ ਲਾ ਕੇ ਪਿੰਡ ਜਲਾਏ ਬਹੁਤੇ
ਸਿੰਘ ਵੇਖ ਕੇ ਫੇਰ ਨ ਜਰ ਸਕੇ ਹੋ, ਹੋ ਜਥੇ ਕਠੇ ਆਏ ਬਹੁਤੇ
ਸ਼ੇਖੂਪੁਰੇ ਦਾ ਕਿਲ੍ਹਾ ਜਾ ਕਾਇਮ ਕੀਤਾ ਧਾਵਾ ਸ਼ਾਹ ਤੇਕਰਨ ਉਕਸਾਏ ਬਹੁਤੇ

---

()ਹਰਨਪੁਰ ਦੇ ਇਕ ਬ੍ਰਾਹਮਨ ਦੀ ਲੜਕੀ ਜੋ ਅਤੀ ਸੁੰਦਰ ਸੀ ਓਹ ਸਾਹਚੀ ਨੇ ਆਪਣੇ ਪਾਸ ਰਖ ਲਈ ਸੀ ਓਹ ਭੀ ਜਦ ਸਿੰਘਾਂ ਨੇ ਛੁਡਾਕੇ ਘਰ ਪੁਚਾਈ ਤਾਂ ਓਹਨਾਂ ਕਚਿਆਂ ਬਾਹਮਣਾਂ ਨੇ ਨਾਲ ਨ ਰਲਾਈ ਊਹ ਸਾਰੀ ਉਮਰ ਅਪਨੇ ਸਤ ਵਿਚ ਨਭਾ ਕੇ ਮਰ ਗਈ ਤੇ ਹੁਣ ਓਹ ਸਤੀ ਕਰਕੇ ਉਥੇ ਪੂਜੀ ਦੀ ਹੈ, ਜੋ ਕੈਦਣਾਂ ਸਿੰਘਾਂ ਓਹਨਾਂ ਦਿਨਾਂ ਵਿਚ ਛੁਡਾਕੇ ਘਰੀਂ ਭੇਜਦੇ ਸਨ ਲੋਕ ਡਰਦੇ ਉਹਨਾਂ ਨੂੰ ਰਖ ਲੈਂਦੇ ਸਨ ਜੇ ਏਹ ਗਲ ਨ ਹੋਦੀ ਤਾਂ ਦੇਸ ਨੂੰ ਏਹ ਹੋਰ ਭੀ ਬੜਾ ਭਾਰੀ ਘਾਟਾ ਪੈਂਦਾ ।

ਖਬਰ ਹੋਈ ਮੁਹੰਮਦ ਸ਼ੇਰ ਖਾਂ ਨੂੰ, ਜਾ ਓਸ ਨੇ ਸਿੰਘ ਦਬਾਏ ਬਹੁਤੇ
ਓਥੋਂ ਹਾਰ ਖਾ ਕੇ ਸਿੰਘ ਹਟ ਗਏ ਓਸ ਲਗ ਪਿਛੇ ਜੰਗ ਪਾਏ ਬਹੁਤੇ
ਸਿੰਘ ਦਾਉ ਓਹੋ ਮੁੜ ਕਰਨ ਲਗੇ ਛਾਪੇ ਮਾਰ ਨੁਕਸਾਨ ਪੁਚਾਏ ਬਹੁਤੇ
ਜਥੇ ਖਿੰਡ ਲਗੇ ਮਾਰ ਧਾੜ ਕਰਨੇ ਗਿਲਜੇ ਅੰਤ ਨੂੰ ਆਨ ਘਬਰਾਏ ਬਹੁਤੇ
ਕਾਬੂ ਸਿੰਘ ਨ ਆਉਂਦੇ ਬਾਦਸ਼ਾਹ ਦੇ ਜ਼ੋਰ ਪਬਾਂ ਤੋੜੀ ਓਸ ਲਾਏ ਬਹੁਤੇ
ਅੰਤ ਫੇਰ ਓਹਨੂੰ ਦੇਸੋਂ ਪਿਆ ਸੱਦਾ ਓਧਰ ਘਰ ਦੇ ਕੰਮ ਉਲਝਾਏ ਬਹੁਤੇ
ਗਿਆ ਦੇਸ ਨੂੰ ਉੱਠ ਕਰਤਾਰ ਸਿੰਘਾ ਠਾਣੇ ਥਾਂ ਥਾਂ ਗਿਆ ਬਠਾਏ ਬਹੁਤੇ

### ਸ਼ਾਹ ਜ਼ਮਾਨ ਦਾ ਤੀਸਰਾ ਧਾਵਾ ਪੰਜਾਬ ਤੇ

ਬਾਦਸ਼ਾਹ ਦੇ ਜਾਣ ਦੀ ਡੇਰ ਹੈਸੀ ਸਿੰਘਾਂ ਮੁੜਕੇ ਓਹੋ ਹਨੇਰ ਪਾਯਾ
ਹਾਕਮ ਦੇਸ ਦੇ ਮਾਰ ਭਜਾ ਕਢੇ ਭੜਥੂ ਖਾਲਸੇ ਨੇ ਇਕੋ ਵੇਰ ਪਾਯਾ
ਸਾਲ ਦੋ ਕੂ ਮੌਜ ਦੇ ਨਾਲ ਗੁਜਰੇ ਦੇਸ ਖੁਸ਼ੀ ਦੀ ਅਖ ਉਘੇੜ ਆਯਾ
ਥਾਂ ਥਾਂ ਕਿਲੇ ਕਈ ਕਾਇਮ ਕੀਤੇ ਪੰਥ ਦਿਲੋਂ ਮੁੜ ਹੋ ਦਲੇਰ ਆਯਾ
ਬਾਦਸ਼ਾਹ ਰੁਝਾ ਹੈ ਸੀ ਓਸ ਪਾਸੇ ਓਹਦੇ ਹਿਸੇਦਾਰਾਂ ਸੀ ਬਖੇੜ ਪਾਯਾ
ਠਾਰਾਂ ਸੌ ਛਤੀ ਕਰਤਾਰ ਸਿੰਘਾ ਸ਼ਾਹ ਚੜ੍ਹ ਪੰਜਾਬ ਤੇ ਫੇਰ ਆਯਾ

### ਸ਼ਾਂਹਚੀ ਦੇ ਜੁਲਮ

ਤੀਜੀ ਵੇਰ ਜ਼ਮਾਨਸ਼ਾਹ ਚੜ੍ਹ ਆਯਾ ਬੜੇ ਬੜੇ ਸਰਦਾਰ ਲਿਆਯਾ ਜੀ
ਏਸ ਵੇਰ ਤਾਂ ਦਬਦਬਾ ਪਾਉਨ ਖਾਤਰ ਬੁਰਾ ਜੁਲਮ ਤੇ ਹਥ ਉਠਾਯਾ ਜੀ
ਪਿੰਡ ਫੂਕਦਾ ਲੁਟਦਾ ਕੁਟਦਾ ਓਹ ਸਿਧਾ ਵਿਚ ਲਾਹੌਰ ਦੇ ਆਯਾ ਜੀ
ਪਰ ਖਬਰ ਮੁੜ ਕਾਬਲੋਂ ਬੁਰੀ ਆਈ ਬਾਦਸ਼ਾਹ ਬਹੁਤ ਘਬਰਾਯਾ ਜੀ
ਸਾਂਹਚੀ ਖਾਂ ਨੂੰ ਫੌਜ ਸਪੁਰਦ ਕਰਕੇ ਬੰਦੋਬਸਤ ਦੇ ਲਈ ਠਹਿਰਾਯਾ ਜੀ
ਬਾਦਸ਼ਾਹ ਚਲਾ ਗਿਆ ਦੇਸ ਵਲੇ ਜ਼ਾਲਮ ਸਾਂਹਚੀ ਜੁਲਮ ਕਮਾਯਾ ਜੀ
ਵੀਹ ਹਜ਼ਾਰ ਸਪਾਹੀ ਓਹ ਲੈ ਚੜ੍ਹਿਆ ਵਿਚ ਦੇਸ ਅਧਮੂਲ ਮਚਾਯਾ ਜੀ
ਹੋਰ ਥਾਓਂ ਥਾਈਂ ਸਰਦਾਰ ਚਾੜ੍ਹੇ ਭਾਰੀ ਜੁਲਮ ਦਾ ਗੜ੍ਹਾ ਵਰਾਯਾ ਜੀ
ਲੋਕ ਭਾਜੜਾਂ ਕਰਕੇ ਨਠ ਗਏ ਆਇਆ ਹਥ ਜੋ ਮਾਰ ਮੁਕਾਯਾ ਜੀ
ਫੂਕ ਪਿੰਡਾਂ ਦੇ ਪਿੰਡ ਚਾ ਥੇਹ ਕੀਤੇ ਸਾਰਾ ਦੇਸ ਬਰਬਾਦ ਕਰਾਯਾ ਜੀ

ਸੈ, ਜੀਵ ਤਲਵਾਰ ਦੀ ਧਾਰ ਰੋੜ ਕਰਬਲਾਟ ਪਿੰਡਾਂ ਵਿਚ ਛਾਯਾ ਜੀ
ਰੌਲਾ ਮਚਿਆ ਪਿੰਡ ਉਜਾੜ ਹੋਏ ਹਥ ਜ਼ਾਲਮਾਂ ਜੁਲਮ ਤੇ ਚਾਯਾ ਜੀ
ਢਠੇ ਪਿੰਡ ਗਵਾਈਆਂ ਦੇਣ ਪਏ ਥੇਹ ਦਸਦੇ ਕਿਸੇ ਨੇ ਢਾਯਾ ਜੀ
ਕੀਹ ਲਿਖਾਂ ਮੈਂ ਫੋਲ ਕਰਤਾਰ ਸਿੰਘਾ ਜਿਵੇਂ ਗਿਲਜਿਆਂ ਦੇਸ਼ ਦੁਖਾਯਾ ਜੀ

ਚਾਲੀਏ ਸੰਮਤ ਦਾ ਹਾਲ (੧੯੪੦)

ਦੋਹਿਰਾ:—ਏਧਰ ਕਾਬਲ ਵਾਲਿਆਂ ਗਰਦੀ ਪਾਈ ਦੇਸ।
ਕੀਤਾ ਲੁਟ ਕੰਗਾਲ ਤਾਂ ਰਖਨ ਨਿਤ ਕਲੇਸ਼॥
ਦੋਹਿਰਾ:—ਓਧਰ ਵਿਚ ਉਨਤਾਲੀਏਂ ਬਰਖਾ ਹੋਈ ਨਰਮ।
ਦੇਸ ਕੀਤੇ ਕਰਤਾਰ ਸਿੰਘ ਕੈਸੇ ਮੰਦੇ ਕਰਮ॥

ਤਬਾ

ਠਾਰਾਂ ਸੌ ਉਨਤਾਲੀਆਂ ਸਾਲ ਮਾੜਾ ਫਸਲ ਹੋਇ ਨ ਸੀ ਕੁਝ ਸਾਰ ਭਾਈ
ਪਰ ਚਾਲ੍ਹੀਆਂ ਚੜ੍ਹਦਿਆਂ ਦੇਸ ਉਤੇ ਭਾਣਾ ਵਰਤਯਾ ਆਣ ਕਰਤਾਰ ਭਾਈ
ਬਰਖਾ ਦੇਸ ਦੇ ਵਿਚ ਨ ਮੂਲ ਹੋਈ ਫਸਲ ਹੋਇ ਨ ਕਰੀਂ ਵਿਚਾਰ ਭਾਈ
ਪਸ਼ੂ ਮਰਨ ਲਗੇ ਬਿਨਾਂ ਪਠਿਆਂ ਤੋਂ ਭੁਖਾ ਜਰਨ ਲਗੇ ਨਰ ਨਾਰ ਭਾਈ
ਨੀਰਾ ਢੂੰਡਿਆਂ ਕਿਤੇ ਨ ਹਥ ਆਵੇ ਪਸ਼ੂ ਤੜਫਦੇ ਦੁਖ ਸਹਾਰ ਭਾਈ
ਦਾਣੇ ਇਕ ਰੁਪਏ ਦੇ ਹਾਏ ਧਾੜਾ ਕਚੇ ਮਿਲਨ ਨਾਹੀਂ ਸੇਰ ਚਾਰ ਭਾਈ
ਦੇਸ ਵਿਚ ਸਾਰੇ ਕਰਬਲਾਟ ਪਿਆ ਮਚੀ ਚਹੁ ਪਾਸੀਂ ਹਾਹਾਕਾਰ ਭਾਈ
ਲੋਕ ਤੰਗ ਹੋਏ ਹੀਲਾ ਕਰਨ ਕੇਹੜਾ ਰੁਖ ਡੰਗਰਾਂ ਨੂੰ ਲਏ ਚਾਰ ਭਾਈ
ਛਿਲਾਂ ਲਾਹ ਦ੍ਰਖਤਾਂ ਦੀਆਂ ਖਾ ਲਈਆਂ ਭੁਖੇ ਲੋਕ ਖਾ ਗਏ ਮੁਰਦਾਰ ਭਾਈ
ਕਈ ਕਿਸੇ ਦੀ ਬਾਤ ਨ ਮੂਲ ਪੁਛੇ ਉਡ ਦੇਸ ਤੋਂ ਗਿਆ ਪਿਆਰ ਭਾਈ
ਮਾਵਾਂ ਬਚਿਆਂ ਨੂੰਮਾਰ ਖਾ ਗਈਆਂ ਭਾਈ ਭਾਈਆਂ ਨੂੰ ਖਾ ਗਏ ਮਾਰ ਭਾਈ
ਟਕੇ ਟਕੇ ਤੋਂ ਪੁਤਾਂ ਨੂੰ ਵੇਚ ਦਿਤਾ ਦੁਧ ਵਧ ਗਏ ਬੇਸ਼ੁਮਾਰ ਭਾਈ
ਪਾਸ ਜਿਨ੍ਹਾਂ ਦੇ ਅੰਨ ਨ ਖਾਣ ਮਿਲਦਾ ਭੁਖੇ ਲੋਕ ਰਹੇ ਕਹਿਰ ਗੁਜ਼ਾਰ ਭਾਈ
ਬਹੁਤ ਧਨਾਂ ਵਾਲੇ ਲੋਕ ਲੁਟ ਘਤੇ ਡਾਕੇ ਚੋਰੀਆਂ ਵਧੇ ਅਪਾਰ ਭਾਈ
ਦੁਖ, ਭੁਖ ਦੇ ਦੇਸ ਬਰਬਾਦ ਹੋਯਾ ਡਾਢਾ ਵਰਤਿਆ ਕਹਿਰ ਕਹਾਰ ਭਾਈ

ਪਿੰਡ ਵਸਦੇ ਬਹੁਤ ਬਰਬਾਦ ਹੋਏ ਸਾਰਾ ਮੁਲਕ ਹੋ ਗਿਆ ਉਜਾੜ ਭਾਈ
ਮੁਰਦੇ ਰੁਲਨ ਰਾਹਾਂ ਵਿਚ ਕੌਣ ਪੁਛੇ ਡਾਢਾ ਦੇਸ ਹੋਯਾ ਦੁਖਯਾਰ ਭਾਈ
ਸਾਲ ਬੀਤ ਗਿਆ ਏਸੇ ਦੁਖ ਅੰਦਰ ਸੁਣੀ ਰਬ ਨੇ ਫੇਰ ਪੁਕਾਰ ਭਾਈ
ਮੀਂਹ ਹੋਲੀਆਂ ਦੇ ਵਿਚ ਪਿਆ ਆਕੇ ਕੀਤੀ ਦਾਤ ਏਹ ਓਸ ਦਾਤਾਰ ਭਾਈ
()ਮਿਰਕਣ ਆਨਕੇ ਇਤਨੀ ਫੇਰ ਹੋਈ ਲੋਕ ਰਜ ਗਏ ਭੁਖ ਟਾਰ ਭਾਈ
ਮੁੜ ਫਲ ਕਰੀਰਾਂ ਨੂੰ ਬਹੁਤ ਲਗਾ ਫਲ ਪੀਲੂਆਂ ਲਾਈ ਬਹਾਰ ਭਾਈ
ਏਨੇ ਚਿਰ ਨੂੰ ਬਾਜਰੇ ਹੋ ਪਏ ਟੁਰ ਪਈ ਆ ਸੌਣੀ ਦੀ ਕਾਰ ਭਾਈ
ਸਾਲ ਚਾਲੀਆਂ ਯਾਦ ਕਰਤਾਰ ਸਿੰਘਾ ਦਿਲ ਕਰ ਹੁੰਦਾ ਬੇਕਰਾਰ ਭਾਈ

ਵਾਕ ਕਵੀ

ਰਬਾ ਆਪਣਾ ਰਹਿਮਤੂੰ ਸਦਾ ਰਖੀਂ ਏਹਨਾਂ ਬੰਦਿਆਂ ਤਈਂ ਅਜ਼ਮਾਈ ਨ ਤੂੰ
ਬੰਦਾ ਬੰਦਗੀ ਤੋਂ ਸਦਾ ਭੁਲਾ ਹੋਜਾ ਏਹਨੂੰ ਵਿਚ ਇਮਤਿਹਾਨਦੇ ਪਾਈਂ ਨ ਤੂੰ
ਏਹ ਜੀਵ ਤਾਂ ਸਦਾ ਨਾ ਸ਼ੁਕਰਾ ਹੈ ਏਹਦੀ ਕਰਨੀ ਤੇ ਲੇਖਾ ਲਾਈਂ ਨ ਤੂੰ
ਭੁਖ ਸਭ ਤੋਂ ਬੁਰੀ ਕਰਤਾਰ ਸਿੰਘਾ ਰਬਾ ਭੁਖ ਦਾ ਦੁਖ ਵਖਾਈ ਨ ਤੂੰ

ਗਵਰਮਿੰਟ ਦਾ ਸ਼ੁਕਰ

ਲੋਕ ਕੰਬਦੇ ਚਾਲੀਆਂ ਕਾਲ ਸੁਣਕੇ ਹੁਣ ਰਬ ਨੇ ਸਮੇ ਦਖਾਏ ਵਾਹ ਵਾਹ
ਹੈਸਨ ਸਦਾ ਹੀ ਚਾਲੀਏਂ ਪਏ ਰਹਿੰਦੇਲੋਕਾਂਸੁਖਾਂਦੇ ਨਾਲ ਲੰਘਾਏਵਾਹ ਵਾਹ
ਸਮਾਂ ਕਦੇ ਨ ਭਰ ਕੇ ਲਗਦਾ ਏ ਦਿਨ ਬੁਰੇ ਪਾਸੋਂ ਬੁਰੇ ਆਏ ਵਾਹ ਵਾਹ
ਗਵਰਮਿੰਟ ਦੀਆਂ ਏਹ ਬਰਕਤਾਂ ਨੇ ਕਾਲ ਲੋਕਾਂ ਦੇ ਤਈਂਸੁਖਾਏ ਵਾਹ ਵਾਹ
ਵੇਲੇ ਸਿਰ ਨ ਕਦੇ ਭੀ ਮੀਂਹ ਪੈਂਦੇ ਕੰਮ ਬਦਲਾਂ ਖਾਸ ਭੁਲਾਏ ਵਾਹ ਵਾਹ
ਪਰ ਅਕਲਦੇ ਜੋਰ ਸਰਕਾਰਨੇ ਜੀ ਹੀਲੇ ਫਸਲ ਦੇ ਆਪ ਬਨਾਏ ਵਾਹ ਵਾਹ
ਦੇਸ ਤਈਂ ਦਰਯਾ ਜੋ ਰੋੜਦੇ ਸਮ ਓਹ ਬਨ੍ਹ ਨਹਿਰਾਂ ਵਿਚ ਪਾਏ ਵਾਹ ਵਾਹ
ਓਹ ਦੇਸਾਂ ਦੇ ਦੇਸ ਸੈਰਾਬ ਕਰਦੇ ਜੰਗਲ ਜਾੜ ਆਬਾਦ ਕਰਾਏ ਵਾਹ ਵਾਹ
ਓਥੇ ਪੈਦਾ ਬੇਅੰਤ ਅਨਾਜ ਹੋਵੇ ਬਹੁਤ ਉੱਜੜੇ ਦੇਸ ਵਸਾਏ ਵਾਹ ਵਾਹ
ਲੰਮੀ ਮੀਂਹ ਦੀ ਰਹੀ ਪਰਵਾਹ ਨਾਹੀਂਅੰਨ ਹੋਣ ਪੈਦਾ ਬੇ ਬਹਾਏ ਵਾਹ ਵਾਹ

---

()ਇਕ ਕਿਸਮ ਦੀ ਜੰਗਲੀ ਬੂਟੀ ਹੈ ਜੋ ਕਾਲ ਸ਼ਮੇਂ ਮਨੁਖ ਖਾ ਕੇ ਦਿਨ ਕਟੇ ਸਨ।

ਦੂਜਾ ਰੇਲ ਨੇ ਬੜੇ ਆਰਾਮ ਦਿਤੇ ਸੰਸੇ ਕਾਲ ਦੇ ਏਸ ਚੁਕਾਏ ਵਾਹ ਵਾਹ
ਸੈਆਂ ਕੋਹਾਂ ਤੋਂ ਅੰਨ ਲਿਆ ਸੁਟੇ ਸ਼ਹਿਰਾਂ ਵਿਚ ਵਪਾਰ ਵਦਾਏ ਵਾਹ ਵਾਹ
ਅਗੇ ਹੋਏ ਜਿਥੇ ਓਹੋ ਖਾ ਬਹਿੰਦੇ ਹੁਣ ਰੇਲ ਨੇ ਰੰਗ ਵਖਾਏ ਵਾਹ ਵਾਹ
ਇਕ ਦੇਸ ਦਾ ਦੂਸਰੇ ਦੇਸ ਦਾਣਾ ਵਿਚ ਘੰਟਿਆ ਖੜ ਪੁਚਾਏ ਵਾਹ ਵਾਹ
ਦੇਸ ਅੰਨ ਖੁਣੋਂ ਮਰ ਸਕਦਾ ਨਹੀਂ ਰੇਲ ਕਿਤੋਂ ਨ ਕਿਤੋਂ ਲੈ ਆਏ ਵਾਹ ਵਾਹ
ਪ੍ਰਜਾ ਵਾਸਤੇ ਸੁਖ ਦੇ ਬਹੁਤ ਹੀਲੇ ਨਿਆਇ ਕਾਰ ਸ੍ਰਕਾਰ ਬਨਾਏ ਵਾਹ ਵਾਹ
ਨੇਹਰਾਂ,ਡਾਕਖਾਨੇ,ਤਾਰਾਂ,ਵਿਦਯਾਲੇ,ਸੜਕਾਂ ਪੁਲ ਬੇਅੰਤ ਦਖਾਏ ਵਾਹ ਵਾਹ
ਹਸਪਤਾਲ ਤੇ ਬੈਂਕ ਅਦਾਲਤਾਂ ਜੀ ਬੰਦੋਬਸਤ ਕਾਨੂੰਨ ਠਹਿਰਾਏ ਵਾਹ ਵਾਹ
ਹਰ ਹੀਲੇ ਰਿਆਯਾ ਦੇ ਸੁਖ ਲਈ ਏਹ ਧਯਾਨ ਸਰਕਾਰ ਲਗਾਏ ਵਾਹ ਵਾਹ
ਏਹ ਅਮਨ ਦਾ ਰਾਜਕਰਤਾਰ ਸਿੰਘਾਸਦਾ ਕਾਇਮਕਰਤਾਰਰਖਾਏ ਵਾਹ ਵਾਹ

ਵਾਕ ਕਵੀ

ਦੋਹਿਰਾ:-ਏਹ ਭੀ ਸਖਤੀ ਬੀਤ ਗਈ ਸਿਰ ਦੇਸ ਦੇ ਜਾਨ।
ਸਾਲ ਚਾਲੀਆਂ ਸਮਝ ਲੌ ਦੂਜਾ ਸ਼ਾਹ ਜਮਾਨ॥
ਦੋਹਿਰਾ:-ਸ਼ਾਹ ਜਮਾਨ ਭੀ ਆਯਾ ਚੜ੍ਹ ਚੜ੍ਹ ਕੇ ਕਈ ਵੇਰ।
ਪੈਰ ਨ ਦਿਤੇ ਖਾਲਸੇ ਟਿਕਨ ਓਸ ਦੇ ਫੇਰ॥
ਦੋਹਿਰਾ:-ਸਿੰਘਾਂ ਪੈਰ ਜਮਾ ਲਏ ਤੋੜ ਕਾਬਲੀ ਜੋਰ।
ਸ਼ਾਹਜਮਾਨ ਨੂੰ ਘਲਿਆ ਬਹੁਤੀ ਵਾਰੀ ਮੋੜ॥
ਦੋਹਿਰਾ:-ਸਾਲ ਬਵੰਜਾ ਤਕ ਫਿਰ ਹੋਜਾ ਜੰਗ ਨ ਕੋਇ।
ਆਨ ਆਨਕੇ ਮੁੜ ਗਿਆ ਸ਼ਾਹ ਕਾਬਲੀ ਜੋਇ॥
ਦੋਹਿਰਾ:-ਥੋੜੇ ਥੋੜੇ ਹਾਲ ਏਹ ਮਿਸਲਾਂ ਦੇ ਵਿਚ ਆਉਨ।
ਜੰਗ ਗਿਲਜਿਆਂ ਆਖਰੀ ਚਾਹੁੰਦਾ ਚਿਤ ਸੁਨਾਉਨ॥
ਦੋਹਿਰਾ:-ਕਈ ਵਾਰ ਦਿਲਵਾਈਏ ਆਏ ਚੜ੍ਹ ਵਜੀਰ।
ਪਰ ਸਿੰਘਾਂ ਤੋਂ ਕਢ ਗਏ ਨਕਾਂ ਨਾਲ ਲਕੀਰ॥
ਚੌਪਈ:-ਵਿਚਲੇ ਸਾਲਾਂ ਦੇ ਏਹ ਹਾਲ। ਪੜੋ ਸਜਨੋ ਮਿਸਲਾਂ ਨਾਲ॥
ਮੋਟੇ ਮੋਟੇ ਜੋ ਪਰਸੰਗ। ਲਿਖੇ ਥਾਂ ਥਾਂ ਨਾਲ ਉਮੰਗ॥

ਸ਼ਾਹ ਜੁਮਾਨ ਕਈ ਵਾਰੀ ਆਯਾ। ਏਸ ਦੇਸ ਨ ਟਿਕਨਾ ਪਾਯਾ॥
ਓੜਕ ਸਾਲ ਤ੍ਰਿਵੰਜਾ ਦੇ ਵਿਚ। ਕੀਤੀ ਬਹੁਤ ਓਸਨ ਖਿਚ॥
ਆਯਾ ਲਾਹੌਰ ਸ਼ਤਾਬੀ। ਸਿੰਘ ਗਏ ਨਠ ਵੇਖ ਖਰਾਬੀ॥
ਕੁਝ ਦਿਨ ਵਿਚ ਲਾਹੌਰ ਇਤਾਕੇ। ਫੇਰ ਪਿਛਾਂ ਨੂੰ ਗਿਆ ਧਾਕੇ॥
ਪਿਛੇ ਮੀਰ ਸਾਂਹਚੀ ਮੀਰ। ਜ਼ਾਲਮ ਜਿੱਦੀ ਤੇ ਬੇ ਪੀਰ॥
ਉਸਨੇ ਬਹੁਤੇ ਲੋਕ ਸਤਾਏ। ਪਿੰਡ ਫੂਕ ਕੇ ਥਹ ਕਰਾਏ॥
ਗੁਸਾ ਖਾ ਕੇ ਸਿੰਘ ਬਹਾਦਰ। ਜੰਗ ਮਚਾਵਨ ਸੁਣ ਲੌ ਸਾਦਰ॥

()ਸਾਂਹਚੀ ਤੇ ਸਿੰਘਾਂ ਦੀ ਚੜ੍ਹਾਈ

ਦ੍ਵੈਯਾ ਛੰਦ॥ ਜ਼ੋਰ ਸਾਂਹਚੀ ਪਾਯਾ ਬਹੁਤਾ ਜੁਲਮ ਕਮਾਏ ਭਾਰੇ। ਵਿਚ ਦੇਸ ਤਰਥਲੀ ਪਾਈ ਲੋਕ ਰੁਵਾਏ ਸਾਰੇ॥ ਸਿੰਘ ਜੰਗਲੀਂ ਸਨ ਵੜ ਬੈਠੇ ਬਾਦਸ਼ਾਹ ਤੋਂ ਡਰਦੇ। ਜਦੋਂ ਬਾਦਸ਼ਾਹ ਚੜ੍ਹਕੇ ਆਉਂਦਾ ਏਹੋ ਚਾਲਾਂ ਫੜਦੇ॥ ਸ਼ਾਹ ਜ਼ਮਾਨ ਦੇ ਗਏ ਪਿਛੋਂ ਹੋਏ ਸਿੰਘ ਅਕਠੇ। ਨਿਕਲ ਜੰਗਲਾਂ ਵਿਚੋਂ ਆਏ ਹਾਕਮ ਵੇਖ ਤਰਠੇ॥ ਫੇਰ ਸ਼ਖੂਪੁਰੇ ਕਠ ਕੀਤਾ ਖਬਰ ਸਾਰੀ ਪਾਈ। ਵੀਹ ਹਜ਼ਾਰ ਫੌਜ ਲੈ ਜੰਗੀ ਜਾ ਲੜਾਈ ਪਾਈ। ਥੋੜੀ ਸਿੰਘ ਲੜਾਈ ਕਰਕੇ ਓਥੋਂ ਭਜ ਖਲੋਤੇ। ਰਾਮ ਨਗਰ ਦੇ ਪਾਸ ਦੁਬਾਰਾ ਸਾਂਹਵੇਂ ਵਜ ਖਲੋਤੇ॥ ਏਨੇ ਚਿਰ ਨੂੰ ਹੋਰ ਖਾਲਸਾ ਹੋ ਅਕਠਾ ਆਯਾ। ਫੌਜਾਂ ਲੈ ਮਿਸਲਾਂ ਦੇ ਮੋਹਰੀ ਜੋਰ ਚੁਫੇਰੇ ਪਾਯਾ॥ ਮਿਲਖਾਂ ਸਿੰਘ ਸੀ ਪਿੰਡੀ ਵਾਲਾ ਬੁਧ ਸਿੰਘ ਦੂਜਾ ਆਯਾ। ਧਰਮ ਸਿੰਘ ਜਲਾਲ ਵਾਲੀਆ ਲੈ ਜਥੇ ਨੂੰ ਧਾਯਾ॥ ਗੁਰਬਖਸ਼ ਸਿੰਘ ਅਰੋੜਾਂ ਵਾਲਾ ਜੋਧ ਸਿੰਘ ਅਟਾਰੀ। ਰਣ ਸਿੰਘ ਆਹਾ ਸਰਾਇ ਕਾਲੇ ਦਾ ਬੀਰ ਵਡਾ ਬਲਕਾਰੀ॥ ਸਦਾ ਸਿੰਘ ਵਜੀਰ ਸਿੰਘ ਤੇ ਜੈਮਲ ਸਿੰਘ ਘਨਈਆਂ। ਇਤਯਾਦਕ ਸਰਦਾਰ ਬਹਾਦਰ ਜੋਧੇ ਜੰਗ ਮਚਾਯਾ॥ ਪਾਯਾ ਜੰਗ ਕਰਾਰਾ ਆਕੇ ਬੋਲ ਅਕਾਲ ਜੈਕਾਰੇ। ਚੰਗੀ ਤੇਗ ਦੁਤਰਫੀਂ ਚਲੀ ਹੋਏ ਹਥ ਕਰਾਰੇ॥ ਏਨੇ ਚਿਰ ਨੂੰ

()ਸਾਂਹਚੀ ਦਾ ਅਸਲ ਨਾਮ ਮੀਰ ਅਹਿਮਦ ਖਾਂ ਸੀ, ਤੋਪਖਾਨਿਆਂ ਦਾ ਅਫਸਰ ਹੋਣ ਕਰਕੇ ਏਸਨੂੰ ਲੋਕ ਮੀਰਆਤਸ਼ੀ ਆਖਦੇ ਸੇ ਤੇ ਕੋਈ ਕੋਈ ਏਸਨੂੰ ਸ਼ਾਹ ਜੀ ਵੀ ਆਖਦੇ, ਜੋ ਉਲਟਕੇ ਸਾਂਹਚੀ ਹੋ ਗਿਆ।

ਆਹਲੂਵਾਲੀਆ ਭਾਗ ਸਿੰਘ ਆ ਗਿਆ। ਰਾਮਗੜ੍ਹੀਆ ਜੋਧ ਸਿੰਘ ਓਹ ਬਿਜ ਵਾਂਗ ਆ ਪਿਆ ॥ ਹੋਰ ਜਥੇ ਭੀ ਦੂਰੋਂ ਨੇੜਿਓਂ ਹੋਏ ਆਨ ਅਕਠੇ। ਆਨ ਘਾਬਰੇ ਉਸ ਦੇ ਸਾਥੀ ਗਿਲਜੇ, ਗਖੜ, ਚਠੇ ॥ ਜੋਰ ਸਿੰਘਾਂ ਦਾ ਵੇਖ ਓਹ ਜ਼ਾਲਮ ਹਟ ਪਿਛਾਹਾਂ ਗਿਆ। ਫੌਜ ਡਿੰਗਿਆਂ ਵਲ ਚਲਾਈ ਦੂਰ ਮੋਰਚਾ ਲਿਆ ॥ ਸਤ ਹਜ਼ਾਰ ਸਪਾਹੀ ਉਸਦਾ ਹੋਰ ਰੁਤਾਸੋਂ ਆਇਆ। ਗਖੜ ਖਾਂ ਨਵਾਜਸ਼, ਚਠਾ ਖਾਂ ਸੁਲਤਾਨ ਬੁਲਾਇਆ ॥ ਗੜ੍ਹਮ ਖਿਆਲੇ, ਤਖਤ ਸਲੋਈ ਥੇ ਸੁਲਤਾਨ ਕਹਾਉਂਦੇ। ਪਧਰੀ ਵਾਲੇ ਰੰਘੜ ਸਾਰੇ ਮਦਦ ਉਸਦੀ ਆਉਂਦੇ ॥ ਹੋਰ ਕਈਆਂ ਥਾਵਾਂ ਦੇ ਦੀਨੀ ਸਾਂਹਚੀ ਤੁਰਤ ਬੁਲਾਏ। ਇਕ ਲਖ ਦੀ ਭੀੜ ਹੋ ਗਈ ਹਾਕਮ ਬਹੁਤੇ ਆਏ ॥ ਦਾਦ ਖਾਂ ਹਰਾਵਲ ਤਾਈਂ ਫੌਜ ਦੇ ਕੇ ਭਾਰੀ। ਸਾਹਿਬ ਸਿੰਘ ਗੁਜਰਾਤੀ ਉੱਤੇ ਚੜ੍ਹ ਕਰ ਤਿਆਰੀ।

## ਗੁਜਰਾਤ ਦੀ ਲੜਾਈ

ਕਬਿਤ ॥ ਅਲਾਹ ਦਾਦ ਖਾਂ ਹਰਾਵਲ ਲੇ ਜਦੋਂ ਭਾਰੀ ਗਏ ਗੁਜਰਾਤ ਵਲ ਘਤ ਕੇ ਓਹ ਸ਼ੋਰ ਤੇ। ਹੋਈ ਸਾਰ ਜਦੋਂ ਸਾਹਿਬ ਸਿੰਘ ਸਰਦਾਰ ਤਾਈਂ ਓਸ ਨੇ ਤਯਾਰ ਹੋ ਕੇ ਬਧੇ ਬਾਹਰ ਮੋਰਚੇ ॥ ਆਵੇ ਉੱਤੇ ਚਾੜ੍ਹ ਤੋਪਾਂ ਆੜ ਵਿਚ ਫੌਜ ਰਖ ਆਉਂਦੇ ਹੀ ਘੇਰ ਸਿੰਘਾਂ ਬਾਹਰ ਲਏ ਜੋਰ ਤੇ। ਮਚ ਘਮਸਾਨ ਆਣ ਪਿਆ ਕਰਤਾਰ ਸਿੰਘਾ ਦੁਹੀਂ ਪਾਸੀਂ ਤੋਪ ਘਤ ਰਹੀਆਂ ਭਾਰੀ ਸ਼ੋਰ ਤੇ ॥ ਕਬਿਤ ॥ ਏਧਰ ਲੜਾਈ ਲਗੀ ਰਹੀ ਜੋਰ ਸ਼ੋਰ ਨਾਲ ਸਿੰਘ ਸਰਦਾਰ ਲੜ ਰਹੇ ਜਾਨਾਂ ਤੋੜਕੇ। ਓਧਰ ਸਿਆਲਕੋਟ ਥਾਣੀ ਫੌਜ ਖਾਲਸੇ ਦੀ ਮਦਦ ਆ ਪਹੁੰਚੀ ਭਾਰੀ ਆਲਸ ਨੂੰ ਛੋੜਕੇ। ਭਾਗ ਸਿੰਘ ਨੈਨਾ ਸਿੰਘ ਦੇਸਾ ਸਿੰਘ ਨਥਾ ਸਿੰਘ ਸ਼ਾਮ ਸਿੰਘ ਤਾਰਾ ਸਿੰਘ ਨਾਹਰ ਸਿੰਘ ਜੋੜਕੇ। ਕਰਮ ਸਿੰਘ ਦੂਲੋ ਜਹੇ ਪਹੁੰਚੇ ਕਰਤਾਰ ਸਿੰਘਾ ਹਠ ਗਏ ਪਠਾਨ ਓਹ ਮੈਦਾਨ ਤਾਈਂ ਛੋੜਕੇ॥ ਕਬਿਤ ॥ ਜੋਰ ਵੇਖ ਖਾਲਸੇ ਦਾ ਫੌਜ ਤੁਰਕਾਨੀ ਭਜੀ ਖਟਾਖਟ ਤੇਗ ਚਲੀ ਲੈਹ ਗਏ ਸਥਾਰ ਜੀ। ਛਡ ਤੋਪਖਾਨਾ ਅਸਬਾਬ ਹੋ ਖਰਾਬ ਨਠੇ ਗਗੜ, ਪਠਾਨ, ਕਠੇ ਕਠੇ

ਹੋ ਲਾਚਾਰ ਜੀ। ਅਲਾਯਾਰ ਖਾਂ, ਖਾਂ ਰੋਸ਼ਨ ਦੇ ਜਹੇ ਕਈ ਭੇਟ ਹੋਏ ਤੇਗ ਦੀ ਆ ਚੰਗੇ ਸਰਦਾਰ ਜੀ। ਦਾਦ ਖਾਂ ਨਵਾਜ਼ਸ਼ ਖਾਂ ਭਜੇ ਕਰਤਾਰ ਸਿੰਘਾ ਛਡ ਗਏ ਮੈਦਾਨ ਓਹ ਪਠਾਨ ਗਏ ਹਾਰ ਜੀ ॥

ਸਾਂਹਚੀ ਦਾ ਜੰਗ

ਦੋਹਿਰਾ:—ਦਾਦ ਖਾਂ ਜਦ ਹਾਰ ਕੇ ਤੋਪਾਂ ਗਿਆ ਖੁਹਾਇ।
ਤਦ ਸਾਂਹਚੀ ਫੌਜ ਲੈ ਆਇਆ ਜੋਸ਼ ਵਹਾਇ ॥
ਦੋਹਿਰਾ:—ਕਠ ਓਸ ਦੇ ਨਾਲ ਸੀ ਸਤਰ ਸਠ ਹਜ਼ਾਰ।
ਆਇਆ ਓਹ ਗੁਜਰਾਤ ਨੂੰ ਸਿਧਾ ਮਥਾ ਧਾਰ।
ਦੋਹਿਰਾ:—ਸਿੰਘ ਅਕਠੇ ਸਿਆਲ ਕੋਟ ਹੋਏ ਬਹੁਤੇ ਆਨ।
ਵਜ਼ੀਰਾਂਬਾਦੋਂ ਇਧਰ ਨੂੰ ਵਲਿਆ ਸ਼ਾਂਹਚੀਖਾਨ ॥

ਕਬਿਤ ॥ ਚੜ੍ਹ ਸਿੰਘ, ਜਸਾ ਸਿੰਘ, ਨਬਾ ਸਿੰਘ, ਤਾਰਾ ਸਿੰਘ, ਨਾਹਰ, ਵਜ਼ੀਰ ਸਿੰਘ ਸਦਾ ਸਿੰਘ ਜਾਨੀਏਂ। ਝੰਡਾ ਸਿੰਘ, ਔਰ ਜਾਨ ਜਸਾ ਸਿੰਘ ਰਾਮਗੜ੍ਹੀ ਹਕੀਕਤ, ਖੁਸ਼ਹਾਲ ਸਿੰਘ ਹਰ ਗੁਲਾਬ ਮਾਨੀਏਂ। ਹੋਰ ਸਰਦਾਰ ਪਿਛੇ ਗਿਣੇ ਸਭ ਕਠੇ ਹੋਏ ਮਿਸਲਾਂ ਦੇ ਮੋਹਰੀ ਆਏ ਚੜ੍ਹਕੇ ਬਖਾਨੀਏਂ। ਰੁਠੇ ਕਰਤਾਰ ਸਿੰਘਾਂ ਮਾਰਨ ਮਰਨ ਉਤੇ ਗਿਲਜਿਆਂ ਦੇ ਨਾਲ ਜੰਗ ਆਖਰੀ ਪਛਾਨੀਏਂ ॥ ਕਬਿਤ ॥ ਕਰਦਾ ਉਜਾੜ ਦੇਸ ਘਤਦਾ ਕਲੇਸ਼ ਭਾਰੇ ਆਇਆ ਮਲੇਸ਼ ਸਾਂਹਚੀ ਡਸਕੇ ਦੇ ਦਾ ਜੀ। ਸਿੰਘ ਅਰਦਾਸੇ ਠਾਨ ਹੋ ਕੇ ਕ੍ਰੋਧਵਾਨ ਜਥਿਆਂ ਦੀ ਵੰਡ ਕਲ ਆਏ ਅਗੋਂ ਧਾ ਜੀ॥ ਡਸਕੇ ਤੋਂ ਪੂਰਬ ਦੇ ਪਿੰਡਾਂ ਵਿਚ ਜੰਗ ਪਿਆ ਕੋਹਾਂ ਵਿਚ ਦਲ ਜੁਟੇ ਮਾਰੂ ਨੂੰ ਵਜਾ ਸੀ। ਸਿੰਘਾਂ ਤੇ ਪਠਾਨਾਂ ਭੇੜ ਮਚਿਆ ਕਰਤਾਰ ਸਿੰਘਾ ਖੂਨ ਨਾਲ ਧਰਤੀ ਨੂੰ ਦਿਤੇ ਨੇ ਨੁਲ੍ਹਾ ਜੀ॥ ਕਬਿਤ॥ ਮਚ ਪਈ ਮਾਰੋ ਮਾਰ ਰਹੀ ਨ ਸੰਭਾਰ ਕੁਝ ਗੋਲੀਆਂ ਤੇ ਤੀਰਾਂ ਦੀਆਂ ਰਹੀਆਂ ਬਝ ਧਾਂਰਾਂ ਨੇ। ਤੋਪਾਂ ਦੀਆਂ ਗੂੰਜਾਂ ਸੌਣ ਘਟਾ ਜਿਵੇਂ ਗਜ ਰਹੀਆਂ ਬਿਜਲੀ ਦੇ ਲਹਿਰੇ ਦੇ ਰਹੀਆਂ ਤਲਵਾਰਾਂ ਨੇ। ਧੂਆਂ ਧੂੜ ਉਡ ਅਸਮਾਨ ਨੂੰ ਗੁਬਾਰੇ ਚੜ੍ਹ ਕੜਾ ਕਾੜ ਤੇਗਾਂ ਘਾੜ ਪਾਈ ਠਠਿਆਰਾਂ ਨੇ। ਸੂਰਮੇ ਮੈਦਾਨ ਜੁਟੇ

ਫੁਟੇ ਭਾਗ ਦੇਸ ਵਾਲੇ ਰੰਡੀਆਂ ਹੋ ਬਹਿਨਗੀਆਂ ਬੇਹਿਸਾਬ ਨਾਰਾਂ ਨੇ ॥

## ਬੇਦੀ ()ਰਾਮ ਸਿੰਘ ਜੀ ਦੀ ਚੜ੍ਹਾਈ

ਦੋਹਿਰਾ:–ਏਧਰ ਪਿਆਂ ਜੰਗ ਏਹ ਜੁਟੇ ਸਿੰਘ ਪਠਾਨ।
ਓਧਰ ਬੇਦੀ ਰਾਮ ਸਿੰਘ ਕਰੇ ਤਯਾਰੀ ਆਨ ॥

ਕਬਿਤ ॥ ਜਿਲੇ ਸਿਆਲਕੋਟ ਵਿਚ ਕੋਟਲੀ ਫਕੀਰ ਚੰਦ ਬੇਦੀਆਂ ਦੀ ਨਗਰੀ ਹੈ ਦੇਸ ਜਾਨੇ ਸਾਰਾ ਜੀ । ਹੋਯਾ ਹੈ ਫਕੀਰ ਚੰਦ ਬੇਦੀ ਉਥੇ ਕਲਾਵਾਨ ਜਪੀ, ਤਪੀ, ਹਠੀ ਬ੍ਰਹਮ ਗਯਾਨ ਦਾ ਉਜਾਰਾ ਜੀ ॥ ਰਾਮ ਸਿੰਘ ਹੋਯਾ ਬੇਟਾ ਉਸ ਦਾ ਪ੍ਰਤਾਪ ਵਾਲਾ ਬਲੀ ਬ੍ਰਹਮਚਾਰੀ ਬਲਕਾਰੀ ਬੀਰ ਭਾਰਾ ਜੀ। ਖਾਲਸੇ ਦੇ ਦਲਾਂ ਵਿਚ ਉੱਘਾ ਕਰਤਾਰ ਸਿੰਘ ਬੇਦੀਆ ਦੀ ਅੰਸ ਅਵਤੰਸ ਰੂਪ ਧਾਰਾ ਜੀ ॥ ਕਬਿਤ ॥ ਸੁੰਦਰ ਜਵਾਨ ਤੇ ਸੁਸ਼ੀਲ ਬਾਂਕਾ, ਕਲਾਵਾਨ ਮਰਦ ਮੈਦਾਨ ਦੈਯਾਵਾਨ ਬਲਕਾਰੀ ਸੀ। ਦਿਲ ਦਾ ਦਲੇਰ ਸ਼ੇਰ ਵੈਰੀਆਂ ਨਬੇੜਦਾ ਸੀ ਪਰ ਉਪਕਾਰੀ ਭਾਰੀ ਪੰਥ ਹਿਤਕਾਰੀ ਸੀ ॥ ਪੰਥ ਵਿਚ ਮਾਨ ਤੇ ਮੈਦਾਨ ਵਿਚ ਚੋਣਵਾਂ ਸੀ ਤੇਗ ਦਾ ਸੀ ਧਨੀ ਗੁਨੀ ਨਿਰਹੰਕਾਰੀ ਸੀ। ਬੇਦੀਆਂ ਦੀ ਕੁਲ ਦਾ ਸੀ ਟਿਕਾ ਕਰਤਾਰ ਸਿੰਘਾ ਜਿਲੇ ਸਲਕੋਟ ਦਾ ਉਹ ਸੂਰਮਾਂ ਦੀਦਾਰੀ ਸੀ।

---

()ਏਹ ਸੂਰਮਾਂ ਗੁਰੂ ਨਾਨਕ ਸਾਹਿਬ ਜੀ ਤੋਂ ਛੇਵੀਂ ਪੀਹੜੀ ਬਾਬੇ ਫਕੀਰ ਚੰਦ ਕੋਟਲੀ ਵਾਲੇ ਦੇ ਘਰ ਸੰ: ੧੮੦੦ ਨੂੰ ਮਾਤਾ ਰਾਜਾਂ ਦੀ ਕੁਖ ਤੋਂ ਜਨਮਿਆ। ਸੁਣਿਆ ਹੈ ਕਿ ਬਾਬੇ ਰਾਮ ਸਿੰਘ ਦੇ ਦੋਵੇਂ ਭਰਵਟੇ ਚਿਟੇ ਸ਼ਨ ਬੜਾ ਭਾਰੀ ਕਦ ਤੋਂ ਦਲੇਰ ਸੂਰਮਾ ਸੀ, ਦਾਤਾ ਭੀ ਪੂਰਾ ਸੀ। ਇਕ ਵਾਰੀ ਰਲਨੇ ਖਤਰੀ ਗੁਜਰਾਂਵਾਲੇ ਦੇ ਰਹਿਨ ਵਾਲੇ ਨੇ ਸਣੇ ਆਪਣੀ ਤ੍ਰੀਵੀਂ ਦੇ ਆਕੇ ਬੇਨਤੀ ਕੀਤੀ ਕਿ ਬਾਬਾ ਜੀ ਸਾਡ ਘਰ ਔਲਾਦ ਬਖਸ਼ ਤਾਂ ਬਚਨ ਕੀਤਾ ਭਾਈ ਤੁਹਾਡੇ ਭਾਗਾਂ ਵਿਚ ਔਲਾਦ ਨਹੀਂ ਤਾਂ ਓਹਨਾਂ ਨੇ ਫੇਰ ਅਰਜ਼ ਕੀਤੀ ਕਿ ਸਾਡੇ ਭਾਗਾਂ ਵਿਚ ਜੇ ਔਲਾਦ ਹੁੰਦੀ ਤਾਂ ਤੁਹਾਡੇ ਪਾਸ ਅਸੀਂ ਕਿਉਂ ਆਉਂਦੇ ਤਾਂ ਚੁਪ ਹੋ ਗਏ ਤੇ ਆਖਯਾ ਅਛਾ ਭਲਕੇ ਦਸਾਂਗੇ ਜਾਂ ਅਗਲਾ ਦਿਨ ਹੋਯਾ ਤਾਂ ਬਚਨ ਕੀਤਾ ਭਾਈ ਸਾਨੂੰ ਆਪਣੇ ਘਰੋਂ ਦੇਕੇ ਤੁਹਾਡਾ ਘਰ ਵਸਾਉਣਾ ਪਿਆ ਹੈ ਜੋ ਸਾਡਾ ਲੜਕਾ ਜਮੀਤ ਸਿੰਘ ਤੁਹਾਡ ਘਰ ਜਨਮ ਲਏਗਾ ਤੇ ਏਹ ਨਸ਼ਾਨੀ ਓਸਦੇ ਸਰੀਟ ਉਪਰ ਹੋਵੇਗੀ,ਸਾਡੇ ਤਾਂ ਦੋਵੇ ਭਰਵਟੇ ਸਫੈਦ ਹਨ ਓਸ ਦਾ ਇਕ ਭਰਵਟਾ ਚਿਟਾ ਹੋਵੇਜਾ ਤੇ ਅਗੋਂ ਉਸਦੀ ਔਲਾਦ ਵਿਚ ਸਭ ਦੇ ਸਰੀਰ ਤੇ ਕੋਈ ਚਿਟਾ ਦਾਗ ਹੋਵੇ ਕਰੇਗਾ ਸੋ ਥੋੜੇ ਦਿਨਾਂ ਬਾਦ ਜਮੀਤ ਸਿੰਘ ਮਰ ਗਿਆ ਤੇ ਓਹਨਾਂ ਦੇ ਘਰ ਓਸੇ ਬਰਸ ਵਿਚ ਲੜਕਾ ਪੈਦਾ ਹੋਯਾ ਜਿਸਦਾ ਇਕ ਭਰਵਟਾ ਠੀਕ ਚਿਟਾ ਸੀ, ਮਾਪਿਆਂ ਉਸ ਦਾ ਨਾਮ ਵਸਾਖੀ ਰਖਯਾ ਤੇ ਹੁਣ ਤਕ ਓਸ ਦੀ ਔਲਾਦ ਨੂੰ ਚਿਟਾ ਦਾਗ ਹੁੰਦਾ ਹੈ ਤ ਗੁਜਰਾਂ ਵਾਲੇ ਵਿਚ ਓਹਨਾਂ ਨੂੰ ਲੋਕ ਬਗੇ ਭੰਬੜੀ ਖਤਰੀ ਆਖਦੇ ਹਨ। ਕਰਤਾ ॥

ਦੋਹਿਰਾ:–ਜੰਗ ਮਚਾਇਆ ਖਾਲਸੇ ਨਾਲ ਪਠਾਨਾਂ ਜਾਨ ॥
ਮਰਣ ਮਾਰਨ ਤੇ ਹੋ ਪਏ ਕਠੇ ਸਿੰਘ ਜਵਾਨ ॥
ਦੋਹਿਰਾ:- ਸੀਸ ਦੇਵਣਾ ਧਰਮ ਹਿਤ ਲਿਆ ਰਾਮ ਸਿੰਘ ਧਾਰ।
ਜਿਉਂ ਕਲੇਸ਼ ਹਟ ਦੇਸ ਦਾ ਚੈਨ ਲਏ ਨਰ ਨਾਰ।
ਦੋਹਿਰਾ:–ਕਰ ਸ਼ਨਾਨ ਸਕੇਬ ਤਬ ਸੋਧ ਲਈ ਅਰਦਾਸ।
ਪਹਿਨ ਪੁਸ਼ਾਕਾਂ ਕੇਸਰੀ ਗੁਰੂ ਗਰੰਥ ਜੀ ਪਾਸ।

## ਵਾਕ ਕਵੀ

ਸੋਧ ਕਰ ਅਰਦਾਸ ਤਯਾਰ ਹੋਯਾ ਢੋਲ ਪਿੰਡਾਂ ਦੇ ਵਿਚ ਫਰਾਏ ਦਿਤਾ
ਆਓ ਜਿਨ੍ਹਾਂ ਸ਼ਹੀਦੀਆਂ ਪਾਣੀਆਂ ਨੇ ਨੇੜੇ ਤੇੜੇ ਏਹ ਸਾਰੇ ਸੁਣਾਏ ਦਿਤਾ
ਕਠੇ ਬਹੁਤ ਸਾਰੇ ਸਿੰਘ ਆਣ ਹੋਏ ਮੋਹ ਘਰਾਂ ਦਾ ਜਿਨ੍ਹਾਂ ਭੁਲਾਏ ਦਿਤਾ
ਬਹੁਤ ਸਦ ਗਰੀਬ ਕਰਤਾਰ ਸਿੰਘਾ ਮਾਲ ਘਰ ਦਾ ਦਾਨ ਕਰਾਏ ਦਿਤਾ

## ਰਾਮ ਸਿੰਘ ਜੀ ਦਾ ਬਚਨ

ਪਿੰਡੋ ਬਾਹਰ ਹੋ ਇਕ ਲਕੀਰ ਖਿਚੀ ਨਹੀਂ ਖਾਲਸਾ ਬਚਨ ਭੁਲਾਵਨਾ ਜੇ
ਅਸੀਂ ਹੋਣ ਸ਼ਹੀਦ ਤਯਾਰ ਹੋਏ ਜੰਗ ਸਾਂਹਚੀ ਦੇ ਨਾਲ ਪਾਵਨਾ ਜੇ
ਬੇੜਾ ਪੁਟਿਆ ਗਿਆ ਜਾਂ ਜ਼ਾਲਮਾਂ ਦਾ ਯਾ ਤੇ ਕਾਲ ਨੇ ਸਾਨੂੰ ਚਬਾਵਨਾ ਜੇ
ਏਸ ਲੀਕ ਤੋਂ ਓਹੋ ਅਗ੍ਹਾਂ ਆਵੇ ਸਿਰ ਧਰਮ ਉਤੇ ਜਿਸ ਲਾਵਨਾ ਜੇ
ਉਹ ਏਥੋਂ ਹੀ ਪਿਛਾਂ ਨੂੰ ਹਟ ਜਾਵੇ ਜਿਸ ਭਜ ਕੇ ਪਿਛਾ ਵਢਾਵਨਾ ਜੇ
ਮੋਹ ਤੋੜ ਦਿਹੋ ਸਰਬੰਧੀਆਂ ਦਾ ਅਸਾਂ ਪਰਤ ਕੇ ਘਰੀਂ ਨ ਆਵਨਾ ਜੇ
ਮਰ ਜਾਵਣਾਂ ਅੰਤ ਨੂੰ ਸਾਰਿਆਂ ਨੇ ਸਦਾ ਥਿਰ ਨ ਕਿਸੇ ਰਹਾਵਨਾ ਜੇ
ਜੇਹੜੇ ਮਰਨਗੇ ਧਰਮ ਤੇ ਸੀਸ ਦੇਕੇ ਉਹਨਾਂ ਸਿਧੇ ਗੁਰਪੁਰੀ ਨੂੰ ਜਾਵਨਾ ਜੇ
ਏਹ ਮੋਹ ਝੂਠਾ ਚਾਰ ਦਿਨਾਂ ਦਾ ਏ ਅੰਤ ਫੇਰ ਭੀ ਮੌਤ ਛੁਡਾਵਨਾ ਜੇ
ਮਰੋ ਖਾਲਸਾ ਮਾਰ ਕੇ ਵੈਰੀਆਂ ਨੂੰ ਜੰਗੋਂ ਮਰਦ ਕਿਉਂ ਜੀ ਚੁਰਾਵਨਾ ਜੇ
ਕਈ ਸੁਣ ਕੇ ਮੁੜ ਪਛਾਹਾਂ ਗਏ ਜਿਨ੍ਹਾਂ ਖਾ ਕੇ ਅੰਨ ਤਰਕਾਵਨਾ ਜੇ
ਮਰਦ ਨਿਤਰੇ ਅਗਾਂਹ ਕਰਤਾਰ ਸਿੰਘਾ ਯਸ ਉਨਾਂ ਦਾ ਜਗ ਨੇ ਗਾਵਨਾ ਜੇ

### ਵਾਕ ਕਵੀ

ਜ਼ੋਧ ਸਿੰਘ ਦੀਵਾਨ ਸਿੰਘ ਬਾਜਵੇ ਏਹ ਸੀ ਕਲਾਸਵਾਲੇ ਦੇ ਸਰਦਾਰ ਬੇਲੀ
ਗੰਡਾ ਸਿੰਘ ਵੀ ਇਨ੍ਹਾਂ ਦੇ ਨਾਲ ਆਹਾ ਮਰਨਾ ਮਾਰਨਾਏਹਸਾਰੇ ਧਾਰ ਬੇਲੀ
ਏਹ ਭੀ ਚੜ੍ਹ ਕੇ ਕੋਟਲੀ ਪਹੁੰਚ ਪਏ ਦੋ ਤਿੰਨ ਸੈ ਲੈ ਅਸਵਾਰ ਬੇਲੀ
ਪਹੁੰਚੇ ਹੋਰ ਸਰਦਾਰ ਵਡਾਲੀਏ ਆ ਉਤੇ ਧਰਮ ਦੇ ਹੋਣ ਨਸਾਰ ਬੇਲੀ
ਏਸੇ ਤਰ੍ਹਾਂ ਹੋਯਾ ਕਠ ਬਹੁਤ ਭਾਰਾ ਸਿੰਘ ਚੜ੍ਹ ਪਏ ਧੌਂਸਾ ਮਾਰ ਬੇਲੀ
ਚੜ੍ਹੇ ਹੋਣ ਸ਼ਹੀਦ ਕਰਤਾਰ ਸਿੰਘਾ ਜਗ ਵਿਚ ਰਹਿਸੀ ਯਾਦਗਾਰ ਬੇਲੀ

### ਸਾਂਹਚੀ ਨੇ ਏਸ ਜਥੇ ਦੀ ਰੋਕ ਕਰਨੀ

ਖਬਰ ਸਾਂਹਚੀ ਨੂੰ ਕਿਸੇ ਜਾ ਦਿਤੀ ਜਥਾ ਖਾਲਸੇ ਦਾ ਹੋਰ ਆਯਾ ਏ
ਕਮਾਲ ਦੀਨ, ਮੁਰੀਦ ਖਾਂ, ਅਸਦੁਲਾ ਅਲੀ ਖਾਂ ਹਸਨ ਬੁਲਾਯਾ ਏ
ਦੇ ਕੇ ਫੌਜ ਭਾਰੀ ਏਹਨਾਂ ਅਫਸਰਾਂ ਨੂੰ ਰਾਮ ਸਿੰਘ ਦੇ ਵਲ ਦੁੜਾਯਾ ਏ
ਹੋਯਾ ਟਾਕਰਾ ਪਾਸ ਪੜੋਪੀਆਂ ਦੇ ਆਨ ਗਿਲਜਿਆਂ ਨੇ ਜ਼ੋਰ ਪਾਯਾ ਏ
ਐਲੀ ਐਲੀ ਅਕਾਲ ਦੇ ਬੋਲ ਨਾਹਰੇ ਦੋਹਾਂ ਧਿਰਾਂ ਨੇ ਜੰਗ ਮਚਾਯਾ ਏ
ਮਚੀ ਮਾਰ ਤਲਵਾਰ ਦੀ ਬੁਰੀ ਆਕੇ ਡਹੇ ਸੂਰਮੇ ਖੌਫ ਭੁਲਾਯਾ ਏ
ਕੜਾ ਕਾੜ ਗੋਲੀ ਸੜਾ ਸਾੜ ਤੀਰਾਂ ਗੜਾ ਗਾੜ ਤੋਪਾਂ ਆਨ ਲਾਯਾ ਏ
ਗੁਥੋ ਗੁਥੀ ਹੋ ਗਏ ਕਰਤਾਰ ਸਿੰਘਾ ਕਾਲ ਸਿਰਾਂ ਉਤੇ ਆਨ ਛਾਯਾ ਏ

### ਲਸ਼ਕਰਾਂ ਦਾ ਕਠ

ਏਧਰ ਜ਼ੋਰ ਪਾਯਾ ਜਦੋਂ ਗਿਲਜਿਆ ਨੇ ਰਾਮ ਸਿੰਘ ਨੇ ਮਾਰ ਹਟਾਏ ਚੰਗੇ
ਪੇਸ਼ ਗਈ ਨਾਂ ਕੁਝ ਹੀ ਅਫਸਰਾਂ ਦੀ ਭਾਵੇਂ ਜ਼ੋਰ ਬਹੁਤੇ ਓਨ੍ਹਾਂ ਲਾਏ ਚੰਗੇ
ਕਈ ਵਾਰ ਹਲੇ ਉਤੇ ਹੋਏ ਹਲੇ ਘਾਣ ਮਾਰ ਤੇਗਾਂ ਮਰਦਾਂ ਲਾਹੇ ਚੰਗੇ
ਓਧਰ ਖਬਰ ਹੋ ਗਈ ਕਰਤਾਰ ਸਿੰਘਾ ਦੋਵੇਂ ਜੋਰ ਦੇ ਦਲ ਮਿਲ ਆਏ ਚੰਗੇ

### ਵਾਕ ਕਵੀ

ਦੋਹਿਰਾ:— ਅੰਤ ੦ਟੋਰੀਆਂ ਪਾਸ ਆ ਦੋਹਾਂ ਦਲਾਂ ਦਾ ਮੇਲ ।
ਹੋਯਾ ਆਨ ਦੁਪਾਸਿਓਂ ਪਈ ਜੰਗ ਦੀ ਖੇਲ ॥

---

੦ਟੋਰੀਆਂ ਵਾਲਾ ਇਕ ਛੋਟਾ ਜਿਹਾ ਨਗਰ ਹੈ ।

ਦੋਹਿਰਾ:—ਉਧਰ ਸਾਂਹਚੀ ਜ਼ੋਰ ਦੇ ਕੇ ਫੌਜ ਝੁਕਾਈ ਆਨ।
ਏਧਰ ਸਿੰਘਾਂ ਕਠ ਕਰ ਲਾਹੇ ਤੁਰਕ ਦੇ ਘਾਨ॥
ਦੋਹਿਰਾ:—ਰਾਮ ਸਿੰਘ ਦੇ ਮਿਲਨ ਕਰ ਹੋਏ ਸਿੰਘ ਦਲੇਰ।
ਜੰਗ ਵੇਖ ਕਰਤਾਰ ਸਿੰਘ ਕਿਵੇਂ ਮਚਾਏ ਸ਼ੇਰ॥

## ਕੋਰੜਾ ਛੰਦ

ਅੰਤ ਇਕ ਥਾਂ ਆਨ ਭੇੜ ਮਚਯਾ। ਦੋਹਾਂ ਲਸ਼ਕਰਾਂ ਦਾ ਆ ਬਖੇੜ ਮਚਯਾ॥ ਲਖ ਦੇ ਕਰੀਬ ਕਠੇ ਤੁਰਕ ਜਾਨੀਏਂ। ਤੀਹ ਕੁ ਹਜ਼ਾਰ ਸਾਰੇ ਸਿੰਘ ਮਾਨੀਏ॥ ਅਸੀ ਕੂ ਹਜ਼ਾਰ ਚਲਦੀ ਬੰਦੂਕ ਸੀ। ਤੋਪਖਾਨੇ ਰਹੇ ਦਲਾਂ ਤਈਂ ਫੂਕ ਸੀ॥ ਤੀਰਾਂ ਤਲਵਾਰਾਂ ਕੜਕੁਟ ਪਾਈ ਜੀ। ਖਾਲਸੇ ਨੇ ਹਦ ਕਰਕੇ ਦਖਾਈ ਜੀ॥ ਚਹੁੰ ਪੰਜਾਂ ਕੋਹਾਂ ਵਿਚ ਪਰੇ ਬਝ ਰਹੇ। ਲੜਦੇ ਬਹਾਦਰਾਂ ਦੇ ਟੋਲੇ ਸਜ ਰਹੇ। ਕਿਤੇ ਸੜਾ ਸਾੜ ਕਰ ਤੀਰ ਜਾਂਵਦੇ। ਨਾਗਾਂ ਵਾਂਗ ਸ਼ੂਕਦੇ ਕਲੇਜੇ ਖਾਂਵਦੇ॥ ਤੋਪਾਂ ਤੇ ਪਲੀਤੇ ਜਦੋਂ ਆਨ ਧੁਖਦੇ। ਦੂਰ ਦੂਰ ਤਾਂਈਂ ਹਲ ਜਾਂਦੇ ਰੁਖਸੇ॥ ਸੌਣਦਿਆਂ ਬਦਲਾਂ ਨੇ ਗੂੰਜ ਪਾਈ ਜੀ। ਖਾਲਸੇ ਨੇ ਹਦ ਕਰਕੇ ਦਖਾਈ ਜੀ॥ ਧੂਆਂ ਧਾਰ ਸਾਰਾ ਹੀ ਆਕਾਸ਼ ਹੋ ਰਿਹਾ। ਮਾਂਵਾਂ ਦਿਆਂ ਪੁਤਰਾਂ ਦਾ ਨਾਸ ਹੋ ਰਿਹਾ॥ ਮਾਰੋ ਮਾਰ ਚਾਰ ਹੀ ਚੁਫੇਰੇ ਮਚ ਰਹੀ। ਮੌਤ ਤਾੜੀ ਦੇ ਕੇ ਸਿਰਾਂ ਤੇ ਨਚ ਰਹੀ॥ ਕਿਸੇ ਪਾਸੇ ਗਿਲਜ਼ਿਆਂ ਦਾ ਜੋਰ ਪੈ ਰਿਹਾ। ਕਿਸੇ ਪਾਸੇ ਖਾਲਸਾ ਲੈ ਤੇਗਾਂ ਡਹਿ ਰਿਹਾ॥ ਕਿਤੇ ਖਟਾ ਖਟੀ ਲਗੀ ਤਲਵਾਰਾਂ ਦੀ। ਘਾੜ ਜਿਵੇਂ ਘੜੀਦੀ ਹੈ ਠਠਿਆਰਾਂ ਦੀ॥ ਗਰਦ ਅਕਾਸ਼ ਉੱਤੇ ਉਡ ਛਾਈ ਜੀ। ਖਾਲਸੇ ਨੇ ਹਦ ਕਰਕੇ ਦਖਾਈ ਜੀ। ਮੁਰਦਿਆਂ ਦੇ ਦੂਰ ਦੂਰ ਢੇਰ ਲਗ ਗਏ। ਖੂਨ ਦੇ ਪਰਨਾਲੇ ਕਈ ਥਾਈਂ ਵਗ ਗਏ॥ ਖੇਤਾਂ ਵਿਚ ਦਿਸਦੇ ਲਹੇ ਸਥਾਰ ਜੀ। ਹੋ ਰਹੀ ਮੈਦਾਨ ਵਿਚ ਮਾਰੋ ਮਾਰ ਜੀ॥ ਕਿਤੇ ਸਿਰ ਧੜ ਕਿਤੇ ਲਤਾਂ ਵਢੀਆਂ। ਕਸਰਾਂ ਨ ਮਰਦਾਂ ਨੇ ਮੂਲ ਛਡੀਆਂ॥ ਇਲਾਂ ਕਾਵਾਂ ਗਿਰਝਾਂ ਅਕਾਸ਼ ਛਾਇਆ। ਕੁਤਿਆਂ ਤੇ ਗਿਦੜਾਂ ਨੇ ਰੰਗ ਲਾਇਆ॥ ਘਾਨ ਲਥੇ ਮਰਦਾਂ ਨੇ ਤੇਗ ਵਾਹੀ ਜੀ। ਖਾਲਸੇ ਨੇ ਹਦ ਕਰਕੇ ਦਖਾਈ

ਜੀ॥ ਥਾਉਂ ਥਾਂਈਂ ਸੂਰਮੇ ਲਾ ਜ਼ੋਰ ਲੜ ਰਹੇ। ਜਿਤ ਆਪੋ ਆਪਨੀ ਤੇ ਸਾਹਵੇਂ ਅੜ ਰਹੇ॥ ਘੋੜਿਆਂ ਤੇ ਚੜੇ ਸਰਦਾਰ ਫਿਰਦੇ। ਦੇਂਵਦੇ ਦਲੇਰੀਆਂ ਫਿਰਨ ਗਿਰਦੇ ॥ ਖਾਲਸਾ ਜੀ ਖਪੇ ਖੇਲੋ ਤੇਗਾਂ ਮਾਰਕੇ। ਯਾਦ ਕਰਨ ਗਿਲਜੇ ਏਹ ਜਾਨ ਹਾਰ ਕੇ॥ ਦੂਜੇ ਪਾਸੇ ਗਿਲਜੇ ਲੜਾਵੇ ਸਾਂਹਚੀ। ਮਜ਼ੵਬ ਦੇ ਜੋਸ਼ ਨੂੰ ਵਧਾਵੇ ਸਾਂਹਚੀ ॥ ਪਹਿਲੇ ਦਿਨ ਰਹੀ ਤੁਲਵੀਂ ਲੜਾਈ ਜੀ। ਖਾਲਸੇ ਨੇ ਹਦ ਕਰਕੇ ਦਖਾਈ ਜੀ॥

ਦੋਹਿਰਾ:--ਪੈਹਲੇ ਦਿਨ ਨ ਕਿਸੇ ਦਾ ਪੈਰ ਹਲਿਆ ਜਾਨ।
ਸੂਰਜ ਵੇਂਹਦਾ ਥਕਿਆ ਗਿਆ ਹੋ ਹੈਰਾਨ॥

ਦੋਹਿਰਾ:—ਧਰਤ ਹਨੇਰਾ ਛਾਯਾ ਹਟੇ ਦੋਵੇਂ ਦਲ ਫੇਰ।
ਰਾਤ ਬੀਤੀ ਕਰਤਾਰ ਸਿੰਘਾ ਹੋਯਾ ਆ ਸਵੇਰ॥

ਦੂਸਰਾ ਦਿਨ

ਦੋਹਿਰਾ:—ਸੂਰਜ ਚੜ੍ਹਿਆ ਪੂਰਬੋਂ ਹੋ ਕੇ ਲਾਲੋ ਲਾਲ।
ਸਾਰਾ ਦਿਨ ਹੁਣ ਵੇਖਸੀ ਖੜਾ ਜੰਗ ਦਾ ਹਾਲ॥

ਕੋਰੜਾ ਛੰਦ

ਦੋਹਾਂ ਦਲਾਂ ਵਿਚ ਵਜੀਆਂ ਤਯਾਰੀਆਂ। ਹੋ ਪਈਆਂ ਤਯਾਰ ਆਨ ਫੌਜਾਂ ਸਾਰੀਆਂ॥ ਅਯਾਉਲਾ, ਨਜ਼ਾਮ ਦੀਂ, ਜਲਾਲ ਖਾਂ ਜੀ। ਨਵਾਜ਼ ਖਾਂ ਕਮਾਲ ਦੀਂ ਜਮਾਲ ਖਾਂ ਜੀ॥ ਜੈਨ ਖਾਂ, ਮੁਰੀਦ ਖਾਂ ਤੇ ਖਾਂ ਵਜ਼ੀਰ ਜੀ। ਖਾਨ ਅਸਦੁਲਾ ਆਦ ਸੂਰਬੀਰ ਜੀ॥ ਅਲੀਹੁਸੈਨ ਸਯਦ ਦਲੇਲ ਖਾਨ ਤਾਂ। ਗਿਲਜਿਆਂ ਦੇ ਦਲ ਦੇ ਏਹ ਮੋਹਰੀ ਜਾਨ ਤਾਂ। ਸਾਂਹਚੀ ਨੇ ਫੌਜ ਦੇ ਪਰੇ ਬਨਾਕੇ। ਪੜਤਲਾਂ ਉਤਾਰੀਆਂ ਮੈਦਾਨ ਆ ਕੇ॥ ਥਾਂਓਂ ਥਾਂਈਂ ਆ ਪਠਾਨੀ ਢੋਲ ਵਜਿਆ। ਖਾਲਸੇ ਤੇ ਗਿਲਜਿਆਂ ਦਾ ਜੰਗ ਸਜਿਆ॥ ਦੀਵਾਨ ਸਿੰਘ ਚੜ੍ਹ ਸਿੰਘ ੦ਕਲਾਸ ਵਾਲੀਏ। ਧਰਮ ਸਿੰਘ ਆਦ ਸੀ ਜਲਾਲ ਵਾਲੀਏ॥ ਬੁਧ ਸਿੰਘ ਦੂਦਾ, ਕਰਮ ਸਿੰਘ ਗਿਲ ਸਾ। ਗੁਰਬਖਸ਼ ਸਿੰਘ ਰੋੜਾਂ ਵਾਲਾ ਬਿਨਾਂ ਢਿਲ ਸਾ॥ ਕਾਲੇ ਦੀ ਸਰਾਏਂ

੦ਕਲਾਸ ਵਾਲੀਏ।

ਵਾਲਾ ਰਣ ਸਿੰਘ ਜੀ । ਜੇਮਲ ਸੁ ਸਿੰਘ ਸੀ ਘਨੀਆ ਸਿੰਘ ਜੀ ॥ ਹਰ ਕੋਈ ਅਪਨਾ ਜਥਾ ਲੈ ਸਥਿਆ । ਖਾਲਸੇ ਤੇ ਗਿਲਜਿਆਂ ਦਾ ਜੰਗ ਵਜਿਆ ॥ ਜੋਧ ਸਿੰਘ ਜਾਣੀਏਂ ਅਟਾਰੀ ਵਾਲਾ ਜੀ। ਜੋਧ ਸਿੰਘ ਰਾਮਗੜ੍ਹੀਆ ਉਤਾਲਾ ਜੀ ॥ ਭਾਗ ਸਿੰਘ ਆਹਲੂਵਾਲੀਆ ਬਖਾਨੀਏਂ । ਨਥਾ ਸਿੰਘ ਆਦਿਕ ਸ਼ਹੀਦ ਜਾਨੀਏਂ ॥ ਨਾਹਰ ਸਿੰਘ ਜਾਨ ਲੌ ਚਮਿਆਰੀ ਦਾ । ਨੈਨਾ ਸਿੰਘ, ਦੇਸਾ ਸਿੰਘ ਬਲੀ ਬਲੀ ਭਾਰੀ ਸਾ । ਸ਼ਾਮ ਸਿੰਘ ਜਾਨੋਂ ਸੁਲਤਾਨ ਵਿੰਡੀਆ । ਤਾਰਾ ਸਿੰਘ ਗੈਬਾ ਮਿਲਖਾ ਸੂ ਪਿੰਡੀਆ ॥ ਜਸਾ ਸਿੰਘ ਮੋਹਰੀ ਆਹਾ ਆਹਲੂਵਾਲੀਆ । ਮਨਸ਼ਾ ਜੇ ਸਿੰਘ ਭਿੰਗਸੀ ਵਡਾਲੀਆ ॥ ਜੋਧ ਸਿੰਘ, ਰਣ ਸਿੰਘ ਕਲਾਨਵਾਲੀਏ । ਗੰਡਾ ਸਿੰਘ ਆਦ ਸੂਰਮੇ ਉਤਾਲੀਏ ॥ ਬਾਘ ਸਿੰਘ ਹੋਲੋ ਵਾਲੀਏ ਨੂੰ ਜਾਨੀਏ । ਏਹ ਸਰਦਾਰ ਮੁਖੀਏ ਪਛਾਈਏ ॥ ਰਾਮ ਸਿੰਘ ਬੇਦੀ ਰਾਮ ਰਸ ਰਚਿਆ । ਖਾਲਸੇ ਤੇ ਗਿਲਜਿਆਂ ਦਾ ਜੰਗ ਮਚਿਆ ॥ ਹੋਰ ਥਾਂਓਂ ਥਾਈਂ ਸਭ ਜਥਦਾਰ ਜੀ । ਨਿਕਲੇ ਤਯਾਰ ਲੈ ਕੇ ਹਥਯਾਰ ਜੀ ॥ ਮਾਰੂ ਨੂੰ ਵਜਾਇਆ ਮੈਦਾਨ ਉਤਰੇ । ਹੋਵਨ ਸ਼ਹੀਦ ਆ ਜਵਾਨ ਉਤਰੇ ॥ ਬੋਲਕੇ ਅਕਾਲ ਕਾਲ ਵਾਂਗੂ ਪੈ ਗਏ । ਥਾਓਂ ਥਾਈਂ ਮੋਰਚੇ ਆ ਮਲ ਬਹਿ ਗਏ ॥ ਪਹਿਲੇ ਗੋਲੀ, ਤੀਰ, ਤੋਪਾਂ ਆਨ ਚਲੀਆਂ । ਮੌਤ ਦੇ ਸੰਦੇਸੇ ਨੂੰ ਪੁਚਾਨ ਚਲੀਆਂ ॥ ਸਾਂਹਚੀ ਨੂੰ ਵੇਖ ਕੇ ਨ ਜ਼ੋਰ ਪਚਿਆ । ਖਾਲਸੇ ਤੇ ਗਿਲਜਿਆਂ ਦਾ ਜੰਗ ਮਚਿਆ ॥ ਤਿੰਨ ਹਿਸੇ ਗਿਲਜੇ ਪਠਾਨ ਵਧ ਜੀ । ਸਿੰਘਾਂ ਪਾਸੋਂ ਖੌਫ ਓਹ ਖਾਂਦਾ ਕਦ ਸੀ ॥ ਹਲਾ ਬੋਲ ਓਸ ਮੋਰਚੇ ਵਧਾ ਲਏ । ਸਿੰਘ ਪੈਰਾਂ ਉਤੋਂ ਓਸ ਨੇ ਹਲਾ ਲਏ ॥ ਤੋਪਾਂ ਦੀਆਂ ਅਗਾਂ ਨਾਲ ਫੂਕੀ ਗਾਂਵਦਾ । ਪਲ ਪਲ ਜਾਏ ਮੋਰਚੇ ਵਧਾਂਵਦਾ ॥ ਬਹੁਤ ਚਿਰ ਲੜੇ ਸਿੰਘ ਲੈ ਕੇ ਮੋਰਚੇ । ਵਧੇ ਜਾਂਦੇ ਗਿਲਜੇ ਆ ਘੱਤ ਜੋਰ ਸੇ ॥ ਅੰਤ ਰਾਮ ਸਿੰਘ ਜਥਾ ਲਾਂਭੇ ਖਿਚਿਆ । ਖਾਲਸੇ ਤੇ ਗਿਲਜਿਆਂ ਦਾ ਜੰਗ ਮਚਿਆ ॥ ਸਾਂਹਚੀ ਨੇ ਫੌਜ ਭੀ ਝੁਕਾਈ ਓਧਰੇ । ਜੋਹ ਦੇ ਲੜਾਈ ਫੇਰ ਪਾਈ ਉਧਰੇ ॥ ਇਕ ਵਾਰੀ ਹੋਲੀਆਂ ਦੀ ਖੇਡ ਮਚ ਗਈ । ਤੇਗਾਂ ਮਾਰ ਮਾਰਦਾ ਨੇ ਲਾਹ ਗਚ ਗਈ ॥ ਪਲੋ ਪਲੀ ਵਿਚ

ਲੋਥਾਂ ਢੇਰ ਲਗ ਗਏ। ਕਈ ਥਾਂਈ ਖ਼ੂਨ ਦੇ ਪਰਨਾਲੇ ਵਗ ਗਏ॥ ਕੈਰੋਂ ਪਾਂਡਵਾਂ ਦਾ ਹੋਯਾ ਜੰਗ ਸਚ ਆਖਾਲਸੇ ਤੇ ਗਿਲਜਿਆਂ ਦਾ ਜੰਗ ਮਚਿਆ॥ ਕਮਾਲ ਦੀਂ ਫੜ ਰਾਮ ਸਿੰਘ ਮਾਰਿਆ । ਆ ਮੁਰੀਦ ਖਾਂ ਸਾਹਵੇਂ ਲਲਕਾਰਿਆ॥ ਦੋਵੇਂ ਪਟੇਬਾਜ਼ ਭਿੜੇ ਚੰਗੇ ਖੇਹਕੇ। ਅੰਤ ਨੂੰ ਮੁਰੀਦ ਖਾਂ ਡਿਗਾ ਢੋਹ ਕੇ॥ ਦੋ ਸਰਦਾਰ ਮਰੇ ਝਟ ਪਟ ਜੀ। ਫੇਰ ਤਾਂ ਪਠਾਨ ਲੜੇ ਚੰਗੇ ਡਟ ਜੀ॥ ਜੈਨ ਖਾਂ ਮਾਲਕ ਹਜ਼ਾਰ ਸਤ ਦਾ। ਆਯਾ ਲਲਕਾਰੇ ਦੇ ਕੇ ਸ਼ੋਰ ਘਤਦਾ॥ ਬਾਘ ਸਿੰਘ ਓਹਦੇ ਅਗੇ ਜਾਇ ਅੜਿਆ। ਖਾਨ ਡਿਗਾ ਤੇਗ ਖਾਂ ਨ ਪਲ ਲੜਿਆ॥ ਭਾਰੀ ਕਰਤਾਰ ਸਿੰਘਾਂ ਜੰਗ ਰਚਿਆ। ਖਾਲਸੇ ਤੇ ਗਿਲਜਿਆਂ ਦਾ ਜੰਗ ਮਚਿਆ।

ਦੋਹਿਰਾ:-ਘੋਰ ਜੰਗ ਦਾ ਸ਼ੋਰ ਜੀ ਪਿਆ ਦੁਪਾਸੀਂ ਆਨ।
ਕਦੇ ਦਬਾਂਦੇ ਸਿੰਘ ਫੜ ਕਦੇ ਦਬਾਂਦੇ ਖਾਨ॥
ਦੋਹਿਰਾਃ-ਜੁਟੇ ਸੂਰਜ ਚੜੇ ਸਨ ਪਈ ਸ਼ਾਮ ਮੁੜ ਆ।
ਸਮਝ ਹਨੇਰਾ ਅਫਸਰਾਂ ਫੌਜਾਂ ਲਈਆਂ ਹਟਾ॥
ਦੋਹਿਰਾ:-ਪੁਤ ਸੈਂਕੜੇ ਮਾਈਆਂ ਰੁਲੇ ਖਾਕ ਦੇ ਨਾਲ।
ਫਟੜ ਆਪੋ ਆਪਨੇ ਲਿਆਇ ਚੁਕ ਸੰਭਾਲ॥

## ਤੀਸਰਾ ਦਿਨ

ਦਿਨ ਤੀਸਰੇ ਮਚਿਆ ਜੰਗ ਮੁੜਕੇ ਡਹੇ ਸੂਰਮੇਂ ਤਾਂ ਕੋਪਵਾਨ ਹੋ ਹੋ
ਨਾਹਰੇ ਗੂੰਜਦੇ ਅਲੀ ਅਕਾਲ ਸੰਦੇ ਮੋਹਰੇ ਨਿਕਲਦੇ ਕਠੇ ਜਵਾਨ ਹੋ ਹੋ
ਕਈ ਵਾਰ ਤੇਗਾਂ ਉਤੇ ਉਤਰੇ ਆ ਡਿਗੇ ਸੂਰਮੇਂ ਲਹੂ ਲੁਹਾਨ ਹੋ ਹੋ
ਹਲੇ ਕਰਨ ਪਠਾਨ ਕਚੀਚੀਆਂ ਖਾ ਐਲੀ ਐਲੀ ਪੁਕਾਰ ਮਸਤਾਨ ਹੋ ਹੋ
ਅਗੋਂ ਸਿੰਘ ਭੀ ਦੇਗ ਦੇ ਧਨੀ ਆਹੇ ਤੇਗਾਂ ਮਾਰਦੇ ਵਿਚ ਮੈਦਾਨ ਹੋ ਹੋ
ਜਾਨਾਂ ਦੇਂਵਦੇ ਆਪਣੇ ਧਰਮ ਉੱਤੇ, ਉੱਤੇ ਦੇਸ ਮਰਦੇ ਕੁਰਬਾਨ ਹੋ ਹੋ
ਚਪੇ ਚਪੇ ਜ਼ਮੀਨ ਦੇ ਵਧਨ ਬਦਲੇ ਜੀਵ ਸੈਂਕੜੇ ਡਿਗੇ ਬੇ ਜਾਨ ਹੋ ਹੋ
ਥਾਂ, ਥਾਂ ਉਤੇ ਲੋਥਾਂ ਢੇਰ ਲਗੇ ਗਏ ਖ਼ੂਨ ਦੇ ਕਈ ਥਾਂ ਘਾਨ ਹੋ ਹੋ

ਖੂਨ ਨਾਲ ਹੋਏ ਲਾਲੋ ਲਾਲ ਫਿਰਦੇ ਮਰਦ ਹਥ ਅਗਾਂਹ ਵਖਾਨ ਹੋ ਹੋ
ਖਾਲੀ ਫਿਰਨ ਘੋੜੇ ਦੌੜੇ ਬਿਨਾਂ ਖਸਮਾਂ ਫਟੜ ਤੜਫ ਰਹੇ ਨੀਮ ਜਾਨ ਹੋ ਹੋ
ਦੋਹਾਂ ਵਿਚੋਂ ਕੋਈ ਹਾਰਦਾ ਦਿਸਦਾ ਨ ਤੋਪਾਂ ਚੜਦੀਆਂ ਰਹੀਆਂ ਤੂਫਾਨਹੋ ਹੋ
ਲਥੇ ਘਾਨ ਮੈਦਾਨ ਕਰਤਾਰ ਸਿੰਘਾ ਵੇਂਹਦਾ ਸਾਂਹਚੀ ਰਿਹਾ ਹੈਰਾਨ ਹੋ ਹੋ

## ਪਠਾਣਾਂ ਦਾ ਹੱਲਾ

ਪਲਾ ਹਲਦਾ ਕੋਈ ਨ ਦਿਸਿਆ ਜਾਂ ਫੌਜ ਸਾਂਹਚੀ ਅਗ੍ਹਾਂ ਵਧਾਈ ਵਾਹ ਵਾਹ
ਗੁਸੇ ਚਾੜ੍ਹ ਪਠਾਨਾਂ ਨੂੰ ਘਤ ਕਸਮਾਂ ਉਤੇ ਖਾਲਸੇ ਫੌਜ ਝੁਕਾਈ ਵਾਹ ਵਾਹ
ਪਿਛੇ ਰਖਕੇ ਹਟਵੇਂ ਤਪਖਾਨੇ ਉਤੇ ਸਿੰਘਾਂ ਦੇ ਅਗਨ ਬਰਸਾਈ ਵਾਹ ਵਾਹ
ਮੁਸਲਮਾਨ ਚੁਫਰਿਓਂ ਕੁਦ ਪਏ ਤੇਗਾਂ ਨੇਜ਼ਿਆਂ ਮਾਰ ਮਚਾਈ ਵਾਹ ਵਾਹ
ਸਿੰਘਾਂ ਪੈਰਾਂ ਤੋਂ ਉਖੜੇ ਹਲ ਟੁਰੇ ਧਕਾ ਧਕ ਪਠਾਨਾਂ ਨੇ ਪਾਈ ਵਾਹ ਵਾਹ
ਡਿਠਾ ਹਾਲ ਸਰਦਾਰਾਂ ਨੇ ਖਾਲਸੇ ਦਾ ਫੌਜਾਂ ਘੇਰੀਆਂ ਕਰ ਚਤ੍ਰਾਈ ਵਾਹ ਵਾਹ
ਕਿਥੇ ਜਾਓਗੇ ਭਜਕੇ ਖਾਲਸਾ ਜੀ ਚੰਗੀ ਸਿੰਘਾਂ ਦੀ ਲਾਜ ਰਖਾਈ ਵਾਹ ਵਾਹ
ਭਜਗਿਆਂ ਪਠਾਨਾਂ ਨੇ ਛਡਨਾਨਹੀਂ ਭਜ ਜਾਣਦੀਚੰਗੀਠਹਰਾਈ ਵਾਹ ਵਾਹ
ਕੀਹ ਦਿਹੋਗੇ ਮੂੰਹ ਜਾ ਵਿਚ ਪਿੰਡਾਂ ਤਾਹਨੇ ਦੇਹਗੀ ਸਭ ਲੁਕਾਈ ਵਾਹ ਵਾਹ
ਕੀਤੀ ਕਤਰੀ ਨੂੰ ਹੁਣ ਰੋੜ੍ਹਿਓ ਨਾ ਗਲ ਹੈ ਅਖੀਰ ਤੇ ਆਈ ਵਾਹ ਵਾਹ
ਅਜ ਮਰੋ ਯਾ ਮਾਰ ਲੌ ਵੈਰੀਆਂ ਨੂੰ ਭਜ ਜਾਵਨਾ ਨਹੀਂ ਦਾਨਾਈ ਵਾਹ ਵਾਹ
ਪਿਛੇ ਰਹੇਗਾ ਨਾਮ ਕਰਤਾਰ ਸਿੰਘਾ, ਸਿੰਘਾਂਧਰਮ ਤੇ ਤੇਗ ਚਲਾਈ ਵਾਹ ਵਾਹ

## ਸਰਦਾਰਾਂ ਦੀ ਫੌਜ ਅਗੇ ਬੇਨਤੀ

ਲਾਜ ਗੁਰੂ ਦੀ ਖਾਲਸਾ ਰਖ ਲਵੇ ਹਥ ਵੈਰੀਆਂ ਤਾਈਂ ਵਖਾ ਦੇਵੇ
ਭਜ ਜਾਂਗੇ ਦੇਨਗੇ ਲੋਕ ਤਾਹਨੇ ਮਾਰ ਵੈਰੀਆਂ ਮੂੰਹ ਭਵਾ ਦੇਵੇ
ਮਰੋ ਵਿਚ ਮੈਦਾਨ ਸ਼ਹੀਦ ਹੋ ਕੇ ਘਾਣ ਮਾਰ ਪਠਾਨਾਂ ਦੇ ਲਾਹ ਦੇਵੇ
ਅਜ ਨਵੀਂ ਨਹੀਂ ਗਲ ਤੁਸਾਂ ਤਾਈਂ ਮਜ਼ਾ ਤੇਗ ਦਾ ਜਰਾ ਚਖਾ ਦਵੇ
ਏਹ ਰੋਜ਼ ਦਾ ਪਿਟਣਾ ਪਿਆ ਰਹਿਣਾ ਮਰ ਮਾਰ ਕੇ ਅਜ ਮੁਕਾ ਦੇਵੇ
ਗਿਲਜਾ ਰਹੇ ਨ ਇਕ ਕਰਤਾਰ ਸਿੰਘਾ ਬਣੇ ਸ਼ੇਰ ਤੇ ਜੰਗ ਮਚਾ ਦੇਵੇ

## ਗਾੜ੍ਹਾ ਜੰਗ

ਦੋਹਿਰਾ:- ਗੁਸਾ ਖਾ ਕੇ ਖਾਲਸੇ ਲਥੇ ਵਿਚ ਮੈਦਾਨ।
ਯਾਂ ਸਿੰਘਾਂ ਦਾ ਅੰਤ ਅਜ ਯਾਂ ਅਜਖਤਮ ਪਠਾਨ॥

## ਕੋਰੜਾ ਛੰਦ

ਫੌਜਾਂ ਸਿੰਘ ਸਾਹਿਬਾਂ ਨੇ ਜਾਂ ਵੰਗਾਰੀਆਂ। ਤੇਗਾਂ ਸੂਤ ਲਈਆਂ ਸਿੰਘਾਂ ਇਕੋ ਵਾਰੀਆਂ॥ ਗਿਲਜੇ ਪਾ ਜੋਰ ਸਨ ਧਕੀ ਆਂਵਦੇ। ਝਟ ਸਿੰਘ ਮੂੰਹ ਪਿਛੇ ਨੂੰ ਭਵਾਂਵਦੇ। ਤੇਗਾਂ ਮਾਰ ਲਾਹ ਸੁਟੇ ਝਟ ਘਾਣ ਜੀ। ਵਢਦੇ ਜਵਾਰ ਜਿਵੇਂ ਕਿਰਸਾਣ ਜੀ। ਮਕੜੀ ਨੂੰ ਤਿਲੀਅਰ ਜਿਵੇਂ ਕਟਦੇ। ਛਾਂਗ ਤਰਖਾਨ ਰੁਖਾਂ ਤਾਈਂ ਸਟਦੇ॥ ਪਲੋ ਪਲੀ ਵਿਚ ਲਥ ਗਏ ਸਥਾਰ ਜੀ। ਗਿਲਜਿਆਂ ਦੇ ਵਿਚ ਪੈ ਗਈ ਪੁਕਾਰ ਜੀ। ਔਖੀ ਹੋਈ ਤੇਗ ਖਾਲਸੇ ਦੀ ਝਲਣੀ। ਤੇਗ ਅਗੇ ਹੁਣ ਨਹੀਂ ਦਾਲ ਗਲਣੀ॥ ਥਾਓਂ ਥਾਈਂ ਆਣ ਸਰਦਾਰ ਜੁਟ ਪਏ। ਬਾਜਾਂ ਵਾਂਗ ਉਪਰ ਸ਼ਕਾਰ ਛੁਟ ਪਏ। ਰਾਮ ਸਿੰਘ ਬੇਦੀ ਖੰਡਾ ਵੀਹ ਸੇਰ ਦਾ। ਸਾਹਚੀ ਦੇ ਨੇੜੇ ਢੁਕਾ ਰੂਪ ਸ਼ੇਰ ਦਾ। ਜਸਾ ਸਿੰਘ ਜਾ ਜਲਾਲ ਖਾਨ ਘੇਰਿਆ। ਦਲੇਲ ਖਾਂ ਬਘੇਲ ਸਿੰਘ ਨੇ ਨਬੇੜਿਆ। ਜਹਾਨ ਖਾਂ ਗਿਆਨ ਸਿੰਘ ਜਾਇ ਕੁਟਿਆ। ਨਜ਼ਾਮ ਦੀਨ ਤਾਈਂ ਕੌਰ ਸਿੰਘ ਸੁਟਿਆ। ਜਮਾਲ ਖਾਂ ਬਹਾਲ ਸਿੰਘ ਹਥੋਂ ਮਾਰਿਆ॥ ਰਾਮ ਸਿੰਘ ਹਥੋਂ ਅਸਦੁਲਾ ਹਾਰਿਆ। ਚੋਣਵੇਂ ਪਠਾਨ ਸਰਦਾਰ ਮਰ ਗਏ। ਕਰਕੇ ਦਲੇਰੀ ਸਿੰਘ ਹਥ ਕਰ ਗਏ। ਕਰਤਾਰ ਸਿੰਘਾ ਸਾਂਹਚੀ ਦਾ ਦਿਲ ਹਾਰਜਾ। ਖਾਲਸੇ ਨੇ ਕਹਿਰ ਭਾਰੀ ਸੀ ਗੁਜਾਰਿਆ॥

ਦੋਹਿਰਾ:–ਮਰੇ ਬਹੁਤੇ ਸਰਦਾਰ ਜਾਂ ਖਾਂ ਸਾਂਹਚੀ ਫੇਰ।
ਟੁਟਾ ਉਤੇ ਖਾਲਸੇ ਫੌਜ ਸਾਰੀ ਨੂੰ ਘੇਰ॥

ਦੋਹਿਰਾ:–ਖਾਂ ਅਸਦੁਲਾ ਭਰਾ ਸੀ ਸਾਂਹਚੀ ਦਾ ਦਲੇਰ।
ਉਹ ਮਾਰਿਆ ਰਾਮ ਸਿੰਘ ਵਿਚ ਮੈਦਾਨੇ ਘੇਰ॥

ਦੋਹਿਰਾ:–ਬਦਲਾ ਲੈਣ ਭਰਾ ਦਾ ਮਨ ਵਿਚ ਗੁਸਾ ਧਾਰ।
ਰਾਮ ਸਿੰਘ ਨੂੰ ਘੇਰਿਆ ਸਾਂਹਚੀ ਨੇ ਲਲਕਾਰ॥

## ਸਾਂਹਚੀ ਨਾਲ ਬਾਬੇ ਰਾਮ ਸਿੰਘ ਦਾ ਜੰਗ

ਵੀਹ ਤੀਹ ਹਜ਼ਾਰ ਦੀ ਭੀੜ ਲੈਕੇ ਆਯਾ ਸਾਂਹਚੀ ਮਾਰ ਲਲਕਾਰਿਆਂ ਨੂੰ
ਲੋਹੇ ਨਾਲ ਮੜ੍ਹਿਆ ਸਿਰੋਂ ਪੈਰਾਂ ਤੋੜੀ ਅਖੀਂ ਖੂਨ ਧਾਰੇ ਗੁਸੇ ਭਾਰਿਆਂ ਨੂੰ
ਰਾਮ ਸਿੰਘ ਦੇ ਸਾਹਮਣੇ ਆਨ ਜੁਟਾ ਬੁਰਾ ਬੋਲ ਲਲਕਾਰਦਾ ਸਾਰਿਆਂ ਨੂੰ
ਅਜ ਆਓ ਸਿੰਘੋ ਵੇਖੋ ਹਥ ਸਾਡੇ ਵੇਖੋ ਤੇਗ ਸਾਡੀ ਦਿਆਂ ਕਾਰਿਆਂ ਨੂੰ
ਐਲੀ ਐਲੀ ਪੁਕਾਰਦੇ ਆਨ ਪਏ, ਪਏ ਮਿਲਨ ਜਿਉਂ ਯਾਰ ਪਿਆਰਿਆਂ ਨੂੰ
ਆਨ ਉੱਤਰੇ ਤੇਗਾਂ ਦੀ ਮਾਰ ਉੱਤੇ ਹੋਣ ਦੇਣ ਨ ਜ਼ਰਾ ਅਸ਼ਾਰਿਆਂ ਨੂੰ
ਲਾਹੇ ਘਾਨ ਰੁਹੇਲਿਆਂ ਗਿਲਜਿਆਂ ਨੇ ਝਲੇ ਕੌਨ ਐਲੀਦਿਆਂਨਾਹਰਿਆਂ ਨੂੰ
ਧਰਤ ਲਾਲ ਹੋ ਗਈ ਕਰਤਾਰ ਸਿੰਘਾ ਖੂਨ ਸਿੰਜਿਆ ਕਿਵੇਂ ਕਿਆਰਿਆਂ ਨੂੰ

### ਸਿੰਘਾਂ ਦਾ ਹਲਾ

ਏਧਰ ਸਾਂਹਚੀ ਘਤਿਆ ਜ਼ੋਰ ਭਾਰਾ ਓਧਰ ਰਾਮਸਿੰਘਨੇ ਕਹਿਆ ਆਓ ਸਿੰਘੋ
ਗਲ ਆ, ਆ ਪੈਣ ਪਠਾਨ ਦੇਖੋ ਜ਼ਰਾ ਤੁਸੀਂ ਭੀ ਹਥ ਵਖਾਓ ਸਿੰਘੋ
ਅਜ ਜੋੜ ਮੈਦਾਨ ਦੇ ਵਿਚ ਪਏ ਚਾ ਮਾਰ ਪਠਾਨਾਂ ਦੇ ਲਾਹੋ ਸਿੰਘੋ
ਤੇਗ ਖਾਲਸੇ ਦੀ ਧਾਂਗ ਪਈ ਜਿਵੇਂ ਸਚੀ ਕਰ ਕੇ ਅਜ ਦਖਾਓ ਸਿੰਘੋ
ਸਵਾ ਲਖ ਸੇਤੀ ਲੜੇ ਸਿੰਘ ਮੇਰਾ ਸਫਲ ਗੁਰੂ ਦਾ ਬਚਨ ਕਰਾਓ ਸਿੰਘੋ
ਬਾਜ਼ੀ ਦਿਸਦੀ ਆਖਰੀ ਅਜ ਲਗੀ ਸਿਰੋਂ ਪਰੇ ਹੋ ਖੇਡ ਮਚਾਓ ਸਿੰਘੋ
ਆਏ ਦਿਨ ਏਹ ਕਾਬਲੋਂ ਚੜ੍ਹ ਆਉਂਦੇ ਅਗੋਂ ਆਉਨਾ ਬੰਦ ਕਰਾਓ ਸਿੰਘੋ
ਮਾਰ ਇਨ੍ਹਾਂ ਨੇ ਦੇਸ ਬਰਬਾਦ ਕੀਤਾ ਜ਼ੁਲਮ ਜ਼ਾਲਮਾਂ ਸਣੇ ਉਡਾਓ ਸਿੰਘੋ
ਦੇਸ ਤੁਸਾਂ ਨੂੰ ਸਦਾ ਅਸੀਸ ਦੇਸੀ ਜਾਨ ਹਿੰਦ ਦੀ ਤੁਸੀਂ ਛੁਡਾਓ ਸਿੰਘੋ
ਗੰਗਾ ਨਾਲੋਂ ਪਵਿਤ੍ਰ ਹੈ ਸੈ ਹਿਸੇ ਆਓ ਧਾਰ ਤਲਵਾਰ ਦੀ ਨ੍ਹਾਓ ਸਿੰਘੋ
ਏਹ ਰੇੜਕਾ ਮੁਕਣੋਂ ਰਹਿ ਚੁਕਾ ਅਜ ਤੇਗ ਦੇ ਜੋਰ ਮੁਕਾਓ ਸਿੰਘੋ
ਅਲਾ ਯਾਦ ਪਠਾਨਾਂ ਨੂੰ ਆ ਜਾਵੇ ਅਹੀ ਗਜ਼ਬ ਦੀ ਤੇਗ ਚਲਾਓ ਸਿੰਘੋ
ਅਜ ਆਪ ਸ਼ਹੀਦੀਆਂ ਪਾ ਚਲੋ ਮੁਰਦੇ ਇਨ੍ਹਾਂ ਦੇ ਖਾਕ ਰੁਲਾਓ ਸਿੰਘੋ
ਆਓ ਦੇਰ ਨ ਲਾਓ ਕਰਤਾਰ ਸਿੰਘਾ ਉੱਚੀ ਬੋਲ ਅਕਾਲ ਗਜਾਓ ਸਿੰਘੋ

## ਕੋਰੜਾ ਛੰਦ

ਬਾਬੇ ਨੇ ਪੁਕਾਰ ਹਲਾ ਬੋਲ ਕਢਿਆ। ਪਿਆ ਜੇਹੜੇ ਪਾਸੇ ਖਪਾ ਖੋਲ੍ਹ ਛਡਿਆ ॥ ਸਿੰਘ ਸਰਦਾਰ ਸਾਰੇ ਤੇਗੀ ਉੱਤਰੇ । ਕਰ ਮਾਰੋ ਮਾਰ ਸਾਰੇ ਤੇਗੀਂ ਉਤਰੇ ॥ ਦੀਵਿਆਂ ਤੇ ਪੈਨ ਜਿਉਂ ਪਤੰਗ ਆਨ ਕੇ। ਵੈਰੀਆਂ ਦੇ ਗਲ ਪਏ ਨਸ਼ੰਗ ਆਨਕੇ ॥ ਇਕੋ ਵਾਰੀ ਤੇਗਾ ਚਮਕਾਰ ਕਢਿਆ ॥ ਖਾਲਸੇ ਨੇ ਗਿਲਜਿਆਂ ਨੂੰ ਮਾਰ ਕਢਿਆ ॥ ਦੁਹੀਂ ਪਾਸੀਂ ਜੰਗ ਤੇਗੀਂ ਆਨ ਮਚਿਆ। ਪਲੋ ਪਲੀ ਵਿਚ ਖੂਨ ਘਾਨ ਮਚਿਆ ॥ ਢਾਲਾਂ ਉਤੇ ਠਣਕਾਰ ਤਲਵਾਰਾ ਦੀ। ਘਾੜ ਜਿਵੇਂ ਘੜੀ ਦੀ ਹੈ ਠਠਿਆਰਾਂ ਦੀ ॥ ਮਾਰੋ ਮਾਰ ਰੌਲਾ ਆ ਚੁਫੇਰੇ ਪੈ ਗਿਆ। ਜੰਗ ਭਾਰੀ ਆਨ ਵਿਚ ਘੇਰੇ ਪੈ ਗਿਆ ॥ ਪੈਰੋਂ ਇਕ ਇਕ ਨੂੰ ਉਖਾੜ ਕਢਿਆ। ਖਾਲਸੇ ਨੇ ਗਿਲਜਿਆਂਨੂੰ ਮਾਰ ਕਢਿਆ ॥ ਕੋਹਾਂ ਵਿਚ ਲੋਥਾਂ ਉੱਤੇ ਲੋਥਾਂ ਚੜੀਆਂ। ਚੰਗੇ ਜੋਸ਼ ਧਾਪ ਦੋਵੇਂ ਧਿਰਾਂ ਲੜੀਆਂ ॥ ਲੜੇ ਇਕ ਦੂਜੇ ਨੂੰ ਵੰਗਾਰ ਕਰ ਕੇ। ਮਲਾਂ ਵਾਂਗ ਘੁਲੇ ਜੋਸ਼ ਧਾਰ ਕਰ ਕੇ ॥ ਕਿਧਰੇ ਪਠਾਨਾਂ ਦੇ ਸਥਾਰ ਲਥੇ ਪਏ। ਕਿਤੇ ਸਿੰਘਾਂ ਆਨ ਬੇ ਸ਼ੁਮਾਰ ਲਥੇ ਪਏ ॥ ਤਿੰਨਾ ਚਹੁੰ ਕੋਹਾਂ ਵਿਚ ਲੋਥਾਂ ਰੁਲੀਆਂ। ਧਾਰ ਧਾਰ ਗੁਸੇ ਦੋਵੇਂ ਫੌਜਾਂ ਘੁਲੀਆਂ॥ ਮਾਰ ਮਾਰ ਦਿਲਾਂ ਦਾ ਬੁਖਾਰ ਕਢਿਆ।ਖਾਲਸੇ ਨੇ ਗਿਲਜਿਆਂ ਨੂੰ ਮਾਰ ਕਢਿਆ ॥ ਰਾਮ ਸਿੰਘ ਟੋਲੇ ਨੂੰ ਵਧਾਇ ਲੈ ਗਿਆ। ਗਿਲਜਿਆਂ ਦੀ ਫੌਜ ਨੂੰ ਰੁੜ੍ਹਾਇ ਲੈ ਗਿਆ ॥ ਖੰਡਾ ਕਾਲ ਰੂਪ ਜਿਸ ਤੇ ਉਲਾਰਦਾ। ਘੋੜਾ ਤੇ ਜਵਾਨ ਇਕੋ ਹਥ ਮਾਰਦਾ ॥ ਜਿਉਂ ਹਨੇਰੀ ਕੱਲਿਆਂ ਦਾ ਬਨ ਢਾਉਂਦੀ। ਤੇਗ ਬੇਦੀ ਸਾਹਿਬ ਦੀ ਵੈਰੀ ਲਟਾਉਂਦੀ ॥ ਸਾਂਹਰੀ ਦੇ ਦਲ ਨੂੰ ਖਲਾਰ ਕਢਿਆ। ਖਾਲਸੇ ਨੇ ਗਿਲਜਿਆਂ ਨੂੰ ਮਾਰ ਕਢਿਆ ॥ ਵਿਚ ਆ ਪਠਾਨਾਂ ਦੇ ਪੁਕਾਰ ਪੈ ਗਈ। ਗਿਲਜਿਆਂ ਦੀ ਫੌਜ ਆ ਸਥਾਰ ਲੈ ਗਈ ॥ ਸਾਂਹਰੀ ਦਾ ਵੇਖਕੇ ਨ ਜੋਸ਼ ਥੰਮ੍ਹਿਆ । ਮਾਰੋ ਮਾਰ ਕਰ ਸਾਂਹਵੇਂ ਆਣ ਜੰਮਿਆ ॥ ਇਕ ਵਾਰੀ ਆਣ ਤਰਥਲੀ ਪਾ ਲਈ। ਮਾਰ ਮਾਰ ਤੇਗਾਂ ਦਿਲੋਂ ਗਚ ਲਾ ਲਈ ॥ ਰਾਮ ਸਿੰਘ

ਤਾਈਂ ਆ ਪੁਕਾਰ ਆਖਦਾ । ਮੇਰੇ ਸਾਹਵੇਂ ਆ ਕਰ ਵਾਰ ਆਖਦਾ । ਤੂੰ ਤਾਂ ਕਰ ਫੌਜ ਨੂੰ ਖਵਾਰ ਕਢਿਆ । ਖਾਲਸੇ ਨੇ ਗਿਲਜ਼ਿਆਂ ਨੂੰ ਮਾਰ ਕਢਿਆ । ਮੇਰੇ ਸਾਮ੍ਹਣੇ ਤੂੰ ਮੇਰਾ ਭਾਈ ਮਾਰਿਆ । ਲਵਾਂ ਤੇਰੀ ਜਾਨ ਖੰਡਾ ਕਾ ਉਲਾ-ਰਿਆ । ਵਾਰ ਨੂੰ ਬਚਾ ਰਾਮ ਸਿੰਘ ਬੋਲਿਆ । ਕਾਲ ਜੀਭ ਵਾਂਗ ਖੰਡਾ ਹਥ ਤੋਲਿਆ । ਅਜ ਤੇਰਾ ਜੋਸ਼ ਸਾਰਾ ਲੈਹ ਜਾਊਗਾ । ਪਿਟਣਾ ਪਠਾਣੀਆਂ ਨੂੰ ਪੈ ਜਾਊਗਾ । ਪਿੜ ਬੰਨ੍ਹ ਲੜੇ ਦੋਵੇਂ ਬਹੁਤ ਚਿਰ ਜੀ । ਰਹੇ ਇਕ ਦੂਸਰੇ ਚੁਫੇਰੇ ਫਿਰ ਜੀ । ਇਕ ਦੂਸਰੇ ਦਾ ਖਾਲੀ ਵਾਰ ਕਢਿਆ । ਖਾਲਸੇ ਨੇ ਗਿਲਜ਼ਿਆਂ ਨੂੰ ਮਾਰ ਕਢਿਆ । ਜਾਪਦਾ ਸੀ ਸਾਂਹਚੀ ਹੇਠ ਸਟ ਆ ਗਿਆ । ਸਯਦ ਹੁਸੈਨ ਅਲੀ ਝਟ ਆ ਗਿਆ । ਲਾਂਭੋਂ ਆਨ ਸਿੰਘ ਜੀ ਦਾ ਵਾਰ ਰੋਕਿਆ । ਸਯਦ ਨੇ ਹੋ ਹੁਸ਼ਿਆਰ ਥੋਕਿਆ । ਅੰਤ ਜੁਟ ਪਏ ਦੋਵੇਂ ਏਹ ਸੂਰਮੇਂ । ਭਿੜੇ ਚੰਗੀ ਤਰ੍ਹਾਂ ਹੋਕੇ ਘੂਰ ਘੂਰਮੇ । ਚਲੀ ਤੇਗ ਦੋਹਾਂ ਦੀ ਆ ਇਕ ਸਾਰ ਜੀ । ਲਾਹ ਸਿਰ ਦੋਹਾਂ ਦੇ ਹੋ ਗਈ ਪਾਰ ਜੀ । ਰਾਮ ਸਿੰਘ ਜੀ ਦਾ ਕਹਿੰਦੇ ਧੜ੦ ਲੜਿਆ । ਬੁਢਿਆਂ ਤੋਂ ਸੁਨ ਲਿਖਿਆ ਹੈ ਪੜ੍ਹਿਆ । ਬਾਬੇ ਪੂਰਾ ਕਰ ਇਕਰਾਰ ਕਢਿਆ । ਖਾਲਸੇ ਨੇ ਗਿਲਜ਼ਿਆਂ ਨੂੰ ਮਾਰ ਕਢਿਆ । ਸਾਂਹਚੀ ਦੇ ਸਾਮ੍ਹਣੇ ਥਰਾਜ ਸਿੰਘ

---

੦ਏਸ ਜੰਗ ਹੋਏ ਨੂੰ ਅਜ ੧੧੫ ਬਰਸ ਹੋ ਗਏ ਹਨ ਬਹੁਤ ਲੋਕ ਜੀਉਂਦੇ ਵੇਖੇ ਹਨ ਜਿਨਾਂਨੂੰ ਏਹ ਜੰਗ ਅਖੀ ਵੇਖਯਾ ਤੇ ਕੰਨੀ ਸੁਣਿਆ ਸੀ ਇਕ ਪੁਰਾਣ ਬੁਢੇ ਨੇ ਇਹ ਕਵਿਤਾ ਸਾਨੂੰ ਤਦੋਂ ਦੀ ਬਨੀ ਹੋਈ ਦਸੀ, ਜੋ ਏਥੇ ਲਿਖੀ ਹੈ:—ਕਰਨਹਾਰ ਐਸੇ ਮਨ ਭਾਯੋ । ਲੇਕਰ ਫੌਜ ਸਾਂਹਚੀ ਧਾਯੋ ॥ ਜੂਹ ਪੜੰਪੀ ਕੀ ਆਯੋ ਜਬ । ਰਾਮ ਸਿੰਘ ਜੀ ਦਾਤ ਸੁਨੀ ਤਬ ॥ ਮਨ ਮਹਿ ਏਹ ਸਲਾਹ ਠਹਿਰਾਵੇ । ਬਿਨ ਸਿਰ ਦੀਏ ਜਗਤ ਦੁਖ ਪਾਵੈ ॥ ਏਹ ਸਲਾਹ ਕਰ ਭਏ ਸਵਾਰ । ਚਿਤ ਮੇਂ ਧਾਰਿਓ ਏਕੰਕਾਰ ॥ ਦੇਖੀ ਫੌਜੀ ਆਵਤੀ ਜਬੈ ॥ ਸਿੰਘ ਨਾਦ ਕਰ ਗਰਜੇ ਤਬੈ ॥ ਦੇਕਰ ਤੁਲ ਪਏ ਵਹ ਜਾਏ । ਜਿਉਂ ਕੋਊ ਖੇਲਤ ਫਾਗ ਬਨਾਏ॥ ਜਿਸ ਸੂਰੇ ਕੋ ਜਾਏ ਪਚਾਰੇ॥ ਸਿੰਘ ਨਾਦ ਕਰ ਤਿਸਕੇ ਮਾਰੈ । ਅਰ ਜਿਸ ਵਲ ਧਰੇ ਧਿਆਨ ॥ ਤਤਛਿਨ ਵਹਿ ਜਨ ਕਰੇ ਪਿਆਨ । ਤਬ ਇਕ ਬਾਦ ਨੇਜਾ ਲੈ ਆਏ । ਬਡੌ ਗਰਜ ਕਰ ਮਾਰਯ ਧਾਏ । ਫਿਰ ਸਤਿ-ਗੁਰ ਕਰਲੈ ਸ਼ਮਸ਼ੇਰ । ਮਾਰੀ ਵਹਿ ਡਾਰਯ ਕਰ ਢੇਰ । ਆਪ ਬਚਾਏ ਦੂਸਰੇ ਆਏ। ਨੇਜਾ ਇਨਕੇ ਮਾਰਿਓ ਧਾਏ ॥ ਵਾਹਿਗੁਰੂ ਸਤਿਗੁਰ ਸੁਖ ਕਹਿਯੋ । ਸੇਵਾ ਪਹਿਰ ਧੜ ਲੜਤਾ ਰਹਿਯੋ ॥ ਤਬ ਇਸਤ੍ਰੀਆਂ ਕਰੀਂ ਪੁਕਾਰ । ਹਮਰੇ ਗੁਰ ਕੀ ਵੇਖੋ ਕਾਰ ॥ ਸਿਰ ਬਿਨ ਧੜ ਲੜਤਾ ਵਹਿ ਆਵੈ । ਤਬ ਗੁਰੂ ਜੋਤੀ ਜੋਤ ਸਮਾਵੈਂ ॥ ਪਾਂਚ ਸਿੰਘ ਹੂ ਭਏ ਸ਼ਹੀਦ । ਥੇ ਬਾਬੇ ਕੀ ਸਭੀ ਮੁਰੀਦ ॥

ਨੇ। ਕੀਤੀ ਸਰ ਗੋਲੀ ਕੀਤਾ ਕਾਜ ਸਿੰਘਾਂ ਨੇ ॥ ਪਾੜ ਕੇ ਸੰਜੋ ਹੋਈ ਪਾਰ ਝਟ ਜੀ। ਘੋੜੇ ਉਤੋਂ ਮਾਰਿਆ ਉਲਾਰ ਝਟ ਜੀ ॥ ਸਾਂਹਚੀ ਦੇ ਡਿਗਨ ਦੀ ਦੇਰ ਹੋਈ ਜੀ ॥ ਖਾਲਸੇ ਦੀ ਫੌਜ ਆ ਦਲੇਰ ਹੋਈ ਜੀ ॥ ਪੈਰ ਫੇਰ ਅਗ੍ਹਾਂ ਨੂੰ ਉਲਾਰ ਕਢਿਆ। ਖਾਲਸੇ ਨੇ ਗਿਲਜਿਆਂ ਨੂੰ ਮਾਰ ਕਢਿਆ ॥

## ਖਾਲਸੇ ਦੀ ਜਿਤ

ਡਿਗਾ ਸਾਂਹਚੀ ਜਦੋਂ ਮੈਦਾਨ ਛਡ ਹੌਂਸਲੇ ਕੁਲ ਪਠਾਨ ਨਠੇ
ਇਕ ਦੂਸਰੇ ਨੂੰ ਕਿਸੇ ਪੁਛਿਆ ਨ ਆਪੋ ਆਪ ਤੰਬੇ ਚੁਕ ਜਾਨ ਨਠੇ
ਹੋਏ ਸੂਰਮੇ ਤੇ ਪਾਜੀ ਇਕ ਜਹੇ ਪਏ ਛਡ ਕੇ ਸਭ ਸਾਮਾਨ ਨਠੇ
ਸਿੰਘ ਬੋਲ ਅਕਾਲ ਅਕਾਲ ਪਿਛੋਂ ਝਟ ਕਰ ਕੇ ਵੈਰੀ ਮੁਕਾਨ ਨਠੇ
ਵਢ ਵਢ ਕੇ ਲਾਈ ਸਥਾਰ ਜਾਂਦੇ ਗਿਲਜੇ ਤੋਬਾ ਹੀ ਤੋਬ ਸੁਨਾਨ ਨਠੇ
ਬਹੁਤੇ ਮੋਏ ਮੈਦਾਨ ਕਰਤਾਰ ਸਿੰਘਾ ਜੇਹੜੇ ਬਚੇ ਸੋ ਲੈ ਪਰਾਨ ਨਠੇ
ਮਾਘ ਦਿਨ ਸਤਾਰਾਂ ਬੀਤਿਆ ਸੀ ਠਾਰਾਂ ੧ਸੌ ਤਰਵੰਜਾ ਸੁਨਾਂ ਉਤੇ
ਕੇਰੋਂ ਸਭ ਸਰਦਾਰ ਸੀ ਲੜੇ ਚੰਗੇ ਦੁਖ ਝਲਕੇ ਆਪਣੀ ਜਾਂ ਉਤੇ
ਭਾਵੇਂ ਸਭ ਸਰਦਾਰ ਸੀ ਲੜੇ ਚੰਗੇ ਦੁਖ ਝਲਕੇ ਆਪਨੀ ਜਾਂ ਉਤੇ
ਪਰ ਜੰਗ ਦੀ ਫਤੇ ਕਰਤਾਰ ਸਿੰਘਾ ਰਹੀ ਰਾਮ ਸਿੰਘ ਜੀ ਦੇ ਨਾਂ ਉਤੇ

---

੧ਭਾਈ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਸ ਲੜਾਈ ਦਾ ਸੰਮਤ ਠਾਰਾਂ ਸੋ ਛਤੀ ਚੰਜ ਭੀਖ ਮਾਂ ਦੇ ਦਿਨ ਲਿਖੇ ਹਨ, ਅਤੇ ਤਵਾਰੀਖ ਰਾਜ ਖਾਲਸਾ ਦੇ ਨੋਟ ਵਿਚ ੧੯੫੩ ਦਸਿਆ ਹੈ ਜਦ ਅਸਾਂ ਬਾਤੇ ਰਾਮ ਸਿੰਘ ਜੀ ਦੇ ਵੰਸ ਵਿਚੋਂ ਪੁਛ ਕੀਤੀ ਤਾਂ ਸੰਮਤ ੧੯੫੩ ਮਾਘ ਦਿਨ ੧੭ ਵੀਰਵਾਰ ਨੂੰ ਲੜਾਈ ਹੋਈ ਲਿਖੀ ਹੈ।

੨ਗੰਡਾ ਸਿੰਘ ਸ਼ੇਰ ਵਤ ਜਾਨ। ਦੇਸਾ ਸਿੰਘ ਸੰਗ ਪਹਿਚਾਨ ॥ ਨੈਨਾ ਸਿੰਘ ਸੰਗਤਹਿ ਭਯੋ। ਭਾਗ ਸਿੰਘ ਪੁਨੀ ਸੁਰ ਗਯੋ ॥ ਫਿਰ ਬਹਾਦਰ ਸਿੰਘ ਇਕ ਜਾਨ। ਸਭਨ ਮੁਕਤ ਮਗ ਕੀਓ ਪਯਾਣ॥ ਸੋ:॥ ਯਸਛਾਯ ਤ੍ਰੈ ਲੋਕ, ਸੁਰ ਪੁਰ ਮਧ ਪਯਾਲ ॥ ਸਭ ਜਗ ਭਯੋ ਅਸ਼ੋਕ, ਸਿਰ ਦੇ ਕਰ ਰਚਨਾ ਰਚੀ ॥ ਚੌ: ॥ ਹੋਨਹਾਰ ਸਭ ਸੈ ਪਰ ਹੋਈ। ਕੋਟ ਜਤਨ ਸੇ ਬਚੇ ਨ ਕੋਈ॥ ਸੰਮਤ ਠਾਰਾਂ ਸੈ ਪੰਜਾਹ ਅਰ ਤਿੰਨ। ਚੋਦਸ ਥਿਤ ਅਰ ਸੁਰ ਗੁਰ ਦਿਣ ॥ ਮਾਘ ਮਾਂਹ ਦਹਿ ਸਤ ਦਿਨ ਗਯੋ। ਐਸੇ ਖੇਲ ਹੋਤ ਤਬ ਭਯੋ ॥ (ਕਵਿ ਖਜ਼ਾਨ ਸਿੰਘ

੩ਇਹ ਗੰਡਾ ਸਿੰਘ ਕਲਾਸਵਾਲੀਏ ਦਾ ਹੋਯਾ ਹੈ ॥ ਇਸਦੀ ਔਲਾਦ ਆਸਾ ਸਿੰਘ ਦੀਪਤੀ ਅਖਵਾਂਦੀ ਹੈ ਤੇ ਮੰਗਲ ਸਿੰਘ ਨੰਬਰਦਾਰ ਓਹਨਾਂ ਵਿਚੋਂ ਚੰਗਾ ਤੁਰਨੇ ਸਿਰ ਆਦਮੀ ਹੈ।

ਤਥਾ

ਏਸ ਵਾਰ ਸਿੰਘਾਂ ਅਹੀ ਤੇਗ ਵਾਹੀ ਮਾਰ ਵੈਰੀਆਂ ਛਿਕੇ ਛੁਡਾ ਛਡੇ
ਤੋਬਾ ਤੋਬਾ ਇਸ ਵਾਰ ਕਰਾ ਛਡੀ ਕੰਨੀਂ ਗਿਲਜਿਆਂ ਹਥ ਲੁਵਾ ਛਡੇ
ਜੇਹੜੇ ਚਾ ਪਠਾਨਾਂ ਨੂੰ ਤੇਗ ਦੇ ਸੀ ਓਹ ਸਿੰਘਾਂ ਨੇ ਮਾਰਕੇ ਲਾਹ ਛਡੇ
ਮੁੜ ਜੀਉਂਦੇ ਫੇਰ ਨ ਆਉਣਗੇ ਜੀ ਤਰਲੇ ਖੋਹ ਹਥਿਆਰ ਕਰਵਾ ਛਡੇ
ਇਕ ਸਿੰਘ ਨੇ ਸੌ ਸੌ ਲਾ ਅਗੇ ਪਾਰ ਜੇਹਲਮੋਂ ਧਕਾ ਲੰਘਾ ਛਡੇ
ਜਾਨ ਹੀਲ ਕੇ ਅਪਨੀ ਖਾਲਸੇ ਨੇ ਭਾਰ ਹਿੰਦ ਦੇ ਸਭ ਉਤਰਾ ਛਡੇ
ਧਾਵਾ ਏਹ ਅਖੀਰ ਸੀ ਗਿਲਜਿਆਂ ਦਾ ਤੇਗਾਂ ਮਾਰਕੇ ਸਿੰਘਾਂ ਖਪਾ ਛਡੇ
ਆਪ ਝਲ ਕੇ ਦੁਖ ਕਰਤਾਰ ਸਿੰਘਾ ਲੋਕ ਸੁਖ ਦੇ ਨਾਲ ਵਸਾ ਛਡੇ

ਤਥਾ

ਏਹ ਖਾਲਸੇ ਦੀ ਹੋਈ ਜਿਤ ਭਾਰੀ ਸਾਫ ਗਏ ਪਠਾਨ ਖਾ ਹਾਰ ਬੇਲੀ
ਬੜੇ ਬੜੇ ਮੋਏ ਔਹਦੇਦਾਰ ਏਥੇ ਹੋਰ ਸਾਂਹਚੀ ਜਹੇ ਸਰਦਾਰ ਬੇਲੀ
ਹਥ ਖਾਲਸੇ ਬਹੁਤ ਸਾਮਾਨ ਆਏ ਓਹ ਲੰਘ ਗਏ ਅਟਕੋਂ ਪਾਰ ਬੇਲੀ
ਘਰੋ ਘਰੀ ਜਾ ਪਿਟਣਾ ਪਿਆ ਓਥੇ ਸ਼ੋਕ ਵਰਤਿਆ ਕਾਬਲ ਕੰਧਾਰ ਬੇਲੀ
ਸ਼ਾਹ ਜ਼ਮਾਨ ਸੁਨਕੇ ਬੜਾ ਦੁਖੀ ਹੋਯਾ ਘਰ, ਘਰ ਪਿਆ ਹਾ ਹਾ ਕਾਰ ਬੇਲੀ
ਯਸ ਖਾਲਸੇ ਦਾ ਛਾਯਾ ਦੇਸ ਅੰਦਰ ਖੁਸ਼ੀ ਹੋਏ ਮੁੜਕੇ ਨਰਨਾਰ ਬੇਲੀ
ਤੁਰਕ ਤੀਹ ਹਜ਼ਾਰ ਕਰੀਬ ਮਰਿਆ ਸਿੰਘ ਮਰੇ ਸੀ ਅਠ ਹਜ਼ਾਰ ਬੇਲੀ
ਸਿੰਘਾਂ ਪਾ ਕੇ ਫਤੇ ਕਰਤਾਰ ਸਿੰਘਾ ਕੀਤੀ ਮੁਲਕ ਦੀ ਫੇਰ ਸੰਭਾਰ ਬੇਲੀ

ਖਾਲਸਾ ਉਪਕਾਰ ਦੀ ਯਾਦ

ਸਿੰਘ ਏਡੀਆਂ ਘਾਲਣਾਂ ਘਾਲਦੇ ਨਾ, ਨ ਏਹ ਹਿੰਦਦਾ ਨਾਮ ਨਸ਼ਾਨ ਰਹਿੰਦਾ
ਰਹਿੰਦਾ ਨਾਮ ਨ ਮੰਦਰਾਂ ਤੀਰਥਾਂ ਦਾ ਕਿਸੇ ਥਾਂ ਨ ਬੇਦ ਪੁਰਾਨ ਰਹਿੰਦਾ
ਮੁਸਲਮਾਨ ਸਾਰਾ ਦੇਸ ਹੋ ਜਾਂਦਾ ਹਿੰਦੂ ਇਕ ਨ ਵਿਚ ਜਹਾਨ ਰਹਿੰਦਾ
ਰੈਂਦੇ ਬੁਰੇ ਹੀ ਦਿਨ ਕਰਤਾਰਸਿੰਘਾ ਚੜਿਆ ਜ਼ੁਲਮ ਦਾ ਨਿਤ ਤੂਫਾਨ ਰਹਿੰਦਾ

ਤਥਾ

ਦੇਸ ਹੋ ਜਾਂਦਾ ਬਰਬਾਦ ਸਾਰਾ ਜੇ ਤਾਂ ਖਾਲਸਾ ਤੇਗ ਚਲਾਉਂਦਾ ਨ

ਸਾਰੇ ਦੀਨ ਮੁਹੰਮਦੀ ਛਾਇ ਜਾਂਦਾ ਨਜ਼ਰ ਇਕ ਹਿੰਦੂ ਕਿਤੇ ਆਉਂਦਾ ਨ
ਕੌਣ ਰੋਕਦਾ ਸ਼ਰ੍ਹਾ ਦੇ ਜੋਰ ਤਾਈਂ ਸਿਘ ਪੰਥ ਜੇ ਗੁਰੂ ਰਚਾਉਂਦਾ ਨ
ਵਾਲੀ ਕੌਣ ਪੰਜਾਬ ਦਾ ਸੀ ਭਾਈ ਤਰਸ ਏਸਦਾ ਕਿਸੇ ਨੂੰ ਭਾਉਂਦਾ ਨ
ਯਾਂ ਤੇ ਲੋਕ ਸਾਰੇ ਮੁਸਲਮਾਨ ਬਣਦੇ ਹਿੰਦੂ ਨਾਮ ਕੋਈ ਅਖਵਾਉਂਦਾ ਨ
ਯਾਂ ਤੇਗ ਦੀ ਧਾਰ ਰੁੜ੍ਹ ਦੇਸ ਜਾਂਦਾ ਦੁਖੀ ਫਸੇ ਨੂੰ ਕੋਈ ਛੁਡਾਉਂਦਾ ਨ
ਹਲੇ ਗਜ਼ਨੀ ਕੰਧਾਰ ਦੇ ਰੋੜ੍ਹ ਜਾਂਦੇ ਖੋਜ ਹਿੰਦ ਦਾ ਕਿਤੇ ਥਿਆਉਂਦਾ ਨ
ਉਡਾ ਖੜਦੀਆਂ ਕਖ ਹਨੇਰੀਆਂ ਏਹ ਅਗੇ ਖਾਲਸਾ ਜੇ ਹਿਕਾ ਡਾਹੁੰਦਾ ਨ
ਘਰ ਘਰ ਕੁਰਾਨ, ਹਦੀਸ ਵੜਦੀ ਕਿਤੇ ਬੇਦ ਦਾ ਵਾਕਨਾ ਪਾਉਂਦਾ ਨ
ਸਾਰੇ ਸੁਨਤ ਰਸੂਲ ਦੀ ਹੋ ਜਾਂਦੀ ਸੰਸਕਾਰ ਹਿੰਦੂ ਕੋਈ ਕਰਾਉਂਦਾ ਨ
ਸਾਰੇ ਸ਼ਕਲ ਸ਼ਰਅਈ ਹੋ ਲੋਕ ਜਾਂਦੇ ਜੰਝੂ ਬੋਦੀ ਟਿਕਾ ਕੋਈ ਲਾਉਂਦਾ ਨ
ਖੋਜੇ, ਮੌਲਵੀ, ਖਾਂ ਹੋ ਮੀਏਂ ਬਹਿੰਦੇ ਬ੍ਰਾਹਮਣ ਛਤਰੀ ਕੋਈ ਸਦਾਉਂਦਾ ਨ
ਇਕ ਮਜ਼ਬ ਪੰਜਾਬ ਹੋ ਕੁਲ ਜਾਂਦਾ ਹਿਦੂ ਧਰਮ ਮੁੜ ਸ਼ਕਲ ਦਖਾਉਂਦਾ ਨ
ਥਾਂ, ਥਾਂ ਮਸੀਤ ਪਰਤੀਤ ਹੁੰਦੀ ਮੰਦਰ ਤੀਰਥਾਂ ਨਾਮ ਰਹਾਉਂਦਾ ਨ
ਨ ਕੋਈ ਪੂਜਦਾ ਦੇਵੀ ਦੁਆਰਿਆਂ ਨੂੰ ਪਾਣੀ ਸ਼ਿਵਾਂ ਨੂੰ ਸੋਈ ਚੜ੍ਹਾਉਂਦਾ ਨ
ਹੋਮ ਧੂਪ ਦਾ ਕੋਈ ਨ ਨਾਮ ਲੈਂਦਾ ਕੋਈ ਸੰਖ ਘੜਿਆਲ ਖੜਕਾਉਂਦਾ ਨ
ਏਹ ਗਾਯਤਰੀ ਸੰਧਿਆ ਉਠ ਜਾਂਦੀ ਆਰਯ ਮਤ ਖਰੂਦ ਮਚਾਉਂਦਾ ਨ
ਹੁੰਦੀ ਬਾਂਗ ਸਲਵਾਤ ਤੇ ਲਾਇਲਾ ਓਅੰ, ਰਾਮ, ਕ੍ਰਿਸ਼ਨ ਧਿਆਉਂਦਾ ਨ
ਮੁਹਮਦ ਦੀਨ ਗੁਲਾਮ ਰਸੂਲ ਬਨਦੇ੦ ਕ੍ਰਿਸ਼ਨ ਦਾਸ ਕੋਈ ਅਖਵਾਉਂਦਾ ਨ
ਭੁਖ, ਦੁਖ ਸਦਾ ਪੇਸ਼ ਪਏ ਰਹਿੰਦੇ ਕੋਈ ਭਾਜੜਾਂ ਤਈਂ ਹਟਾਉਂਦਾ ਨ
ਧਾੜਾਂ ਕਾਬਲੀ ਪੈਂਦੀਆਂ ਰਹਿੰਦੀਆਂ ਜੀ ਸਮਾਂ ਸੁਖਦੀ ਸ਼ਕਲ ਵਟਾਉਂਦਾ ਨ
ਮਿਟੀ ਦੇਸ ਦੀ ਜਾਂਵਦੀ ਉਡ ਸਾਰੀ ਸਿੰਘ ਪੰਥ ਜੇ ਤੇਗ ਉਠਾਉਂਦਾ ਨ
ਭਲਾ ਹੋਵੇ ਜੀ ਉਨ੍ਹਾਂ ਬਹਾਦਰਾਂ ਦਾ ਸਾਥੋਂ ਦਿਤਾ ਅਹਿਸਾਨ ਤਾਂ ਜਾਉਂਦਾ ਨ

---

੦ਹਿੰਦੁਸਤਾਨ ਦੇ ਵਿਚ ਤੁਰਕਾਂ ਦ ਵਲ ਦਾ ਰਵਾਜ ਪਸਾ ਹਯਾ ਹਿੰਦੁਸਤਾਨੀ ਲੋਕ ਅਜ ਭੀ ਆਪਣੇ ਨਾਮ ਮਾਤ ਦੀਨ, ਰਾਮ ਦੀਨ, "ਜੋ ਅਧੇ ਹਿੰਦੂ ਤੇ ਅਧੇ ਤੁਰਕ ਮਤ ਦੇ ਅਨੁਸਾਰ" ਰਖਦੇ ਹਨ ਤੇ ਡੋਗਰੇ ਅਜੇ ਤਕ ਆਪਨੇ ਆਪਨੂੰ ਮੀਏਂ ਅਖਵਾਉਂਦੇ ਹਨ, ਅਤੇ ਪੰਜਾਬ ਵਿਚ ਪੀਰਾਂ ਦੀਆਂ ਕਬਰੀ ਤੇ ਦੀਵੇ ਜਗਾਉਣੇ ਪੀਰਾਂ ਫਕੀਰਾਂ ਦੇ ਰੋਟ ਚੂਰਮੇਂ ਸੁਖਨ, ਕੁਠਾ ਖਾਨਾਂ ਤੇ ਸੁਲਤਾਨਾਏਂ ਸਦਾਉਨਾਂ ਨਗਾਹ ਧਰੇਂਕਲ ਜਾਣਾ ਆਦਿਕ ਦਸਦਾ ਹੈ ਕਿ ਦੇਸ ਦੇ ਮੁਸਲਮਾਨ ਹੋ ਜਾਣ ਵਿਚ ਥੋੜਾ ਹੀ ਫਰਕ ਸੀ ।

ਯਾਦ ਰਖੇਗਾ ਦੇਸ ਕਰਤਾਰ ਸਿੰਘਾ ਨੇ ਮਰਦ ਅਹਿਸਾਨ ਭੁਲਾਉਂਦਾ ਨ

ਵਾਕ ਕਵੀ

ਮਰ ਗਏ ਓਹ ਲੋਕ ਜੋ ਜਾਣਦੇ ਸਨ ਸਿੰਘ ਹੈਨ ਹਿੰਦ ਧਰਮ ਬਚਾਣ ਵਾਲੇ
ਪਰਉਪਕਾਰ ਉਤੇ ਸਿਰ ਲਾਉਨ ਵਾਲੇ ਹਿੰਦ ਰੁੜਦੀ ਨੂੰ ਬੰਨੇ ਲਾਨ ਵਾਲੇ
ਦੁਖੀ ਦੇਸ ਦਾ ਦੁਖ ਵੰਡਾਨ ਵਾਲੇ ਗੋ ਗਰੀਬ ਦਾ ਤਰਸ ਲਿਆਨ ਵਾਲੇ
ਨਾਲ ਜ਼ਾਲਮਾਂ ਜੰਗ ਮਚਾਨ ਵਾਲੇ ਉਤੇ ਮਾੜਿਆਂ ਰਹਿਮ ਕਮਾਨ ਵਾਲੇ
ਏਸ ਦੇਸ ਦੇ ਬਦਲੇ ਕਈ ਵਰ੍ਹਿਆਂ ਤੇਗਾਂ ਫੜਕੇ ਜੰਗ ਮਚਾਨ ਵਾਲੇ
ਮਾਰ ਮਾਰਕੇ ਜ਼ੁਲਮ ਹਟਾਨ ਵਾਲੇ ਧਰਤ ਖੂਨ ਦੇ ਨਾਲ ਨੁਲ੍ਹਾਨ ਵਾਲੇ
ਮਾਨਸ ਖਾਨਿਆਂ ਗਿਲਜ਼ਿਆਂ ਨਾਲ ਏਹੋ ਤੇਗ ਧਰਮ ਦੇ ਲਈ ਉਠਾਨ ਵਾਲੇ
ਦੇਸੀ ਔਰਤਾਂ ਬਦੀਆਂ ਬਚਿਆਂ ਨੂੰ ਕੈਦ ਜ਼ਾਲਮਾਂ ਵਿਚੋਂ ਛੁਡਾਨ ਵਾਲੇ
ਹੋਰ ਲੋਕਾਂ ਨੂੰ ਸੁਖੀ ਵਸਾਨ ਵਾਲੇ ਆਪ ਉਮਰਾ ਦੁਖੀ ਲੰਘਾਨ ਵਾਲੇ
ਤਰਸ ਦੇਸ ਦੀ ਖਾ ਉਲਾਦ ਉਤੇ ਬਚੇ ਆਪ ਕੁਰਬਾਨ ਕਰਾਨ ਵਾਲੇ
ਭਾਰਤ ਵਰਸ਼ ਦਰਖਤ ਨੂੰ ਹਰਾ ਭਰਾ ਕਰ, ਪਾ ਕੇ ਖੂਨ ਵਧਾਣ ਵਾਲੇ
ਹਿੰਦੂ ਧਰਮ ਸੀ ਬਕਰੀ ਸਮਝ ਏਹਨੂੰ੦ ਦੂ ਸ਼ੇਰਾਂ ਦੇ ਮੂੰਹ ਛੁਡਾਨ ਵਾਲੇ
ਜੀਉਂਦੇ ਲੋਕ ਓਹ ਹੋਨ ਤੇ ਆਪ ਦਸਨ ਇਹੋ ਸਿੰਘ ਜੋ ਧਰਮ ਰਖਾਨ ਵਾਲੇ
ਅਜ ਉਠ ਪਏ ਕ੍ਰਿਤਘਨ ਬਾਂਰੇ ਉਲਟ ਸਿੰਘਾਂ ਨੂੰ ਬੁਰਾ ਬਨਾਨ ਵਾਲੇ
ਗਲਾਂ ਨਾਲ ਕੰਧਾਰ ਨੂੰ ਫਤੇ ਕਰਦੇ ਕੁੰਡੇ ਰੰਨਾਂ ਤੋਂ ਰਾਤ ਮਰਵਾਨ ਵਾਲੇ
ਹੈ ਸਾਂ ਮੈਂ ਤੇ ਲਾਲਾ ਜੀ ਸਿਰਫ ਕਲੇ ਲਾਠੀ ਚੋਰ ਦੋ ਜਣੇਂ ਸੁਨਾਨ ਵਾਲੇ
ਚੂਹਾ ਰਾਤ ਖੜਕਾਏ ਜੇ ਭਾਂਦਿਆਂ ਨੂੰ ਬੁਕਲ ਵਿਚ ਮੂੰਹ ਤਾਂਈ ਛਪਾਨ ਵਾਲੇ
ਪਿੰਡਾਂ ਅਗ੍ਹਾਂ ਤੇ ਪੁਤਾ ਪਥਾਂਹ ਹੋ ਜਾ ਚੋਰ ਸੁਣਕੇ ਥਰ ਥਰਾਨ ਵਾਲੇ
ਦਿਨੇ ਸੁਟਦੇ ਬੁਕ ਪਏ ਮੋਢਿਆਂ ਤੋਂ ਸੋਟਾ ਖੜਕਿਆ ਰਾਤ ਮਰ ਜਾਨ ਵਾਲੇ
ਗਏ ਭੁਲ ਅਹਿਸਾਨ ਕਰਤਾਰ ਸਿੰਘਾ ਬਹੁਤੇ ਹੋ ਗਏ ਬੁਰਾ ਤਕਾਨ ਵਾਲੇ

ਅੰਗਰੇਜੀ ਰਾਜ ਦਾ ਅਮਨ

ਵਾਹਵਾਹ ਰਾਜਅੰਗਰੇਜ਼ਦਾਭਾਗ ਭਰਿਆਜਿਧੇ ਵਿਚਕੋਈਦੁਖ ਪਾਂਵਦਾ ਨਹੀਂ
ਸਭ ਲਖ ਹਜਾਰ ਅਸੀਸ ਦਿਹੋ ਜਾਲਮ ਅਸਾਂ ਨੂੰ ਕੋਈ ਸਤਾਂਵਦਾ ਨਹੀਂ

੦ਦਿਲੀ ਦੇ ਬਾਦਸ਼ਾਹ ਤੇ ਕਾਬਲ ਦੇ ਬਾਦਸ਼ਾਹ ।

ਦੇਸ ਅਮਨ ਤੇ ਚੈਨ ਦੇ ਨਾਲ ਵਸੇ ਕੋਈ ਕਾਬਲੋਂ ਚੜ੍ਹ ਕੇ ਆਂਵਦਾ ਨਹੀਂ
ਆਖੋ ਰਾਜਰਬਾ ਰਹੇ ਕਾਇਮ ਸਦਾ ਜਿਦੇ ਵਿਚ ਜ਼ਾਲਮ ਕੋਈ ਡਰਾਂਵਦਾ ਨਹੀਂ
ਨ ਸ਼ਰ੍ਹਾ ਦੇ ਫਤਵੇ, ਸਿਖਾ ਸ਼ਾਹੀ ਕੋਈ ਮਜ਼੍ਹਬੀ ਡਨ ਲਗਾਂਵਦਾ ਨਹੀਂ
ਨ ਭਾਜੜਾਂ ਲੁਟਾਂ ਨ ਬੁਰਛੇ ਗਰਦੀ ਕੋਈ ਮੰਦਰਾਂ ਤਾਈਂ ਗਰਾਂਵਦਾ ਨਹੀਂ
ਲੁਟਨ ਕਾਫਰਾਂ ਤਾਈਂ ਸਵਾਬ ਭਾਰਾ ਕੋਈ ਲਫਜ਼ ਜ਼ਬਾਨ ਤੇ ਲਿਆਂਵਦਾ ਨਹੀਂ
ਨਹੀਂ ਮਾੜੇ ਦੇ ਸਿਰ ਵੰਗਾਰ ਪੈਂਦੀ ਬਖਤਾਵਰਾਂ ਨੂੰ ਕੋਈ ਲੁਟਾਂਵਦਾ ਨਹੀਂ
ਘਰ ਘਰ ਆਰਾਮ ਤੇ ਐਸ਼ ਵਧੇ ਕੋਈ ਚੋਰ ਬਦਮਾਸ਼ ਅਕਾਂਵਦਾ ਨਹੀਂ
ਦੇਸ ਖੁਸ਼ੀ ਦੇ ਨਾਲ ਆਬਾਦ ਹੋਯਾ ਕੋਈ ਕਿਸੇ ਦਾ ਕੁਝ ਧਰਾਂਵਦਾ ਨਹੀਂ
ਰਬਾ ਕਾਇਮ ਰਖੀਂ ਨੇਕ ਬਾਦਸ਼ਾਹੀ ਜਿਦੇ ਵਿਚ ਕੋਈ ਦੁਖ ਉਠਾਂਵਦਾ ਨਹੀਂ
ਸ਼ੇਰ ਬਕਰੀ ਇਕ ਕਰਤਾਰ ਸਿੰਘਾ, ਜ਼ੋਰਾਵਰ, ਗਰੀਬ ਦੁਖਾਂਵਦਾ ਨਹੀਂ

### ਵਾਕ ਕਵੀ

ਐ ਖਾਲਸਾ ਪੰਥ ਭਰਾਓ ਮੇਰੇ ਨੇਕ ਨੀਯਤੀ ਤੁਸੀਂ ਰਖਾਓ ਸਦਾ
ਜਿਥੋਂ ਤਕ ਹੋਵੇ ਗਵਰਮਿੰਟ ਦਾ ਜੀ ਤਨੋਂ ਮਨੋਂ ਹੋ ਭਲਾ ਤਕਾਓ ਸਦਾ
ਕਰੋ ਖਿਦਮਤਾਂ ਪਾਉ ਆਰਾਮ ਚੰਗੇ ਰਯਤ ਹੋਣ ਦਾ ਹਕ ਨਭਾਓ ਸਦਾ
ਬਾਦਸ਼ਾਹ ਹੁੰਦੇ ਮਾਂ ਬਾਪ ਦੇ ਥਾਂ ਤੁਸੀਂ ਬਣੋ ਸਪੁਤ ਦਖਾਓ ਸਦਾ
ਨਾਵੇਂ ਗੁਰੂ ਜੀ ਦਾ ਬਚਨ ਯਾਦ ਰਖੋ ਇਕ ਛਿਨ ਨ ਦਿਲੋਂ ਭੁਲਾਓ ਸਦਾ
"ਟੋਪੀਵਾਲਾ ਭਲਾਪੁਰਸ਼ ਆਂਵਦਾ ਹੈ" ਗੁਰਬਚਨ ਨੂੰ ਪਾਲ ਦਖਾਓ ਸਦਾ
ਸਦਾ ਰਹੋ ਸਰਕਾਰ ਦੀ ਬਾਂਹ ਬਣੇ ਦੁਖ ਸੁਖ ਦਾ ਸਾਥ ਰਖਾਓ ਸਦਾ
ਕਰੋ ਆਪਣੇ ਹਕ ਅਦਾ ਸਾਰੇ ਰਿਜ਼ਕ ਫਜ਼ਲ ਤਰਕੀਆਂ ਪਾਓ ਸਦਾ
ਰਾਖੀ ਕਰੋ ਸਦਾ ਏਸ ਦਰਖਤ ਦੀ ਜੀ ਫਲ ਸੁਖੀ ਆਰਾਮ ਦੇ ਖਾਓ ਸਦਾ
ਬਣੇ ਰਹੋ ਤਾਂ ਨਿਮਕ ਹਲਾਲ ਨੌਕਰ ਰਾਜ ਭਗਤੀ ਤਈਂ ਕਮਾਓ ਸਦਾ
ਗਵਰਮਿੰਟ ਨੇ ਬਖਸ਼ੀਆਂ ਇਜ਼ਤਾਂ ਜੋ ਕਰ ਖਿਦਮਤਾ ਤੁਸੀਂ ਵਧਾਓ ਸਦਾ
ਸਦਾ ਨਿਮਕ ਹਲਾਲ ਕਰਤਾਰ ਸਿੰਘਾ ਬਣੇ ਰਹੋ ਤੇ ਫੈਦਾ ਉਠਾਓ ਸਦਾ

### ਬਾਰਾਂ ਮਿਸਲਾਂ ਦਾ ਰਾਜ

ਟੁਟਾ ਜਿਲਜਿਆਂ ਦਾ ਜੋਰ ਜੋਧ ਵਿਚੋਂ ਕਢੇ ਸਿੰਘਾ ਨੇ ਮਾਰ ਧਕਾ ਬੇਲੀ

ਰਾਜ ਲਿਆ ਪੰਜਾਬ ਦਾ ਸਾਂਭ ਸਾਰਾ ਜ਼ੋਰ ਜ਼ੁਲਮ ਨੂੰ ਦਿਤਾ ਹਟਾ ਬੇਲੀ
ਤਾਬੇਦਾਰੀਆਂ ਖਾਨਾਂ ਨੇ ਮੰਨ ਲਈਆਂ ਅਗੇ ਸਿੰਘਾਂ ਦੇ ਸੀਸ ਝੁਕਾ ਬੇਲੀ
ਰਾਏ ਕੋਟ, ਕਸੂਰ ਮਲੇਰ ਵਾਲੇ ਇਤਆਦ ਝੁਕੇ ਸਭੇ ਆ ਬੇਲ
ਜਮਨਾ ਅਟਕ ਤੋੜੀ ਦੇਸ ਮਲ ਲਿਆ ਬੈਠੇ ਤੇਗ ਦੇ ਜ਼ੋਰ ਦਬਾ ਬੇਲੀ
ਪਰਜਾ ਨਾਲ ਆਰਾਮ ਦੇ ਫੇਰ ਵਸੀ ਸਾਏ ਸਿੰਘਾਂ ਦੇ ਖੁਸ਼ੀ ਮਨਾ ਬੇਲੀ
ਪਈਆਂ ਭਾਜੜਾਂ ਫੇਰ ਨ ਕਦੇ ਆ ਕੇ ਬੰਦੋਬਸਤ ਕੀਤਾ ਸਿੰਘਾ ਭਾ ਬੇਲੀ
ਆਯਾ ਫੇਰ ਜ਼ਮਾਨ ਸ਼ਾਹ ਇਕ ਵੇਰੀ ਪੈਰ ਸਕਿਆ ਨ ਜਮਾ ਬੇਲੀ
ਚੌਥੇ ਹਿਸੇ ਦੇ ਵਿਚ ਓਹ ਲਿਖ ਦਿਤਾ ਓਹ ਪੜ੍ਹਿਓ ਤੁਸੀਂ ਮੰਗਾ ਬੇਲੀ
ਆਉਂਦਾ ਰਿਹਾ ਸਿਮਰੂ ਸ਼ਾਹ ਫਰਾਂਸੀਸੀ ਅੰਤ ਰਿਹਾ ਜਾਂਦਾ ਹਾਰ ਖਾ ਬੇਲੀ
ਖਾਂ ਅਬਦੁਲਾ ਵਜ਼ੀਰ ਭੀ ਦਿਲੀ ਵਾਲਾ ਆ ਆ ਗਿਆ ਦੁਖ ਪਾ ਬੇਲੀ
ਅੰਤ ਬਾਦਸ਼ਾਹੀਆਂ ਦੋਵੇਂ ਬੈਠ ਗਈਆਂ ਜ਼ੋਰ ਸਿੰਘਾ ਉਤੇ ਲਾ ਲਾ ਬੇਲੀ
ਵਾਹ ਬਹਾਦਰੀ ਏਸੇ ਦਾ ਨਾਮ ਭਾਈ ਇਤਫਾਕ ਹਿੰਮਤ ਹੈ ਸੁਨਾ ਬੇਲੀ
ਜਟਾਂ ਹਲਵਾਹਾਂ ਦੋ ਬਾਦਸ਼ਾਹੀਆਂ ਨਾਲ ਦਿਤੀਆਂ ਖਾਕ ਰਲਾ ਬੇਲੀ
ਕਾਬਲ ਦਿਲੀ ਦੀ ਕਰ ਕਮਾਨ ਢਿਲੀ ਸਿੰਘ ਬਣ ਗਏ ਬਾਦਸ਼ਾਹ ਬੇਲੀ
ਤੇਗ ਪਕੜਨੀ ਏਸੇ ਨੂੰ ਆਖਦੇ ਨੇ ਏਹ ਮਰਦ ਪੁਣਾ ਹੈ ਲਖਾ ਬੇਲੀ
ਏਹ ਕਾਬਲੀ ਰੇੜਕਾ ਮੁਕ ਗਿਆ ਹੁਣ ਸੁਣੋ ਅਗੇ ਦਿਲ ਲਾ ਬੇਲੀ
ਸਿੰਘਾਂ ਦੇਸ ਨੂੰ ਆਪਨੇ ਕਰ ਕਾਬੂ ਏਹਦੇ ਬਾਰਾਂ ਹਿਸੇ ਲਏ ਬਨਾ ਬੇਲੀ
ਬਾਹਰੀ ਬਾਂਈਂ ਹੋਯਾ ਦਲ ਖਾਲਸੇ ਦਾ ਮਲਾਂ ਮਲ ਬੈਠੇ ਸਭ ਭਰਾ ਬੇਲ
ਬਾਕਾਂ ਮਿਸਲਾਂ ਉਨ੍ਹਾਂ ਨੂੰ ਦੇਸ ਆਖੇ ਵਖੋ ਵਖ ਕਰ ਦਿਆਂ ਸੁਨਾ ਬੇਲੀ
ਜਥੇਦਾਰਾਂ ਦੇ ਥਾਂ ਟਕਾਨੇ ਸਾਰੇ ਲਿਖਾਂ ਨਾਲ ਪਰੇਮ ਸੁਧਾ ਬੇਲੀ
ਬਾਰਾਂ ਮਿਸਲਾਂ ਦਾ ਹਾਲ ਕਰਤਾਰ ਸਿੰਘਾ ਸੁਣੋ ਸਜਣੋ ਸੁਰਤ ਟਕਾ ਬੇਲੀ

## ਬਾਰਾਂ ਮਿਸਲਾਂ

ਪੈਹਲੀ ਭੰਗੀਆਂ ਦੂਜੀ ਨਕਯਾਂ ਵਾਲੀ ਸ਼ੁਕ੍ਰ ਚਕੀਆਂ ਦੀ ਤੀਜੀ ਜਾਨੀਏ ਜੀ
ਚੌਥੀ ਮਿਸਲ ਘਨਯਾ ਸ਼ਹੀਦ ਪੰਜਵੀਂ ਡਲ ਵਾਲੀਆਂ ਦੀਛੇਵੀਂ ਮਾਨੀਏ ਜੀ
ਨਸ਼ਾਨਾਂ ਸਤਵੀਂ,ਅਠ ਕ੍ਰੋੜੀਆਂ ਦੀਆਹਲੂਵਾਲੀਆਂ ਦੀਨਾਵੀਂ ਜਾਨੀਏ ਜੀ

ਮਿਸਲ ਦਸਵੀਂ ਆਹੀ ਫੈਜੁਲਾ ਪੁਰੀਆਂ ਰਾਮਗੜ੍ਹੀਆਂ ਯਾਰਵੀ ਭਾਨੀਏ ਜੀ
ਅਤੇ ਬਾਰ੍ਹਵੀ ਕਲਸੀਆਂ ਸਮਝ ਰਖੋ ਬਾਰ੍ਹਾਂ ਨਾਮ ਏਹ ਖਾਸ ਪਛਾਨੀਏ ਜੀ
ਵਖੋ ਵਖਰਾ ਹਾਲ ਕਰਤਾਰ ਸਿੰਘਾ ਸੁਣੋ ਖਾਲਸਾ ਕਰ ਮੇਹਰ ਬਾਨੀਏ ਜੀ

(੧) ਮਿਸਲ ਭੰਗੀਆਂ

ਦੂਯਾ ਛੰਦ ॥ ਏਹ ਮਿਸਲ ਸਭ ਤੋਂ ਸੀ ਵਡੀ ਜ਼ੋਰ ਏਸਦਾ ਭਾਰਾ। ਹਜ਼ਾਰ ਪੰਦ੍ਰਾਂ ਇਸਦੇ ਸਾਥੀ ਪੈਦਲ ਤੇ ਅਸਵਾਰਾ ॥ ਇਕ ਕ੍ਰੋੜ ਪੰਜਾਹ ਲਖ ਦਾ ਮੁਲਕ ਏਸ ਦੇ ਤਾਬੇ। ਦੂਰ ਦੂਰ ਤਕ ਏਸ ਮਿਸਲ ਨੇ ਜਾਏ ਪਰਗਣੇ ਦਾਬੇ ॥ ਪੋਠੋਹਾਰ ਸੁ ਰਾਵਲਪਿੰਡੀ, ਜੇਹਲਮ ਤੇ ਮੁਲਤਾਨੇ। ਸਿਆਲਕੋਟ ਗੁਜਰਾਤ ਝੰਗ ਸਨ ਏਸ ਮਿਸਲ ਦੇ ਠਾਨੇ ॥ ਚਨਯੋਟ ਲਾਹੌਰ ਸੁਧਾਸਰ ਆਦਿਕ ਵਿਚ ਪੰਜਾਬ ਪਛਾਨੋ। ਸਹਾਰਨ ਬੂੜੀਆਂ ਤੇ ਜਗਾਧਰੀ ਪੂਰਬ ਦੇਸ ਸੁਮਾਨੋ ॥ ਏਹ ਪਰਗਣੇ ਏਸ ਮਿਸਲ ਦੇ ਸੀ ਕਬਜੇ ਵਿਚ ਸਾਰੇ। ਜਥੇਦਾਰ ਸਰਦਾਰ ਭੰਗੀ ਸੀ ਬੀਰ ਬਹਾਦਰ ਭਾਰੇ ॥ ਏਸ ਮਿਸਲ ਦਾ ਪਹਿਲਾ ਆਗੂ ਭੋਮਾ ਸਿੰਘ ਦਾ ਬੇਟਾ । ਢਿਲੋਂ ਹਰੀ ਸਿੰਘ ਪੰਜ ਵੜੀਆਂ ਸਿਖੀ ਸਿਦਕ ਲਪੇਟਾ ॥ ਅੰਮ੍ਰਿਤ ਇਸ ਨੇ ਦੀਪ ਸਿੰਘ ਤੋਂ ਸਤਮਾਂ ਸੌ ਬਿਆਸੀ। ਛਕਿਆ ਫੇਰ ਸਿੰਘਾਂ ਦੇ ਦਲ ਦੇ ਨਾਲ ਹਮੇਸ਼ ਰਿਹਾ ਸੀ ॥ ਕਦਾਵਰ ਜਵਾਨ ਸੀ ਭਾਰਾ ਅਕਲ ਸ਼ਕਲ ਦਾ ਪੂਰਾ। ਪਰਗਟ ਹੋਯਾ ਵਿਚ ਸਿੰਘਾਂ ਦੇ ਬਲੀ ਬਹਾਦਰ ਸੂਰਾ ॥ ਭੰਗ ਹਮੇਸ਼ਾਂ ਪੀਂਦਾ ਬਹੁਤੀ ਲੋਕਾਂ ਤਾਈਂ ਪਲਾਂਦਾ । ਸਾਰਾ ਪੰਥ ਏਸ ਦੇ ਤਾਈਂ ()ਭੰਗੀ ਕਰ ਬੁਲਾਂਦਾ ॥ ਜੰਗਾਂ ਦੇ ਵਿਚ ਮੋਹਰੇ ਲੜ ਕੇ ਪਦ ਸਰਦਾਰੀ ਪਾਯਾ। ਮਿਲਤ, ਜ਼ੋਰ ਅਕਾਲ ਦੇ ਕਰਕੇ ਜਥੇਦਾਰ ਅਖਵਾਯਾ ॥ ਭਾਈ ਚਾਰਾ ਇਸ ਦਾ ਸਾਰਾ ਨਾਲ ਏਸ ਦੇ ਰਿਹਾ। ਏਸੇ ਕਰਕੇ ਜਥਾ ਏਸ ਦਾ ਭਾਰਾ ਝਟ ਹੋ ਗਿਆ ॥ ਥੜੇ ਬੜੇ ਸਰਦਾਰ ਏਸ ਨੇ ਅਪਨੇ ਨਾਲ ਰਲਾਏ।

()ਏਸਤੋਂ ਸਾਬਤ ਹੁੰਦਾ ਹੈ ਕਿ ਪੁਰਾਤਨ ਸਿੰਘਾਂ ਵਿਚ ਭੰਗ ਦਾ ਵਰਤਣਾ ਬਹੁਤ ਘਟਸੀ ਕਿਉਂਕਿ ਜੇ ਸਾਰੇ ਸਿੰਘ ਭੰਗ ਪੀਣ ਵਾਲੇ ਹੁੰਦੇ ਤਾਂ ਖਾਸ ਕਰਕੇ ਇਕ ਦਾ ਨਾਮ ਭੰਗੀ ਨ ਹੁੰਦਾ ਜਿਸ ਤਰਾਂ ਸਾਰੇ ਰੋਟੀ ਖਾਂਦੇ ਹਨ ਤਾਂ ਇਕ ਆਦਮੀ ਦਾ ਨਾਮ ਕਿਤੇ ਭੀ ਰੋਟੀ ਖਾਣਾ ਵਖਰਾ ਨਹੀਂ ਰਖਯਾ ਅਤੇ ਸਰਦਾਰ ਦੇ ਭੰਗ ਪੀਨ ਕਰਕੇ ਮਿਸਲ ਦਾ ਨਾਮ ਭੰਗੀਆਂ ਦੀ ਮਿਸਲ ਪੈ ਗਿਆ ਹੈ।

ਜੰਗ ਮਚਾਏ ਦੁਸ਼ਟ ਖਪਾਏ ਸੂਬੇ ਲਏ ਦਬਾਏ ॥ ਛਜਾ ਹਰਿ ਪੰਜ ; ਵੜੀਆਂ ਨਥਾ ਸਿੰਘ, ਮੀਹਾਂ ਹਰਿ ਜਾਨੋਂ। ਜਗਤ ਸਿੰਘ ਆਦਿ ਵਿਚ ਆਹੇ ਸੀ ਮਲਵਈ ਪਛਾਨੋਂ ॥ ਗੁਲਾਬ ਸਿੰਘ ਸੀ ਬੋਹੀਆਂ ਵਾਲਾ ਅਗਰ ਸਿੰਘ ਖੰਘੂੜਾ। ਸਿੰਘ ਗੁਰਬਖਸ਼ ਰੋੜਾਂ ਵਾਲਾ ਬਲੀ ਬਹਾਦਰ ਪੂਰਾ॥ ਸਾਉਣ ਸਿੰਘ ਰੰਧਾਵਾ ਰੋਸਾ ਠਾਕਰ ਸਿੰਘ ਸੁਜਾਤੀ । ਵਣੀਏ ਕਿਆਂ ਦਾ ਲਹਿਣਾਂ ਸਿੰਘ ਤੇ ਗੁਜਰ ਸਿੰਘ ਗੁਜਰਾਤੀ ॥ ਝੂੜੀਏ ਵਾਲੇ ਰਾਏ, ਨਾਨੂੰ ਸਿੰਘ ਚੈਨ ਪੁਰੀਆਂ ਹਰ ਤਾਰਾ। ਜਲਾਲਵਾਲੀਆ ਬਾਘ ਸਿੰਘ, ਹਠੀ ਤਪੀ ਜਪ ਵਾਰਾ ॥ ਰਾਏ ਸਿੰਘ ਸਰਾਏ ਵਾਲਾ ਤੇ ਕਰਮ ਸਿੰਘ ਸੀ ਛੀਨਾ। ਈਸਰ ਸਿੰਘ ਸੋੜੀਆਂ ਵਾਲਾ ਬਲੀ ਬੁਧ ਪਰਬੀਣਾ ॥ ਸੋਭਾ ਸਿੰਘ ਨਿਆਜ਼ ਬੇਗੀਆਂ ਕਰਮ ਸਿੰਘ ਸੀ ਖੋਸਾ। ਦੂਜਾ ਸੁਧਾ ਸਿੰਘ ਪਛਾਨੋਰਖੇਗੁਰੂ ਭਰੋਸਾ। ਦੀਵਾਨ ਸਿੰਘ ਕਲਾਸਵਾਲੇ ਦਾ ਜ਼ਾਤ ਬਾਜਵਾ ਜਾਨੋਂ। ਹਰੀ ਸਿੰਘ ਦਾ ਏਹ ਪੁਤਰੇਲਾ ਸੁੰਦਰ ਬਲੀ ਪਛਾਨੋਂ ॥ ਇਤਿਆਦਕ ਸਰਦਾਰ ਚੋਣਵੇਂਇਸ ਮਿਸਲ ਦੇ ਆਹੇ। ਜੰਗਾਂ ਦੇ ਵਿਚ ਮੋਹਰੇ ਏਹਨਾਂ ਘਾਣ ਵੈਰੀਆਂ ਲਾਹੇ ॥ ਸੋ ਤਾਂ ਹਾਲ ਪਿਛੇ ਲਿਖ ਆਯਾ ਪੜ੍ਹਨ ਸੁਣਨ ਸਿੰਘ ਸਾਰੇ। ਹਰੀ ਸਿੰਘ ਨੇ ਕੰਮ ਪੰਥ ਵਿਚ ਕੀਤੇ ਚੰਗੇ ਭਾਰੇ ॥ ਦੂਰ ਦੂਰ ਤਕ ਹਰੀ ਸਿੰਘ ਨੇ ਚੜ੍ਹ ਚੜ੍ਹ ਮੁਲਕ ਦਬਾਯਾ। ਰਾਜਧਾਨੀ ਸ੍ਰੀ ਅੰਮ੍ਰਿਤਸਰ ਨੂੰ ਇਸ ਨੇ ਖਾਸ ਬਣਾਯਾ॥ ਸੰਮਤ ਠਾਰਾਂ ਸੌ ਤਿੰਨ ਉੱਤੇ ਕਟੜਾ ਇਕ ਵਸਾਯਾ। ਹਰੀ ਸਿੰਘ ਦਾ ਕਟੜਾ ਉਸ ਲੋਕਾਂ ਵਿਚ ਸਦਾਯਾ॥ ਠਾਰਾਂ ਸੌ ਸਤਾਈ ਨੂੰ ਜਾਂ ਮਹਾਰਾਜੇ ਪਟਿਆਲੇ। ਹਾਂਸੀ ਗਿਰਦੇ ਨਾਲ ਭਟੀਆਂ ਜੰਗ ਜਗਲ ਜਾ ਡਾਲੇ॥ ਹਰੀ ਸਿੰਘ ਰਾਜੇ ਦੀ ਮਦਦ ਲੜਨ ਉਥਾਈ ਗਿਆ । ਨਾਲ ਗੋਲੀ ਦੇ ਵਿਚ ਜੰਗ ਦੇ ਮਰ ਕੇ ਓਥੇ ਰਿਹਾ ॥ ਪੁਤਰ ਉਸ ਦੇ ਪੰਜ ਪਿਛੇ ਮੁੜ ਰਹੇ ਮੁਲਕ ਦੇ ਵਾਲੀ। ਝੰਡਾ ਸਿੰਘ ਗੰਡਾ ਸਿੰਘ ਤੀਜਾ ਚੜ੍ਹਤ ਸਿੰਘ ਸਮ ਬਾਲੀ॥ ਦੇਸੂ ਸਿੰਘ ਦੀਵਾਨ ਸਿੰਘ ਏਹ ਪੰਜ ਬੇਟੇ ਮਾਨੋਂ ॥ ਪਰ ਸਰਦਾਰ ਮਿਸਲ ਦਾ ਬਣਿਆ ਝੰਡਾ ਸਿੰਘ ਪਛਾਨੋਂ ॥ ਮਿਸਲ ਵਧਾਈ ਇਸ ਨੇ ਚੰਗੀ ਮਾਰੇ ਜੰਗ

ਕਰਾਰੇ । ਡੇਰੇ ਗਾਜ਼ੀ ਖਾਂ ਤਕ ਇਸ ਨੇ ਦੇਸ ਦਬਾਏ ਸਾਰੇ ॥ ਅੰਮ੍ਰਿਤਸਰ ਵਿਚ ਕਿਲ੍ਹਾ ਬਨਾਯਾ ਵਡਾ ਬਾਗ ਲਵਾਯਾ । ਠਾਰਾਂ ਸੌ ਉਨੱਤੀ ਨੂੰ ਮੁੜ ਕਟੜਾ ਇਕ ਵਸਾਯਾ ॥ ਠਾਰਾਂ ਸੈ ਅਕੱਤੀ ਨੂੰ ()ਏਹ ਊਧੋਚਕ ਜਾ ਮਰਿਆ । ਜੈ ਸਿੰਘ ਮਿਸਲ ਘਨੀਆਂ ਪਾਸੋਂ ਕੰਮ ਅਵੱਲਾ ਸਰਿਆ ॥ ਝੰਡਾ ਸਿੰਘ ਦੇ ਪਿਛੋਂ ਮਿਸਲ ਆ ਗੰਡਾ ਸਿੰਘ ਸੰਭਾਲੀ । ਸੀ ਹੁਸ਼ਿਆਰ ਸਿਆਣਾ ਚੰਗਾ ਰੌਣਕ ਕਰ ਵਖਾਲੀ ॥ ਓੜਕ ਏਹ ਪਠਾਨਕੋਟ ਜਾ ਤਾਰਾ ਸਿੰਘ ਨਾਲ ਲੜਿਆ । ਓਥੇ ਮੌਤ ਗਈ ਖਾ ਇਸ ਨੂੰ ਨਾਲ ਗੋਲੀ ਦੇ ਮਰਿਆ ॥ ਇਸ ਦੇ ਬਾਦ ਚੜ੍ਹਤ ਸਿੰਘ ਇਸਦਾ ਛੋਟਾ ਭਾਈ ਐਠਾ । ਸਾਂਭ ਮਿਸਲ ਸਰਦਾਰ ਉਹ ਬਣਿਆਂ ਗਦੀ ਉਪਰ ਬੈਠਾ ॥ ਅੰਮ੍ਰਿਤ-ਸਰ ਦੇ ਵਿਚ ਏਸ ਭੀ ਕਟੜਾ ਇਕ ਵਸਾਯਾ । ਚੜ੍ਹਤ ਸਿੰਘ ਦਾ ਕਟੜਾ ਹੈ ਓਹ ਗਿਣਤੀ ਦੇ ਵਿਚ ਆਯਾ ॥ ਮਾਂਹ ਸਿੰਘ ਦੇ ਨਾਲ ਚੜ੍ਹਤ ਹਰ ਸਰਾਂ ਖਵਾਜੇ ਲੜਿਆ । ਹਾਰੀ ਮਿਸਲ ਭੰਗੀਆਂ ਉਥੇ ਇਹ ਗੋਲੀ ਖਾ ਮਰਿਆ ॥ ਇਹ ਸ਼ਰਾਬ ਪੀਂਦਾ ਸੀ ਬਹੁਤੀ ਰਹਿੰਦਾ ਵਿਚ ਬਿਹੋਸ਼ੀ । ਮਿਸਲ ਭੰਗੀਆਂ ਦੀ ਘਟ ਗਈ ਰਹੀ ਕਲਾ ਨ ਓਸੀ ॥ ਇਸਦੇ ਪਿਛੋਂ ਫਿਰ ਸਰਦਾਰੀ ਦੇਸੂ ਸਿੰਘ ਨੇ ਪਾਈ । ਅੜਬ ਪੁਣੇ ਤੇ ਗੀਦੀਪਨ ਵਿਚ ਇਸਨੇ ਸੋਗ ਘਟਾਈ ॥ ਠਾਰਾਂ ਸੋ ਛਤਾਲੀ ਨੂੰ ਮੁੜ ਖਾਂ ਮੁਜ਼ਫਰ ਚੜ੍ਹਿਆ । ਖੋਹ ਲਈ ਮੁਲਤਾਨ ਓਸ

( )ਜੰਮੂ ਵਾਲੇ ਰਾਜੇ ਰਣਜੀਤ ਦੇਉ ਨੇ ਆਪਣੇ ਵਡੇਬੇਟੇ ਨਾਲ ਬਿਗੜਕੇ ਛੋਟੇਬੇਟੇ ਦਲਲ ਸਿੰਘ ਨੂੰ ਗਦੀ ਦੇਣੀ ਚਾਹੀ, ਤਾਂ ਉਸਦੇ ਵਡੇ ਬੇਟੇ ਨੇ ਚੜ੍ਹਤ ਸਿੰਘ ਸੁਕ੍ਰ ਚਕੀਏ ਤੇ ਘਨਈਏ ਸਰਦਾਰਾ ਨੂੰ ਆਪਣੀ ਮਦਦੇ ਸਦਿਆ, ਓਧਰ ਰਾਜੇ ਰਣਜੀਤ ਦਿਓ ਨੇ ਆਪਣੀ ਮਦਦੇ ਭੰਗੀ ਸਰਦਾਰਾ ਨੂੰ ਬੁਲਾ ਲਿਆ ਇਹਨਾ ਦੋਹਾਂ ਦਲਾਂ ਦਾ ਟਾਕਰਾ ਤਹਸੀਲ ਜ਼ਫਰਵਾਲ ਉਧੋ ਚਕ ਨਗਰ ਪਾਸ ਹੋ ਪਿਆ ਤੇ ਖਿਚੋ ਖਿਚੀ ਵਿਚ ਆਪੋ ਵਿਚ ਲੜ ਪਏ, ਲੜਾਈ ਵਿਚ ਚੜ੍ਹਤ ਸਿੰਘ ਆਪਣੀ ਬੰਦੂਕ ਦੀ ਨਾਲੀ ਫਟਨੇ ਕਰਕੇ ਮਰ ਗਿਆ ਤੇ ਝੰਡਾ ਸਿੰਘ ਨੂੰ ਜੈ ਸਿੰਘ ਨੇ ਸ਼ਕਾਰ ਖੇਲਣ ਗਏ ਨੂੰ ਓਸ ਦੇ ਨਕਰ ਚੂਹੜੇ ਪਾਸੋਂ ਮਰਵਾ ਦਿਤਾ ।

ਏਸੇ ਸਰਦਾਰ ਝੰਡਾ ਸਿੰਘ ਖਵਾਜੇ ਹਮੀਦ ਖਾਂ ਦੀ ਸਰਾਂ ਵਾਲੇ ਨਵਾਬ ਜਹਾਨ ਖਾਂ ਨੂੰ ਜਿਤ ਕੇ ਓਸਪਾਸੋਂ ਹੋਰਤੋਪਾਂ ਭੀ ਤੇਇਕ ਜਮਜਮ ਨਾਮੇ ਦੀ ਤੋਪ ਖੋਹਆਂਦੀ ਸੀਜੋ ਹੁਣ ਭੰਗੀਆਂ ਦੀ ਤੋਪਸਦਾਂਦੀ ਹੈ।ਸਰਦਾਰ ਗੁਲਾਬ ਸਿੰਘ ਭੰਗੀ ਦੇ ਮਰੇ ਪਿਛੋਂ ਓਸਦੀ ਸਰਦਾਰੀ ਮਾਈ ਸੁਖਾਂ ਤੋਂ ਮਹਾਰਾਜੇ ਰਣਜੀਤ ਸਿੰਘ ਨੇ ਜੰਗ ਕਰ ਕੇ ਖੋਹ ਲਈ ਜੋ ਹੁਣ ਲਾਹੌਰ ਅਜਾਇਬ ਘਰ ਦੇ ਸਾਹਮਣੇ ਖੜੀ ਹੈ ।

ਨੇ ਦੇਸੂ ਸਿੰਘ ਲੜ ਮਰਿਆ ॥ ਬੇਟੇ ਇਸਦੇ ਕਰਮ ਸਿੰਘ ਨੇ ਚੰਗੀ ਮਿਸਲ ਸੰਭਾਲੀ। ਮੁਲਕ ਵਧਾਯਾ ਫੇਰ ਏਸ ਨੇ ਪਿਛਲੀ ਕਸਰ ਨਕਾਲੀ ॥ ਏਹ ਸਰਦਾਰ ਬਹਾਦਰ ਚੰਗਾ ਦੂਲੋ ਇਸ ਅਖਵਾਯਾ। ਮਾਂਹ ਸਿੰਘ ਤੋਂ ਦੇਸ ਛੁਡਾਯਾ ਬਹੁਤੀ ਵੇਰ ਭਜਾਯਾ। ਅੰਮ੍ਰਿਤਸਰ ਦੇ ਵਿਚ ਏਸ ਭੀ ਕਟੜਾ ਇਕ ਵਸਾ ਕੇ। ਦੂਲੋ ਵਾਂਲਾ ਨਾਮ ਓਸ ਦਾ ਧਰਿਆ ਖਾਸ ਸੁਣਾਕੇ ॥ ਠਾਰਾਂ ਸੌ ਉਨਵੰਜਾ ਦੇ ਵਿਚ ਮਾਂਹ ਸਿੰਘ ਨਾਲ ਲੜਿਕੇ। ਜਾਇ ਵਸਿਆ ਗੁਰਪੁਰੀ ਬਿਚ ਕੰਮ ਹਛੇਰੇ ਕਰਕੇ॥ਬਾਹਦ ਏਸਦੇ ਛੋਟਾ ਭਾਈ ਸਿੰਘ ਗੁਲਾਬ ਪਛਾਨੋ। ਬਣ ਸਰਦਾਰ ਗਿਆ ਪਰ ਪੀਂਦਾ ਬੜੀ ਸ਼ਰਾਬ ਸੁ ਮਾਨੋ ॥ ਗਰਕ ਸ਼ਰਾਬ ਕੀਤਾ ਚਾ ਉਸ ਨੂੰ ਕਾਰਬਾਰ ਨ ਚਲੇ। ਕਾਰ ਦਾਰ ਹੋ ਆਕੀ ਬੈਠ ਹੋ ਗਏ ਕਲੇਕਲੇ ॥ ਮਲ ਲਾਹੌਰ ਲਈ ਮਹਾਰਾਜੇ ਹੋਰ ਪਰਗਨ ਖੁਸੇ। ਠਾਰਾਂ ਸੌ ਛਪੰਜਾ ਨੂੰ ਏਹ ਚੜ੍ਹਿਆ ਹੋਕੇ ਗੁਸ ॥ ਨਾਲ ਪਠਾਨ ਕਸੂਰੀ ਲਏ ਸਿੰਘ ਸਰਦਾਰ ਰਲਾਏ। ਗੁਸਾ ਖਾ ਰਣਜੀਤ ਸਿੰਘ ਤੇ ਚੜ੍ਹਕੇ ਸਾਰੇ ਆਏ ॥ ਪਾਸ ਭਸੀਣ ਹੋਯਾ ਜੰਗ ਥੋੜਾ ਰਾਤ ਪਈ ਮੁੜ ਆਕੇ। ਸ਼ੁਗਲ ਉਡਾਵਨ ਲਗੇ ਭੰਗੀ ਮਜਲਸ ਖ਼ੂਬ ਜਮਾਕੇ ॥ ਏਨੀ ਪੀ ਸ਼ਰਾਬ ਏਹ ਸੁਤਾ ਜਾਗ ਅਜੇ ਨ ਆਈ। ਮਰਿਆ ਵੇਖ ਗਏ ਨਠ ਸਾਰੇ ਜਿਤ ਮਹਾਰਾਜੇ ਪਾਈ। ਗੁਰਦਿਤ ਸਿੰਘ ਸੁ ਬੇਟਾ ਇਸ ਦਾ ਛੋਟਾ ਪਿਛੇ ਰਿਹਾ। ਮਾਲ ਮੁਲਕ ਰਣ-ਜੀਤ ਸਿੰਘ ਨੇ ਸਾਰਾ ਹੀ ਖੋਹ ਲਿਆ ॥ ਮਾਈ ਸੁਖਾਂ ਪੁਤਰ ਲੈਕੇ ਰਾਮਗੜ੍ਹ ਜਾ ਰਹੀ। ਜੋਧ ਸਿੰਘ ਨੇ ਕਰਕੇ ਸੇਵਾ ਸ਼ਾਬਾਸ਼ੇ ਪਾ ਲਈ ॥ ਏਹ ਸਰਦਾਰ ਚੁਰਾਸੀ ਸੰਮਤ ਪੰਜਵੜ ਦੇ ਵਿਚ ਰਹਿਕੇ। ਸੁਵਰਗਵਾਸ ਹੋਯਾ ਮੁੜ ਓਥੇ ਦੁਖ ਤਸੀਹੇ ਸਹਿਕੇ ॥ ਪਿਛੇ ਰਹੀ ਔਲਾਦ ਏਸ ਦੀ ਥੋੜਾ ਪਾਸ ਗੁਜ਼ਾਰਾ। ਪੰਜਵੜ ਮਾਝੇ ਦੇ ਵਿਚ ਵਸਣ ਕਰਨ ਜ਼ਿਮੀਂ ਦੀ ਕਾਰਾ ॥ ਨਾਮ ਰਿਹਾ ਕਰਤਾਰ ਸਿੰਘਾ ਜਗ ਓਹ ਬਹਾਦਰ ਮਰ ਗਏ। ਲਿਖੀ ਕਿਤਾਬਾਂ ਦੇ ਵਿਚ ਰਹਿਸੀ ਜੋ ਕੁਝ ਨੇਕੀ ਕਰ ਗਏ ॥ ੧ ॥

## (੨) ਮਿਸਲ ਰਾਮਗੜ੍ਹੀਆਂ

ਦੋਹਿਰਾ:—ਏਸ ਮਿਸਲ ਦੇ ਮੁਖ ਜੋ ਹੈ ਸਨ ਉਹ ਤਖਾਨ।

ਸੈਦ ਬੇਗ ਪਿੰਡ ਉਨ੍ਹਾਂ ਦਾ ਜ਼ਿਲਾ ਲਾਹੌਰ ਪਛਾਨ ॥
ਕਬਿਤ ॥ ਇਨ੍ਹਾਂ ਦਾ ਸੀ ਵਡਾ ਜਾਨ ਖਾਸ ਹਰਦਾਸ ਸਿੰਘ ਗੁਰੂ ਦਸਮੇਸ਼ ਸੰਗ ਰਿਹਾ ਸਦਾ ਮਾਨੀਏਂ । ਓਸ ਦਾ ਸੀ ਬੇਟਾ ਭਗਵਾਨ ਸਿੰਘ ਸੂਰਬੀਰ ਬੰਦੇ ਦਿਆਂ ਜੰਗਾਂ ਵਿਚ ਰਿਹਾ ਸੋ ਪਛਾਨੀਏਂ॥ਬੇਟੇ ਪੰਜ ਏ ਸੀ ਤਾਰਾ ਸਿੰਘ ਮਾਲੀ ਸਿੰਘ ਜਸਾ ਤੇ ਖੁਸ਼ਹਾਲ ਜੈ ਸਿੰਘ ਸੋ ਠਾਨੀਏਂ। ਬੰਦੇ ਨਾਲੋਂ ਜਦੋਂ ਸਿੰਘ ਫਟ ਗਏ ਕਰਤਾਰ ਸਿੰਘਾ ਏਹ ਜਾ ਲਾਹੌਰ ਰਹੇ ਸੂਬੇ ਅਗਵਾਨੀਏ ॥ ਕਬਿਤ ॥ ਚੰਗੇ ਚੰਗੇ ਕੰਮ ਏਹਨਾਂ ਕੀਤੇ ਰਹਿ ਲਾਹੌਰ ਵਿਚ ਅਪਨਾ ਭੀ ਦਿਨੋਂ ਦਿਨ ਤੇਜ ਚਾ ਵਧਾਯਾ ਸੀ। ਨਾਦਰ ਦੀ ਲੁਟ ਮਾਰ ਵਿਚ ਖਾਂ ਬਹਾਦਰ ਨੂੰ ਏਹਨਾਂ ਹੀ ਭਰਾਵਾਂ ਜਾਨ ਹੀਲ ਕੇ ਬਚਾਯਾ ਸੀ ॥ ਓਸੇ ਹੀ ਬਹਾਦਰੀ ਦੇ ਵਿਚ ਸੂਬੇ ਇਨ੍ਹਾਂ ਤਾਈਂ ਪੰਜ ਪਿੰਡ ਦੇ ਸਰਦਾਰ ਚਾ ਬਚਾਯਾ ਸੀ। ਵਲਾ ਨਾਲ ਵੇਰਕਾ ਤੇ ਤੁੰਗ,ਸੁਲਤਾਨ ਵਿੰਡ ਚਬਾ ਕਰਤਾਰ ਸਿੰਘਾ ਪੰਜਵਾਂ ਰਲਾਯਾ ਸੀ॥ ਕਬਿਤ ॥ ਜਸਾ ਸਿੰਘ ਹੋਯਾ ਬੀਰ ਬਾਂਕਰਾ ਜਵਾਨ ਬਲੀ ਜੰਗਾ ਦਾ ਸੀ ਮੋਹਰੀ ਖੁਸ਼ੀ ਜ਼ਾਲਮਾਂ ਨੂੰ ਮਾਰ ਕਰ। ਰਹੇ ਏਹ ਭਰਾ ਪੰਜੇ ਤਾਬੇ ਸਦਾ ਸੂਬਿਆਂ ਦੀ ਵਧ ਅਕਬਾਲ ਗਿਆ ਜੋਰ ਤਲਵਾਰ ਕਰ ਅੰਤ ਮੀਰ ਮੰਨੂੰ ਰਾਮ ਗੜ੍ਹ ਜਦ ਜੰਗ ਪਾਯਾ ਜਸਾ ਸਿੰਘ ਹੋਰੀ ਆਏ ਲੜਨ ਮਨੋਂ ਧਾਰ। ਸਾਰੇ ਏਹ ਭਰਾ ਜਾ ਖਾਲਸੇ ਨੂੰ੦ ਮਿਲ ਪਏ ਧਰਮ ਤੋਂ ਵਖ ਹੋਣਾ ਬੁਰਾ ਏਹ ਵਚਾਰ ਕਰ ॥

ਦੋਹਿਰਾ:—ਸੂਬੇ ਏਸੇ ਗਲ ਤੋਂ ਬਹੁਤਾ ਗੁਸੇ ਹੋ।
ਪੰਜੇ ਪਿੰਡ ਜਾਗੀਰ ਦੇ ਲਏ ਇਨ੍ਹ ਦੇ ਖੋਹ ॥
ਦੋਹਿਰਾ:—ਸਿੰਘਾਂ ਜਸਾ ਸਿੰਘ ਦਾ ਕੀਤਾ ਬਹੁਕਾ ਮਾਨ।
ਦਿਤਾ ਉਸ ਨੂੰ ਰਾਮਗੜ ਬਲੀ ਬਹਾਦਰ ਜਾਨ ॥
ਦੋਹਿਰਾ:—ਰਾਮ ਗੜ੍ਹੀਆ ਉਸ ਨੂੰ ਲਗੇ ਸਿੰਘ ਬੁਲਾਨ।
ਹੁਣ ਸਾਰੇ ਅਖਵਾਉਂਦੇ ਰਾਮਗੜ੍ਹੀਏ ਤਰਖਾਨ ॥
ਦੋਹਿਰਾ:—ਰਚੀਆਂ ਮਿਸਲਾਂ ਖਾਲਸੇ ਵਖ ਜਥੇ ਹੋਏ ਆਨ ॥

੦ਦੇਖੋ ਏਸ ਪੁਸਤਕ ਦਾ ਸਫਾ ੪੨ ਤੇ॥

## ਰਾਮਗੜ੍ਹੀਆਂ ਨੇ ਅਪਨੀ ਲਈ ਮਿਸਲ ਫਿਰ ਠਾਨ ॥

ਕਬਿਤ ॥ ਖਾਲਸੇ ਦੇ ਨਾਲ ਮਿਲ ਬੜੇ ਬੜੇ ਜੰਗ ਮਾਰੇ ਅਹਿਮਦ ਤੈਮੂਰ ਦਿਆਂ ਹਲਿਆ ਨੂੰ ਤੋੜਿਆ। ਪੂਰਬ ਨੂੰ ਲੁਟਿਆ ਸਰਹੰਦ ਤਾਈਂ ਕੁਟਿਆ ਜਲੰਧਰ ਨੂੰ ਪੁਟਿਆ ਤੇ ਬਹੁਤਾਂ ਧਨ ਜੋੜਿਆ। ਚਾਰ ਕੂ ਹਜ਼ਾਰ ਅਸਵਾਰ ਨਾਲ ਰਖ ਲਿਆ ਤੇਗਾਂ ਮਾਰ ਗਿਲਜਿਆਂ ਦਾ ਮੂੰਹ ਚੰਗਾ ਮੋੜਿਆ। ਪਿਛੇ ਲਿਖ ਆਯਾ ਸਾਰੇ ਜੰਗ ਕਰਤਾਰ ਸਿੰਘਾ ਸਾਰਿਆਂ ਨੇ ਰਲ ਜੋਰ ਤੁਰਕਾਂ ਦਾ ਤੋੜਿਆ ॥ ਕਬਿਤ ॥ ਮੁਲਕ ਦੀ ਵੰਡ ਜਦੋਂ ਖਾਲਸੇ ਨੇ ਕਰ ਲਈ ਮਲ ਲਿਆ ਇਹਨਾਂ ਨੇ ਭੀ ਤਲਕਾ ਏ ਜਾਣੀਏਂ। ਮਨੀ ਵਾਲ, ਮਿਰਹੀ, ਨਰਾਲਾ ਤੇ ਦਬੌਨ, ਝੌਰਾ ਮੇਘੋ ਵਾਲੇ ਉਰ ਮੁਰ ਟਾਂਡਾ ਭੀ ਬਖਾਨੀਏਂ। ਸਰੀਂਹ ਤੇ ਮਿਆਣੀ ਗੁਰਦਾਸਪੁਰ ਦੀਨਾਨਗਰ ਕਲਾਨੌਰ ਕਾਦੀਆਂ ਬਟਾਲਾ ਸ਼ਹਿਰ ਮਾਨੀਏਂ। ਹੋਰ ਹਲਵਾਰਾ ਤੇ ਦਮਾਲਾ ਕਰਤਾਰ ਸਿੰਘਾ ਪੰਦਰਾਂ ਸੌ ਲਖ ਦੇਏ ਪਰਗਨੇ ਪਛਾਨੀਏਂ ॥ ਕਬਿਤ ॥ ਜਸਾ ਸਿੰਘ ਸੂਰਬੀਰ ਦਲਾਂ ਦਾ ਸੀ ਮੋਹਰੀ ਭਾਰਾ ਮਿਸਲ ਵਧਾਈ ਏਸ ਜ਼ੋਰ ਬਹੁਤਾ ਫੜਿਆ। ਰਹੀ ਆਹਲੂਵਾਲੀਆਂ ਦੇ ਨਾਲ ਖਟਾਪਟੀ ਭਾਰੀ ਇਕ ਵਾਰੀ ਜਸਾ ਸਿੰਘ ਤਾਈਂ ਫੜ ਖੜਿਆ। ਫੇਰ ਰਲ ਪੰਥ ਨੇ ਛੁਡਾਯਾ ਰਾਮਗੜ੍ਹੀਏ ਤੋਂ ਏਸੇ ਅਭਿਮਾਨ ਓਹਨੂੰ ਉਤ੍ਹਾਂ ਚੁਕ ਖੜਿਆ। ਕਾਂਗੜੇ ਦਾ ਰਾਜਾ ਤੇ ਘਨ੍ਹਈਏ ਕਰਤਾਰ ਸਿੰਘਾ ਕਈ ਵਾਰੀ ਲੜੇ ਏਹ ਓਹਨਾਂ ਤੋਂ ਨ ਹਰਿਆ ॥ ਕਬਿਤ ॥ ਜਸਾ ਸਿੰਘ ਪਾਸੋਂ ਸਰਦਾਰ ਸਾਰੇ ਡਰਦੇ ਸੀ ਮਿਲ ਕੇ ਘਨਈਆ ਆਹਲੂ ਵਾਲੀਆਂ ਨੇ ਆ ਕੇ ਮਾਂਹ ਸਿੰਘ ਰਾਜੇ ਸੰਸਾਰ ਚੰਦ ਮਿਲ ਏਹਨਾਂ ਕਢ ਦਿਤੇ ਦੇਸੋਂ() ਜਸਾ ਸਿੰਘ ਨੂੰ ਧਕਾਕੇ। ਚਾਰ ਕੂ ਹਜ਼ਾਰ ਅਸਵਾਰ ਕਰਤਾਰ

---

()ਏਸ ਸਰਦਾਰ ਨੇ ਅਪਨੇ ਜ਼ੋਰ ਦੇ ਗੁਮਾਨ ਵਿਚ ਆ ਕੇ ਕਿਸ ਨਾਲ ਨ ਰਖੀ ਤੇ ਸਗੋਂ ਹੋਰਨਾ ਮਿਸਲਾਂ ਵਾਲਿਆਂ ਦੇ ਪਰਗਨੇ ਮਲਨ ਲਗ ਪਿਆ। ਤਾਈਏਂ ਬਹੁਤਿਆਂ ਸ੍ਰਦਾਰਾਂ ਨੇ ਰਲਕੇ ਏਸ ਦੇ ਨਾਲ ਸੰ: ੧੮੩੩ ਨੂੰ ਭਾਰਾ ਜੰਗ ਆ ਪਾਯਾ ਜਿਸ ਵਿਚ ਤਾਰਾ ਸਿੰਘ ਜਸਾ ਸਿੰਘ ਦਾ ਭਰਾ ਮਾਰਿਆ ਗਿਆ ਤ ਖੁਸ਼ਹਾਲ ਸਿੰਘ ਬੜਾ ਜ਼ਖਮੀ ਹੋ ਗਿਆ ਅੰਤ ਨੂੰ ਦੇਸ ਛਡਕੇ ਮਹਾਰਾਜੇ ਪਟਿਆਲੇ ਪਾਸ ਜਾ ਰਿਹਾ ਓਥ ਏਸ ਨੇ ਮ: ਅਮਰ ਸਿੰਘ ਦੇ ਬੜੇ ਬੜੇ ਵਿਰੋਧੀ ਹਰਾਕੇ ਰਸਤਾ ਸਾਫ ਕਰ ਦਿਤਾ।

ਸਿੰਘਾਂ ਨਾਲ ਲੈ ਕੇ ਰਿਹਾ ਪਟਿਆਲੇ ਵਿਚ ਜਾਕੇ। ਦਾਦਰੀ ਪਾਟੋਦੀ ਤੇ ਦੁਜਾਨੇ ਦਿਆਂ ਹਾਕਮਾਂ ਨੂੰ ਸਿਧਾ ਚਾਇ ਕੀਤਾ ਈਨ ਰਾਜੇ ਦੀ ਮਨਾਕੇ॥

ਦੋਹਿਰਾਃ—ਰਾਮਗੜ੍ਹੀਆਂ ਦੀ ਮਿਸਲ ਜਦ ਕਢੀ ਦੇਸੋਂ ਧਕ।
ਮਿਸਲ ਘਨਈਆਂ ਜ਼ੋਰ ਫੜ ਕੀਤੇ ਕੰਮ ਨਝੱਕ॥
ਦੋਹਿਰਾ:—ਮਾਂਹ ਸਿੰਘ ਦੇ ਪਰਗਨੇ ਜੈ ਸਿੰਘ ਲਏ ਦਬਾ।
ਸੰਸਾਰ ਚੰਦ ਦੇ ਮੁਲਕ ਭੀ ਦਿਤੀ ਲੁਟ ਮਚਾ॥

ਕਬਿਤ॥ ਰਲ ਏਹਨਾਂ ਦੋਹਾਂ ਨੇ ਘਨਈਆਂ ਪਾਸੋਂ ਤੰਗ ਹੋ ਕੇ ਜਸਾ ਸਿੰਘ ਤਾਈਂ ਮੁੜ ਏਧਰ ਬੁਲਾਂਯਾ। ਉਸ ਨੂੰ ਭੀ ਦੁਖ ਹੈਸੀ ਦੇਸ ਛਡ ਜਾਵਨੇ ਦਾ ਠੀਕ ਵੇਲਾ ਵੇਖਕੇ ਉਹ ਝਟ ਪਟ ਆਯਾ। ਆਨ ਕੇ ਵਟਾਲੇ ਪਾਸ ਭਾਰੀ ਜੰਗ ਪਾਇਉ ਨੇ ਜੈ ਸਿੰਘ ਘਨਈਏ ਤਾਈਂ ਮਾਰ ਕੇ ਭਜਾਯਾ। ਬੇਟਾ ਗੁਰ-ਬਖਸ਼ ਸਿੰਘ ਮਰਿਆ ਕਰਤਾਰ ਸਿੰਘਾ ਜਸਾ ਸਿੰਘ ਮੁਲਕ ਘਨਈਆ ਦਾ ਦਬਾਯਾ॥ ਕਬਿਤ॥ ਵਟਾਲਾ ਗੁਰਦਾਸ ਪੁਰ ਪਿੰਡ ਸ਼ਾਹ ਜ਼ਮਾਨ ਪੁਰਾ ਕਲਾਨੌਰ ਆਦਕ ਏਹ ਤਲਕਾ ਦਬਾ ਲਿਆ। ਅਪਨੇ ਕਦੀਮੀ ਸਾਰੇ ਸਾਂਭ ਲਏ ਪਰਗਨੇ ਜੀ ਤੀਹ ਲਖ ਤਾਈਂ ਦੇਸ ਆਪਣਾ ਵਧਾ ਲਿਆ। ਜਸਾ ਸਿੰਘ ਤੰਗ ਹੋਕੇ ਬੇਟੇ ਮਾਂਹ ਸਿੰਘ ਦੇ ਨੂੰ ਪੋਤਰੀ ਦਾ ਸਾਕ ਦੇਸੇ ਮਦਦੀ ਬਨਾ ਲਿਆ। ਕਾਂਗੜੇ ਦਾ ਕਿਲ੍ਹਾ ਦੇ ਕਟੋਚੀ ਨੂੰ ਕਰਤਾਰ ਸਿੰਘਾ ਜੋਰਾਵਰ ਪਾਸੋਂ ਪਲਾ ਅਪਨਾ ਛੁਜਾ ਲਿਆ॥ ਕਬਿਤ॥ ਏਸੇ ਗਲ ਉਤੋਂ ਗੁਸੇ ਹੋਕੇ ਮੁੜ ਜਸਾ ਸਿੰਘ ਮਹਾਂ ਸਿੰਘ ਦੇ ਪਰਗਨੇ ਸੁ ਖੋਹ ਲਏ ਦਬਾਕੇ। ਠਾਰਾਂ ਸੌ ਛਤਾਲੀ ਵਿਚ ਬਾਜਵੇ ਸਰਦਾਰ ਤਾਈਂ ਜੋਧ ਸਿੰਘ ਕਲਾਸ ਵਾਲੇ, ਵਾਲੇ ਨੂੰ ਮਲਾ ਕੇ। ਰਾਮ ਨਗਰ ਪਾਸ ਜਾ ਕੇ ਮਾਂਹ ਸਿੰਘ ਨੂੰ ਘਰ ਲਿਆ ਲੜਿਆ ਉਹ ਚੰਗਾ ਜੋਰ ਆਪਨੇ ਨੂੰ ਲਾ ਕੇ। ਮਾਂਹ ਸਿੰਘ ਦਾ ਹਥ ਉਤੇ ਰਿਹਾ ਕਰਤਾਰ ਸਿੰਘਾ ਹਟ ਆਏ ਦੋਵੇਂ ਲੁਟ ਦੇਸ ਵਿਚ ਪਾਕੇ॥ ਕਬਿਤ॥ ਠਾਰਾਂ ਸੌ ਉਨੰਜਾ ਵਿਚ ਮਹਾਰਾਜਾ ਰਣਜੀਤ ਸਿੰਘ ()ਸਦਾ ਕੌਰ ਆਖੇ ਲਗ ਚੜ੍ਹ ਕਰ ਆਯਾ।

ਜਸਾ ਸਿੰਘ ਘੇਰ ਲਿਆ ਕਿਲੇ ਜਾ ਮਿਆਣੀ ਵਿਚ ਚਾਰ ਮਾਹ ਘੋਰ ਜੰਗ ਦੋਹਾਂ ਨੇ ਮਚਾਯਾ। ਤੰਗ ਆਕੇ ਜਸਾ ਸਿੰਘ ਗੁਰਾਂ ਤਾਈਂ ਯਾਦ ਕੀਤਾ ਰਾਤ ਨੂੰ ਬਿਆਸਾ ਵਿਚ ਹੜ ਭਾਰਾ ਆਯਾ। ਬਹੁਤਾ ਅਸਬਾਬ ਗਿਆ ਰੁੜ ਕਰਤਾਰ ਸਿੰਘਾ ਛਡ ਕੇ ਮੁਹਾਸਰਾ ਮੂੰਹ ਪਿਛਾਂ ਨੂੰ ਭਵਾਯਾ ॥ ਕਬਿਤ ॥ ਠਾਰਾਂ ਸੌ ਪੰਜਾਹ ਵਿਚ ਜਸਾ ਸਿੰਘ ਗੁਜ਼ਰ ਗਿਆ ਜੋਧ ਸਿੰਘ ਬੇਟੇ ਲਈ ਮਿਸਲ ਸੰਭਾਲ ਜੀ ਏਹ ਭੀ ਪਿਤਾ ਵਾਂਗ ਹਠੀ ਜਪੀ ਸੂਰਬੀਰ ਹੈਸੀ ਬੋਲ ਤੋਲ ਵਿਚ ਪੂਰਾ ਗੁਰੂ ਜੀ ਦਾ ਲਾਲ ਸੀ। ਠਾਰਾਂ ਸੌ ਘਤਰ ਵਿਚ ਗੁਜਰਿਆ ਬੀਮਾਰ ਹੋ ਕੇ ਤੋੜ ਸੁਟੀ ਮਿਸਲ ਮਹਾਰਾਜੇ ਖੇਡ ਚਾਲ ਜੀ। ਦੀਵਾਨ ਸਿੰਘ ਮਤਾਬ ਸਿੰਘ ਵੀਰ ਸਿੰਘ ਤਾਈਂ ਪਹਿਲਾਂ ੈਦ ਮਹਾਰਾਜੇ ਜੀ ਨੇ ਰਖਿਆ ਸੀ ਡਾਲ ਜੀ ॥

ਦੋਹਿਰਾ:—ਰਲ ਸਰਦਾਰਾਂ ਬਹੁਤਿਆਂ ਕਰਕੇ ਕੁਝ ਤਦਬੀਰ।
ਧਰਮ ਕੋਟ ਦਾ ਪਰਗਨਾ ਲੈ ਦਿਤਾ ਜਾਗੀਰ ॥
ਦੋਹਿਰਾ:—ਤਾਬਿਆ ਰਹੇ ਸਰਕਾਰ ਦੇ ਰਾਮਗੜੀਏ ਫੇਰ।
ਦਿਤੀ ਏਹ ਮਹਾਰਾਜ ਨੇ ਸਮਝੋ ਮਿਸਲ ਨਬੇੜ ॥
ਦੋਹਿਰਾ:—ਅੰਮ੍ਰਿਤਸਰ ਵਿਚ ਵਸਦੀ ਹੈ ਏਹਨਾਂ ਦੀ ਔਲਾਦ।
ਥੋੜੀ ਪਾਸ ਜਾਗੀਰ ਹੈ ਚੰਗੇ ਹੈਨ ਆਬਾਦ ॥

## (੩) ਮਿਸਲ ਘਨਈਆਂ

ਦੋਹਿਰਾ:—ਮਿਸਲ ਘਨੀਆਂ ਦੀ ਸੁਨੋ ਪ੍ਰਗਟੀ ਵਿਚ ਜਹਾਨ।
ਥੋੜੇ ਦੇ ਵਿਚ ਹਾਲ ਸਭ ਸਮਝੋ ਚਤਰ ਸੁਜਾਨ ॥

ਕਬਿਤ ॥ ਮਿਸਲ ਘਨਈਆਂ ਹੋਈ ਬੜੀ ਜ਼ੋਰਾਵਰ ਭਾਰੀ ਦਸ ਕੁ ਹਜ਼ਾਰ ਏਹਦੇ ਪਿਆਦੇ ਅਸਵਾਰ ਸਨ। ਦੇਸ ਚਾਲੀ ਲਖ ਦਾ ਸੀ ਏਸ ਨੇ ਦਬਾਯਾ ਹੋਯਾ ਬੜੇ ਬੜੇ ਪਰਗਨੇ ਤੇ ਤਾਬੇ ਸਰਦਾਰ ਸਨ। ਮੋਹਰੀ ਏਸ ਮਿਸਲ ਦਾ ਜੈ ਸਿੰਘ ਪਛਾਨੀਏ ਮੁਸਦਾ ਸਿੰਘ ਭੋਮਾ ਸਿੰਘ ਆਦ

()ਸਦਾ ਕੌਰ ਗੁਰਬਖਸ਼ ਸਿੰਘ ਘਨਈਏ ਦੇ ਘਰੋਂ ਤੇ ਜੈ ਸਿੰਘ ਘਨਈਏ ਦੀ ਨੂੰਹ ਸੀ ਅਤੇ ਮਰਾਰਾਜੇ ਰਣਜੀਤ ਸਿੰਘ ਦੀ ਸਸ ਸੀ।

ਤਾਬੇਦਾਰ ਸਨ। ਹਕੀਕਤ, ਤਲੋਕ ਸਿੰਘ ਆਦਿ ਸੂਰਬੀਰ ਵਡੇ ਮਿਸਲ ਘਨਈਆਂ ਵਿਚ ਆਹੇ ਨਾਮਦਾਰ ਸਨ ॥ ਕਬਿਤ ॥ ਪਰਗਨੇ ਕਸੂਰ ਪਿੰਡ ਕਾਹਨੇ ਦਾ ਸੀ ਰਹਿਣ ਵਾਲਾ ਚੋਧਰੀ ਖੁਸ਼ਹਾਲ ਸਿੰਘ ਸੰਧੂ ਜਟ ਜਾਨੀਏਂ। ਬੇਟਾ ਓਹਦੇ ਘਰ ਹੋਯਾ ਜੈ ਸਿੰਘ ਪਰਤਾਪ ਵਾਲਾ ਸੁੰਦਰ ਸਰੂਪ ਰੂਪ ਵੰਦ ਓਹ ਪਛਾਨੀਏਂ। ਸੂਬੇ ਖਾਂ ਬਹਾਦਰ ਨੇ ਹਿੰਦ ਨੂੰ ਜਾਂ ਤੰਗ ਕੀਤਾ ਸਿਖ ਮਰ-ਵਾਏ ਦੁਖ ਦੇ ਕੇ ਮਹਾਨੀਏਂ। ਤਦੋਂ ਏਹ ਭਾਈਚਾਰਾ ਸਾਰਾ ਕਰਤਾਰ ਸਿੰਘਾ ਰਲ ਗਿਆ ਪੰਥ ਨਾਲ ਆਨ ਝਟ ਮਾਨੀਏਂ ॥ ਕਬਿਤ ॥ ਜੈ ਸਿੰਘ ਸਰੂਪ ਵਾਲਾ ਚੰਚਲ, ਚਲਾਕ ਭਾਰਾ ਕ੍ਰਿਸ਼ਨ ○ਘਨਈਆ ਏਹਨੂੰ ਖਾਲਸਾ ਬੁਲਾਏ ਜੀ। ਜੈ ਸਿੰਘ ਘਨਈਆ ਏਹਦਾ ਨਾਮ ਮਸ਼ਹੂਰ ਹੋਯਾ ਸਾਥੀ ਏਹਦੇ ਸਾਰੇ ਹੀ ਘਨਈਏ ਅਖਵਾਏ ਜੀ। ਨਾਲੇ ਪਿੰਡ ਕਾਹਨੇ ਦੇ ਏਹ ਹੋਣ ਤੋਂ ਘਨਈਏ ਹੋਏ ਬੜੇ ਬੜੇ ਜੰਗ ਨਾਲ ਤੁਰਕਾ ਮਚਾਏ ਜੀ। ਖਾਲਸੇ ਨੇ ਦੇਸ ਜਦੋਂ ਮਲਿਆ ਕਰਤਾਰ ਸਿੰਘਾ ਪਿੰਡ ਚਾਲੀ ਲਖ ਦੇ ਭੀ ਏਹਨਾਂ ਨੇ ਦਬਾਏ ਜੀ ॥ ਕਬਿਤ ॥ ਸੋਹੀਆਂ ਬਟਾਲਾ ਅਜਨਾਲਾ ()ਕਲਾਨੌਰ ਅਤੇ ਫਤੇਗੜ ਔਰ ਪਸਰੂਰ ਲਿਆ ਮਲ ਜੀ। ਪੁਰ ਗੁਰਦਾਸ ਤੇ ਪਠਾਨ ਕੋਟ ਦੀਨਾ ਨਗਰ ਪਰਗਨੇ ਦਬਾਏ ਹੋਰ ਕਾਂਗੜੇ ਦੇ ਵਲ ਜੀ। ਅਮਰ ਸਿੰਘ ਬਘਾ ਅਤੇ ਝੰਡਾ ਸਿੰਘ ਬਾਂਕੀਆ ਭੀ ਦਲ ਸਿੰਘ ਖਟਰ ਜਹੇ ਗਏ ਨਾਲ ਰਲ ਜੀ। ਅਮਰ ਸਿੰਘ ਪਖ ਤੇ ਲਖਾ ਸਿੰਘ ਕਾਨ੍ਹੂਵਾਨ ਬੁਧ ਸਿੰਘ ਧਰਮ ਕੋਟ ਵਾਲਾ ਬੀਰ ਭਲ ਜੀ।

ਦੋਹਿਰਾ:—ਜੀਉਣ ਸਿੰਘ ਮਤਾਬ ਸਿੰਘ ਆਦਿਕ ਹੋਰ ਸ਼ਰੀਕ।
ਸਾਥੀ ਜੈ ਸਿੰਘ ਦੇ ਬਣੇ ਫੜਿਆ ਜ਼ੋਰ ਵਧੀਕ ॥

ਕਬਿਤ ॥ ਜੈ ਸਿੰਘ ਨੇ ਸੋਹੀਆਂ ਵਿਚ ਥਾਪ ਰਾਜਧਾਨੀ ਲਈ ਹਕੀਕਤ ਮਰਗੇਸ ਕਿਲ੍ਹਾ ਸੰਗਤ ਪੁਰੇ ਪਾ ਲਿਆ। ਝੰਡਾ ਸਿੰਘ ਭਾਈ ਜਦ ਜੈ ਸਿੰਘ ਦਾ

○ਘਨਈਆ ਅਰਥਾਤ ਕਾਹਨ, ਕਨਈਏ ਤੋਂ ਬਿਗੜ ਕੇ ਘਨਈਆ ਬਨ ਗਿਆ।

( ਜੇਹੜੇ ਪਰਗਨੇ ਜਿਸਦਾ ਜੋਰ ਪੈਂਦਾ ਓਹ ਮਲ ਲੈਂਦਾ ਸੀ ਏਸ ਵਾਸਤੇ ਇਕ ਇਕ ਪਰਗਨੇ ਦਾ ਨਾਮ ਕਈਆਂ, ਕਈਆਂ ਮਿਸਲਾਂ ਵਿਚ ਆਉਂਦਾ ਹੈ।

ਮਰ ਗਿਆ ਤੀਵੀਂ ਓਹਦੀ ਨਾਲ ਏਸ ਆਨੰਦ ਪੜਾ ਲਿਆ । ਮੁਲਕ ਤੇ ਮਾਲ ਏਸ ਸਾਂਭ ਲਿਆ ਸਾਰਾ ਉਹਦਾ ਦਿਨੋ ਦਿਨ ਜ਼ੋਰ ਵਡਾ ਆਪਨਾ ਵਧਾ ਲਿਆ। ਦੇਸੋਂ ਰਾਮਗੜੀਆਂ ਨੂੰ ਕਢਿਆ ਕਰਤਾਰ ਸਿੰਘਾ ਉਹਨਾਂ ਦਾ ਮੁਲਕ ਭੀ ਏਸ ਨੇ ਦਬਾ ਲਿਆ ॥ ਕਬਿਤ ॥ ਜੈ ਸਿੰਘ ਦਾ ਬੇਟਾ ਗੁਰਬਖਸ਼ ਸਿੰਘ ਬਲੀ ਹੋਯਾ ੧ਸੈਂਫਅਲੀ ਖਾਂ ਓਸ ਕਾਂਗੜੇ ਤੋਂ ਕਢਿਆ। ਭੰਗੀਆਂ ਦੀ ਭੰਗ ਏਹਨਾਂ ਕਈ ਵਾਰੀ ਝਾੜ ਛਡੀ ਆਕੀ ਨੇੜੇ ਕੋਈ ਸਰਦਾਰ ਨ ਸੀ ਛਡਿਆ। ੨ਮਾਂਹ ਸਿੰਘ ਤਾਂ ਬਣ ਰਿਹਾ ਜੈ ਸਿੰਘਾਂ ਦਾ ਪੁਤਰ ਹੀ ਸੀ ਜੰਮੂ ਤੋਂ ਭੀ ਲਏ ਟਕੇ ਹੌਸਲਾ ਆ ਬਢਿਆ। ਉੱਚੀ ਗੁਡੀ ਚੜ੍ਹ ਆ ਘਨਈਆ ਦੀ ਕਰਤਾਰ ਸਿੰਘਾ ਵੈਰੀਆਂ ਨੂੰ ਮਾਰ ਮਾਰ ਫਸਤਾ ਸੀ ਵਢਿਆ ॥

ਦੋਹਿਰਾ:-ਘਨਈਏ ਸੁਕ੍ਰ ਚਕੀਏ ਬਹੁਤਾ ਚਿਰ ਰਹੇ ਇਕ।
ਓੜਕ ਆ ਕਰਤਾਰ ਸਿੰਘ ਪਿਆ ਇਨ੍ਹਾਂ ਦਾ ਫਿਕ ॥

ਕਬਿਤ ॥ ਰਾਜੇ ਰਣਜੀਤ ਦੇਉ ਮਰੇ ਪਿਛੋਂ ਜੰਮੂ ਵਿਚ ਰਾਜੇ ਬ੍ਰਿਜਰਾਜ ਦੇਉ ਗਈ ਨੂੰ ਸੰਭਾਲਿਆ। ਭੰਗੀ ਸਰਦਾਰ ਲਖ ਟਕਾ ਲੈਂਦੇ ਜੰਮੂ ਤੋਂ ਸੀ ਏਸ ਰਾਜੇ ਦੇਨ ਤੋਂ ਸੀ ਦਿਲ ਨੂੰ ਭਵਾ ਲਿਆ। ਘਨਈਆਂ ਦੀ ਚੁਕ ਨਾਲ ਰਾਜੇ ਮੁੜ ਭੰਗੀਆਂ ਤੋਂ ਅਪਨਾ ਦਬਾਯਾ ਦੇਸ ਸਾਰਾ ਹੀ ਛੁਡਾ ਲਿਆ। ਦੇਣਾ ਜੋ ਘਨਈਆਂ ਤਾਈਂ ਕੀਤਾ ਕਰਤਾਰ ਸਿੰਘਾ ਦਿਤਾ ਰਾਜੇ ਕੁਝ ਭੀ ਨਾ ਠੁਠ ਚਾ ਵਖਾਲਿਆ ॥ ਕਬਿਤ ॥ ਹਕੀਕਤ ਮ੍ਰਿਗੇਸ਼ ਝਟ ਜੰਮੂ ਤੇ ਚੜ੍ਹਾਈ ਕੀਤੀ ਰਾਜੇ ਮਾਂਹ ਸਿੰਘ ਤਾਈਂ ਮਦਦੀ ਬੁਲਾਯਾ । ਮਾਂਹ ਸਿੰਘ ਨੇ ਭਾਗ ਸਿੰਘ ਜੈ ਸਿੰਘ ਨੂੰ ਵਿਚ ਪਾ ਕੇ ਅਗੇ ਲਈ ਰਾਜੇ ਨਾਲ ਮੇਲ

---

੧ਸੈਂਫਅਲੀ ਖਾਂ ਜੰਮੂ ਵਾਲੇ ਰਾਜੇ ਦੇਉ ਨੇ ਆਪਣੇ ਵਡੇਬੇਟੇ ਨਾਲ ਬਿਗੜਕੇ ਛੋਟੇ ਬੇਟੇ ਦਲਲ ਨੂੰ ਗਦੀ ਦੇਣੀ ਚਾਹੀ, ਤਾਂ ਉਸਦੇ ਵਡੇ ਬੇਟੇ ਨੇ ਚੜ੍ਹਤ ਸਿੰਘ ਸੁਕ੍ਰ ਚਕੀਏ ਤੇ ਘਨਈਏ ਸਰਦਾਰਾਂ ਨੂੰ ਆਪਣੀ ਮਦਦੇ ਸਦਿਆ, ਓਧਰ ਰਾਜੇ ਰਣਜੀਤ ਦਿਓ ਨੇ ਆਪਣੀ ਮਦਦੇ ਭੰਗੀ ਸਰਦਾਰਾਂ ਨੂੰ ਬੁਲਾ ਲਿਆ ਇਹਨਾਂ ਦੋਹਾਂ ਦਲਾਂ ਦਾ ਟਾਕਰਾ ਤਹਸੀਲ ਜ਼ਫਰਵਾਲ ਉਧੋ ਚਕ ਨਗਰ ਪਾਸ ਹੋ ਪਿਆ ਤੇ ਖਿਚੋ ਮਰ ਗਿਆ ਤੇ ਝੰਡਾ ਸਿੰਘ ਨੂੰ ਜੈ ਸਿੰਘ ਨੇ ਸ਼ਕਾਰ ਖੇਲਣ ਗਏ ਨੂੰ ਓਸ ਦੇ ਨੌਕਰ ਚੂਹੜੇ ਪਾਸੋਂ ਮਰਵਾ ਦਿਤਾ।

੨ਮਾਂਹ ਸਿੰਘ ਗੁਰਬਖਸ਼ ਸਿੰਘ ਘਨਈਏ ਦੇ ਘਰੋਂ ਤੇ ਜੈ ਸਿੰਘ ਘਨਈਏ ਦੀ ਨੂੰਹ ਸੀ ਅ ਮਰਾਰਾਜੇ ਰਣਜੀਤ ਸਿੰਘ ਦੀ ਸਸ ਸੀ।

ਕਰਵਾਯਾ। ਤੀਹ ਹਜ਼ਾਰ ਸਾਲ ਦਾ ਹਕੀਕਤ ਮਰਗੇਸ਼ ਤਾਈਂ ਇਕ ਲਖ ਪਿਛਲਾ ਵੀ ਗਿਨਕੇ ਦਵਾਯਾ। ਥੋੜਾ ਚਿਰ ਟਕੇ ਰਾਜੇ ਦਿਤੇ ਕਰਤਾਰ ਸਿੰਘਾ ਮੁੜ ਬੈਠਾ ਆਕੜ ਹੋ ਜ਼ੋਰ ਵਿਚ ਆਯਾ।

ਦੋਹਿਰਾ:—ਹਕੀਕਤ ਹਰਿ ਮਾਂਹ ਸਿੰਘ ਕਰ ਕੇ ਫੇਰ ਸਲਾਹ।
ਜੰਮੂ ਲੁਟੋ ਚਲ ਕੇ ਦਿਤੀ ਫੌਜ ਚੜ੍ਹਾ॥

ਦੋਹਿਰਾ:—ਅਧੋ ਅਧੀ ਲੁਟ ਦਾ ਮਾਲ ਲਵਾਂਗੇ ਕਰ।
ਏਹ ਸਲਾਹ ਪਕਾ ਕੇ ਚਲੇ ਦੋਵੇਂ ਚੜ੍ਹ॥

ਮਾਂਹ ਸਿੰਘ ਨੇ ਜੰਮੂ ਲੁਟਣਾ ਤੇ ਬਿਗੜਣੀ ਘਨਈਆਂ ਨਾਲ

ਕਬਿਤ॥ ਬ੍ਰਿਜਰਾਜ ਦੇਉ ਨਾਲ ਮਾਂਹ ਸਿੰਘ ਦੀ ਦੋਸਤੀ ਸੀ ਲੋਭ ਵਿਚ ਫਸ ਗਿਆ ਧਰਮ ਨੂੰ ਸੁਟਕੇ। ਝਟ ਪਟ ਫੌਜ ਚ ਪਰਾੜ ਜਾ ਉਤਾਰਿਓ ਸੂ ਹਕੀਕਤ ਮਰਗੇਸ਼ ਗਿਆ ਜ਼ਫਰਵਾਲ ਝੁਟਕੇ। ਦੋਹਾਂ ਦੀ ਚੜ੍ਹਾਈ ਸੁਣ ਜਾਣ ਘਬਰਾਈ ਆਨ ਜੰਮੂ ਖਾਲੀ ਛਡ ਰਾਜਾ ਗਿਆ ਡੇਰੇ ਪੁਟਕੇ। ਮਾਂਹ ਸਿੰਘ ਸੁਣਦਿਆਂ ਸਾਰ ਝਟ ਪਹੁੰਚ ਗਿਆ ਕੀਤੀ ਬਰਬਾਦ ਸਾਰੇ ਸ਼ਹਿਰ ਤਾਂਈਂ ਲੁਟਕੇ॥

ਦੋਹਿਰਾ:—ਜੰਮੂ ਨਹੀਂ ਸੀ ਲੁਟਿਆ ਕਦੇ ਕਿਸੇ ਨੇ ਜਾ।
ਵਿਚ ਸ਼ਹਿਰ ਦੇ ਜਮ੍ਹਾਂ ਸੀ ਦੌਲਤ ਬੇ ਬਹਾ॥

ਦੋਹਿਰਾ:—ਲੁਟੀ ਸਾਰੀ ਮਾਂਹ ਸਿੰਘ ਕਰਕੇ ਬੜਾ ਅੰਧੇਰ।
ਰਾਜ ਮਹਿਲਾਂ ਦੇ ਵਿਚ ਭੀ ਦਿਤਾ ਹੂੰਜਾ ਫੇਰ॥

ਦੋਹਿਰਾ:—ਅਗ ਲਾਕੇ ਸ਼ਹਿਰ ਨੂੰ ਗਿਆ ਪਛਾਂਹ ਨੂੰ ਵਗ।
ਸੁਣ ਹਕੀਕਤ ਸਿੰਘ ਦੇ ਲਗੀ ਜੁਸੇ ਅਗ॥

ਦੋਹਿਰਾ:—ਠਾਰਾਂ ਸੌ ਉਨਤਾਲੀਆ ਹੈਸੀ ਜਾਨੋਂ ਸਾਲ।
ਮਾਂਹ ਸਿੰਘ ਦੀ ਬਿਗੜਗਈ ਨਾਲ ਘਨਯਾਚਾਲ॥

ਕਬਿਤ॥ ਜੈ ਸਿੰਘ ਦੇ ਕਹੇ ਭੀ ਨ ਮਾਂਹ ਸਿੰਘ ਨੇ ਹਿਸਾ ਦਿਤਾ ਜੰਮੂ ਦੀ ਓਹ ਸਾਰੀ ਲੁਟ ਕਲਾ ਹੀ ਪਚਾ ਗਿਆ॥ ਹਕੀਕਤ ਸਿੰਘ ਮਰੇ ਪਿਛੋਂ ਜੈਮਲ ਸਿੰਘ ਬੇਟਾ ਓਹਦਾ ਜੈ ਸਿੰਘ ਨੂੰ ਨਾਲ ਲੈ ਕੇ ਮਹਾ ਸਿੰਘ ਤੇ

ਧਾ ਗਿਆ। ਦੇਸ ਸੁਕ੍ਰ ਚਕੀਆਂ ਦਾ ਲੁਟਿਆ ਦਬਾਯਾ ਬਹੁਤਾ ਨਾਲ ਹੀ ਨਕਈਆਂ ਦਾ ਹੋ ਤਲਕਾ ਸਫਾ ਗਿਆ। ਮਾਂਹ ਸਿੰਘ ਨੇ ਤੰਗ ਪੈਕੇ ਜਸਾ ਸਿੰਘ ਸਦ ਲਿਆ ਮਾਲਵੇ ਦੇ ਵਲੋਂ ਓਹ ਝਟ ਪਟ ਆ ਗਿਆ।

ਦਹਿਰਾ:- ਰਾਮ ਗੜ੍ਹੀਏ ਮਾਂਹ ਸਿੰਘ ਰਲੇ ਨਕੇਈ ਆਨ।
ਜੇ ਸਿੰਘ ਨੂੰ ਘੇਰਿਆ ਪਾਸ ਵਟਾਲੇ ਜਾਨ॥

ਦੋਹਿਰਾ:—ਜੈ ਸਿੰਘ ਦਾ ਜੋ ਪੁਤ ਸੀ ਸੂਰਬੀਰ, ਬਲਵਾਨ।
ਜਾਨ ਓਹ ਗੁਰਬਖਸ਼ ਸਿੰਘ ਢਠਾ ਵਿਚ ਮਦਾਨ॥

ਦੋਹਿਰਾ:—ਜੈ ਸਿੰਘ ਦਾ ਹੋਸਲਾ ਸਾਰਾ ਗਿਆ ਟੁਟ।
ਖਾਧੀ ਹਾਰ ਮੈਦਾਨ ਵਿਚ ਗਿਆ ਵਟਾਲਾ ਛੁਟ॥

ਜੈ ਸਿੰਘ ਨੇ ਰਣਜੀਤ ਸਿੰਘ ਨੂੰ ਪੋਤਰੀ ਦਾ ਸਾਕ ਦੇਕ ਮਾਂਹ ਸਿੰਘ ਨੂੰ ਆਪਣਾ ਬਣਾ ਲੈਣਾ

ਕਬਿਤ॥ ਮਿਸਲ ਘਨਈਆਂ ਦਿਨੋਂ ਦਿਨ ਕਮਜ਼ੋਰ ਹੋਈ ਮਾਂਹ ਸਿੰਘ ਨਕਈਏ ਰਾਮ ਗੜ੍ਹੀਏ ਰਹੇ ਖਾ ਜੀ॥ ਜੈ ਸਿੰਘ ਨੇ ਪੋਤਰੀ ਦਾ ਸਾਕ ਰਣਜੀਤ ਸਿੰਘ ਤਾਈਂ ਦਿਤਾ ਕਰਕੇ ਦਾਨਾਈ ਕੀਤਾ ਆਪਨਾ ਬਚਾ ਜੀ। ਠਾਰਾਂ ਸੌ ਪੰਜਾਬ ਵਿਚ ਬੁਢਾ ਹੋ ਕਰਤਾਰ ਸਿੰਘਾ ਜੈ ਸਿੰਘ ਘਨਈਆ ਗਿਆ ਫਤੇ ਨੂੰ ਬੁਲਾ ਜੀ॥

ਵਾਕ ਕਵੀ

ਕ:॥ ਏਹ ਸਰਦਾਰ ਹੁਸ਼ਿਆਰ ਬੜਾ ਸੋਹਣਾ ਹੈਸੀ ਖਾਲਸੇ ਦੇ ਵਿਚ ਏਸ ਕਦਰ ਵਡਾ ਪਾਯਾ। ਠਾਰਾਂ ਸੌ ਚੌਤੀ ਵਿਚ ਸੁਧਾਸਰ ਏਸਨੇ ਭੀ ਕਟੜਾ ਘਨਈਆ ਦੇ ਸੀ ਨਾਮ ਤੇ ਬਸਾਯਾ। ਏਸ ਦੇ ਭਤੀਜੇ ਨੇ ਭੀ ਕਟੜਾ ਵਸਾਯਾ ਇਕ ਜੈਮਲ ਸਿੰਘ ਵਾਲਾ ਵਿਚ ਸ਼ਹਿਰ ਦੇ ਸਦਾਯਾ। ਏਥੇ ਹੀ ਏਹ ਘਟ ਗਈ ਮਿਸਲ ਕਰਤਾਰ ਸਿੰਘਾ ਏਸ ਨੂੰ ਭੀ ਮਹਾਰਾਜੇ ਸਮਝੋਂ ਖਪਾਯਾ॥

ਦੋਹਿਰਾ:—ਭਗਤ ਸਿੰਘ ਨਧਾਨ ਸਿੰਘ, ਭਾਗ ਸਿੰਘ ਤਿੰਨ ਜਾਨ।
ਬੇਟੇ ਜੈ ਸਿੰਘ ਦੇ ਰਹੇ ਪਿਛੇ ਸਮਝ ਸੁਜਾਨ॥

ਕਬਿਤ॥ ਬੇਟਿਆਂ ਦੇ ਹੁੰਦਿਆਂ ਭੀ ਮਿਸਲ ਦੀ ਜਥੇਦਾਰ ਬਣ ਗਈ ਸਦਾਂ ਕੌਰ ਨਾਲ ਹੁਸ਼ਿਆਰੀ ਦੇ। ਰਾਜਾ ਰਣਜੀਤ ਸਿੰਘ ਏਸਦਾ ਜਵਾਈ

ਹੈਸੀ ਓਹਦੇ ਏਸ ਬੜੇ ਬੜੇ ਕੰਮ ਕਢੇ ਕਾਰੀ ਦੇ ॥ ਜੰਗ ਰਹੀ ਜਤਾਂਦੀ ਜਾਂਦੀ ਕਰ ਮਰਦਾਵਾਂ ਭੇਸ੦ ਕਦਰ ਨ ਪਾਇ ਮਹਾਰਾਜੇ ਨੇ ਨਕਾਰੀ ਦੇ। ਓੜਕ ਨੂੰ ਰਾਜ ਭਾਗ ਖੋਹ ਕੇ ਕਰਤਾਰ ਸਿੰਘਾ ਕੈਦ ਕਰ ਸੁਧਾਸਰ ਮਾਰੀ ਦੁਖ ਭਾਰੀ ਦੇ ॥ ਕਬਿਤ ॥ ਹਕੀਕਤ ਮਰਗੇਸ਼ ਦੀ ਔਲਾਦ ਰਹਿੰਦੀ ਫਤੇ ਗੜ ਜੈ ਸਿੰਘ ਦੀ ਵੇਲ ਅਗ੍ਹਾਂ ਰਬ ਨ ਵਧਾਈ ਜੀ। ਗੰਡਾ ਸਿੰਘ ਸਕਾ ਭਾਇ ਜੇ ਸਿੰਘ ਦਾ ਤੀਸਰਾ ਸੀ ਓਹਦੀ ਪੀਹੜੀ ਲੰਮੀ ਅਗ੍ਹਾਂ ਵਾਹਿਗੁਰੂ ਚਲਾਈ ਜੀ। ਰੁਖਾਂ ਵਾਲਾ ਪਿੰਡ ਉਹਦੀ ਹੈ ਔਲਾਦ ਪਾਸ ਮਹਾਰਾਜ ਮਿਸਲ ਘਨਈਆਂ ਦੀ ਗਵਾਈ ਜੀ। ਜਿਸ ਤਾਈਂ ਰਖੇ ਉਹੋ ਰਹੇ ਕਰਤਾਰ ਸਿੰਘਾ ਸਦਾ ਅਟਲ ਰਬਾ ਤੇਰੀ ਬਾਦਸ਼ਾਹੀ ਜੀ।

ਦੋਹਿਰਾ:–ਇਹ ਮਿਸਲ ਵੀ ਬੀਤ ਗਈ ਹੋ ਕੇ ਵਿਚ ਜਹਾਨ।
ਲਿਖੀਆਂ ਗਲਾਂ ਰਹਿ ਗਈਆਂ ਰਹੇ ਨ ਉਹ ਬਲਵਾਨ॥

## (੪) ਮਿਸਲ ਕਨਈਆਂ

ਏਹ ਭੀ ਮਿਸਲ ਚੰਗੀ ਮਸ਼ਹੂਰ ਹੋਈ ਜੋਰਾਵਰ ਏਹਦੇ ਸਰਦਾਰ ਆਹੇ
ਬਹਿੜਵਾਲ ਉਹ ਪਰਗਨੇ ਚੂਹਨੀਆਂ ਦੇ ਸੰਦੂ ਜਟ ਸੀ ਵਸਨੇ ਹਾਰ ਆਹੇ
ਜੇਹੜੇ ਦੇਸ ਨੂੰ ਲੋਕ ਬੁਲਾਉਨ ਨਕਾ ਉਸ ਦੇਸ ਦੇ ਭੀ ਪੰਜ ਚਾਰ ਆਹੇ
ਕੌਰ ਸਿੰਘ, ਹੀਰਾ, ਸੁਧਾ ਸਿੰਘ, ਰੂਪਾ, ਲਾਲ ਸਿੰਘ ਨਕਈ ਉਚਾਰ ਆਹੇ
ਜਥੇਦਾਰ ਵਡਾ ਹੀਰਾ ਸਿੰਘ ਹੈ ਸੀ ਕਈ ਬਲੀ ਏਹਦੇ ਤਾਬੇਦਾਰ ਆਹੇ
ਹੇਮੇ ਚੌਧਰੀ ਏਹ ਬਹਿੜਵਾਲੀਏ ਦੇ ਬੇਟੇ ਤਿੰਨ ਬੜੇ ਹੁਸ਼ਿਆਰ ਆਹੇ

---

੦ਏਹ ਸਰਦਾਰਨੀ ਸਰਕਾਰ ਦੇ ਨਾਲ ਜੰਗਾਂ ਵਿਚ ਜਾਕੇ ਜਿਤ ਕਰਵਾਈ ਰਹੀ ਤੇ ਕਈ ਵਾਰੀ ਦੁਖ ਵੀ ਝਲੇ ਪਰ ਜਦ ਮਹਾਰਾਜੇ ਦਾ ਪ੍ਰਤਾਪ ਵਧਿਆ ਤਾਂ ਓਸਨੇ ਓਹੋ ਗਲ ਕੀਤੀ ਕਿ 'ਮਾਂ ਮੈਂ ਠਾਣੇ-ਦਾਰ ਹੋਵਾਂਗਾ ਤਾਂ ਤੈਨੂੰ ਹੀ ਪਹਿਲਾਂ ਸੇਕਾਂਗਾ' ਸਰਦਾਰਨੀ ਦੇ ਕਟੀ ਪ੍ਰਗਨੇ ਖੋਹ ਲਏ ਤੇ ਕੁਝ ਉਸ ਵਿਚਾਰੀ ਪਾਸੋਂ ਉਸਦੇ ਦੋਹਤਿਆਂ ਨੂੰ (ਅਪਨੇ ਬੇਟਿਆਂ ਨੂੰ ਸ: ਸ਼ੇਰ ਸਿੰਘ ਤੇ ਤਾਰਾ ਸਿੰਘ ਹੋਰਾਂਨੂੰ ਜਗੀਰ ਵਜੋਂ ਦਵਾ ਛਡੇ ਅੰਤ ਨੂੰ ਓਹ ਆਪ ਅਟਲ ਗੜ੍ਹ ਬਿਆਸਾ ਦੇ ਕੰਢੇ ਜਾ ਰਹੀ ਓੜਕ ਸਰਕਾਰ ਨੇ ੧੯੬੧ ਬਿ, ਨੂੰ ਨੂਰਪੁਰ ਦਾ ਪ੍ਰਗਨਾ ਤੇ ਅਟਲਗੜ ਭੀ ਖੋਹ ਲਿਆ ਬਹੁਤ ਸਰਦਾਰਾਂ ਨੇ ਆਖਯਾ ਕਿ ਸਦਾ ਕੌਰ ਨੇ ਆਪ ਨਾਲ ਬੜੀਆਂ ਨੇਕੀਆਂ ਕੀਤੀਆਂ ਹਨ ਏਹਨੂੰ ਤੰਗ ਨਾ ਕਰੋ ਪਰ ਮਹਾਰਾਜੇ ਨੇ ਇਕ ਨਾ ਮੰਨੀ ਸਗੋਂ ੧੯੭੬ ਵਿਚ ਸਦਾ ਕੌਰ ਨੂੰ ਸੁੰਦਰ ਸਿੰਘ ਕਲਾਲ ਦੀ ਕਮਾਨ ਹੇਠ ਅੰਮ੍ਰਿਤਸਰ ਕੈਦ ਕਰ ਰਖਯਾ ਜਿਥੇ ਉਹ ਵਿਚਾਰੀ ਮਹਾਰਾਜੇ ਦੀ ਜਾਨ ਨੂੰ ਰੋਂਦੀ ੧੯੮੦ ਵਿਚ ਮਰ ਗਈ।

ਸੂਬੇ ਖਾਨ ਬਹਾਦਰ ਦੇ ਜੁਲਮ ਹਥੋਂ ਜਦੋਂ ਲੋਕ ਵਡੇ ਦੁਖਯਾਰ ਆਹੇ
ਵਿਚ ਪੰਥ ਦੇ ਤਦੋਂ ਏਹ ਜਾ ਰਹੇ ਸੂਰਬੀਰ ਵਡੇ ਖੜਕੇਦਾਰ ਆਹੇ
ਮਣੀ ਸਿੰਘ ਸਜਾਏ ਸੀ ਸਿੰਘ ਸਾਰੇ ਚਕ ਤੇਗ ਹੋਏ ਬਰਕਰਾਰ ਆਹੇ
ਮੋਹਰੀ ਜੰਗਾਂ ਦੇ ਹੋਏ ਕਰਤਾਰ ਸਿੰਘਾ ਬਲੀ ਬਕਾਂਰੇ ਧਨੀ ਤਲਵਾਰ ਆਹੇ

ਤਬਾ

ਹੀਰਾ ਸਿੰਘ ਹੋਯਾ ਪਰਤਾਪ ਵਾਲਾ ਦਿਨੋਂ ਦਿਨ ਏਹ ਜੋਰ ਵਧਾਉਨ ਲਗਾ
ਪਹਿਲਾਂ ਵੀਹਕੂ ਨਾਲ ਅਸਵਾਰ ਲੈਕੇ ਘਾਨ ਵੈਰੀਆਂ ਦੇ ਨਿਤ ਲਾਹਨ ਲਗਾ
ਏਹਨੂੰ ਵੇਖ ਏਹਦੇ ਹੋਰ ਆਏ ਦੇਸੀ ਏਹ ਆਯਾਂ ਨੂੰ ਨਾਲ ਰਲਾਉਣ ਲਗਾ
ਪੰਥ ਨਾਲ ਰਿਹਾ ਵਿਚ ਲੁਟ ਮਾਰਾਂ ਦਿਨੋ ਦਿਨ ਗੜਾ ਹਥ ਆਉਨ ਲਗਾ
ਨੌਕਰ ਰਖਕੇ ਫੇਰ ਅਸਵਾਰ ਨਵੇਂ ਭਾਰਾ ਆਪਣਾ ਜਥਾ ਬਨਾਉਨ ਲਗਾ
ਸਖੀ ਮਰਦ ਜ਼ਬਾਣ ਦਾ ਸੀ ਪੂਰਾ ਅਕਲ ਖੁਲਕ ਦੀ ਚਾਲ ਦਖਾਉਨ ਲਗਾ
ਜਿਥੇ ਜਾਂਵਦਾ ਲਾਂਵਦਾ ਬਰਤ ਸਦਾ ਭੁਖੇ ਨੰਗਿਆਂ ਦਾਨ ਦਵਾਉਨ ਲਗਾ
ਨਕਾ ਦੇਸ ਏਹਦੇ ਮਗਰ ਲਗ ਟੁਰਯਾ ਦਿਨੋਂ ਦਿਨ ਪ੍ਰਤਾਪ ਚਮਕਾਉਨ ਲਗਾ
ਸਤ ਅਠ ਹਜਾਰ ਅਸਵਾਰ ਹੋਯਾ ਜਥਾ ਮਿਸਲ ਨਕਈ ਸਦਾਉਨ ਲਗਾ
ਜਦੋਂ ਸਿੰਘਾਂ ਨੇ ਰੋਕਿਆ ਦੇਸ ਸਾਰਾ ਏਹ ਵੀ ਆਪਨੇ ਪੈਰ ਜਮਾਉਨ ਲਗਾ
ਚਾਲੀ ਲਖ ਦਾ ਮੁਲਕ ਕਰਤਾਰ ਸਿੰਘ ਹੀਰਾ ਸਿੰਘ ਨਕਈ ਉਗ੍ਰਾਹਨ ਲਗਾ

ਏਸ ਮਿਸਲ ਦੇ ਪਰਗਨੇ

ਭੜੋਵਾਲ, ਜੰਭਰ ਦੇ ਦਪਾਲ ਪੁਰਾ ਕੰਗਨ ਵਾਲ ਜੇਠੂ ਪੁਰਾ ਜਾਨੀਏਂ ਜੀ
ਕਸਬਾ ਚੂਹਣੀਆਂ ਖੁਡੀਆਂ ਮੁਸਤਫਾਬਾਦ ਇਤਯਾਦ ਏਹਪ੍ਰਗਨੇਮਾਨੀਏਂ ਜੀ
ਏਹ ਮਿਸਲ ਨਕਈਆਂ ਦੇ ਸਾਨ ਕਬਜੇ ਖਾਂਦੇ ਰਲ ਸਰਦਾਰ ਪਛਾਨੀਏਂ ਜੀ
ਜੋਰਾਵਰ ਏਹ ਮਿਸਲ ਕਰਤਾਰ ਸਿੰਘਾ ਮਾਰ ਵੈਰੀਆਂ ਦੀ ਖਾਕ ਛਾਨੀਏਂ ਜੀ

ਹੀਰਾ ਸਿੰਘ ਦਾ ਮਰਨਾ

ਪਾਕਪਟਨ ਫਰੀਦ ਦੀ ਆਹੀ ਗਦੀ ਚਲਾ ਉਸ ਦਾ ਬੜਾ ਹੰਕਾਰ ਵਾਲਾ
ਅਸੀਂ ਪਿੰਡ ਸੀ ਉਹਦੀ ਜਾਗੀਰ ਅੰਦਰ ਮਾਲਦਾਰ ਵਡਾ ਬਲਕਾਰ ਵਾਲਾ
ਉਸ ਹਿੰਦੂਆਂ ਨੂੰ ਵਜਾ ਤੰਗ ਕੀਤਾ ਹੈਸੀ ਤੁਰਕ ਪਕਾ ਮਜ਼ਬੀ ਖਾਰ ਵਾਲਾ

ਹੀਰਾ ਸਿੰਘ ਚੜ੍ਹਿਆ ਸੁਣ ਧਾਂਗ ਓਹਦੀ ਜਥਾ ਲੈ ਮੈਦਾਨ ਦੀ ਕਾਰ ਵਾਲਾ
ਅਗੋਂ ਓਸ ਭੀ ਕਰ ਮੁਰੀਦ ਕਠੇ ਛੇੜਿਆ ਜੰਗ ਤਲਵਾਰ ਦੀ ਮਾਰ ਵਾਲਾ
ਹੀਰਾ ਸਿੰਘ ਗੋਲੀ ਖਾਕੇ ਮਰ ਗਿਆ ਨਠੀ ਮਿਸਲ ਮੂੰਹ ਕਰਕੇ ਹਾਰ ਵਾਲਾ
ਠਾਰਾਂ ਸੈ ਛਬੀ ਹੀਰਾ ਸਿੰਘ ਮੋਯਾ ਮੁੜੇ ਕਿਸ ਤਰਾਂ ਹੁਕਮ ਕਰਤਾਰ ਵਾਲਾ
ਛੋਟਾ ਰਿਹਾ ਏਟਾ ਕਰਤਾਰ ਸਿੰਘਾ ਦਲ ਸਿੰਘ ਪਿਛੇ ਹਕਸਾਰ ਵਾਲਾ

ਪਿਛਲੇ ਸਰਦਾਰ

ਨਥਾ ਸਿੰਘ ਭਰਾ ਸੀ ਹੀਰਾ ਸਿੰਘ ਦੇ ਬੇਟਾ ਉਸਦਾ ਜੋ ਸਿੰਘ ਨਾਹਰ ਹੋਯਾ
ਦਲ ਸਿੰਘ ਦਾ ਸਰਪਰਸਤ ਹੋ ਕੇ ਪਿਛੇ ਮਿਸਲ ਦਾ ਖਾਸ ਸਰਦਾਰ ਹੋਯਾ
ਠਾਰਾਂ ਸੈ ਉਨਤੀ ਨੂੰ ਮਰ ਗਿਆ ਤਪਦਿਕ ਦਾ ਉਹ ਸ਼ਕਾਰ ਹੋਯਾ
ਰਣ ਸਿੰਘ ਮੁੜ ਇਹਦਾ ਭਰਾ ਛੋਟਾ ਵਿਚ ਮਿਸਲ ਦੇ ਉਹ ਜਥੇਦਾਰ ਹੋਯਾ
ਏਹ ਬੜਾ ਦਲੇਰ ਤੇ ਸੋਚ ਵਾਲਾ ਸੂਰਬੀਰ ਤੇ ਚਤਰ ਹੁਸ਼ਿਆਰ ਹੋਯਾ
ਜ਼ੋਰ ਮਿਸਲ ਦਾ ਏਸ ਵਧਾਯਾ ਚੰਗਾ ਮੁਲਕ ਮਲ ਬਹੁਤਾ ਮਾਲਦਾਰ ਹੋਯਾ
ਰੋਕੇ ਏਸ ਨੇ ਪਰਗਨੇ ਹੋਰ ਬਹੁਤੇ ਸਾਹੀਵਾਲ ਫਤੇਹਪੁਰ ਸਾਰ ਹੋਯਾ
ਛੀਛਾ, ਖਰਲ, ਗੁਗੇਰਾ ਤੇ ਸੈਦ ਵਾਲਾ ਜਿਤ ਕੋਟ ਕਮਾਲੀਆ ਪਾਰ ਹੋਯਾ
ਭੜੋਵਾਲ ਥਾਪੀ ਏਸ ਰਾਜਧਾਨੀ ਏਹ ਸਰਦਾਰ ਚੰਗਾ ਨਾਮਦਾਰ ਹੋਯਾ
ਠਾਰਾਂ ਸੌ ਉਨਤਾਲੀ ਨੂੰ ਮਰ ਗਿਆ ਪਿਛੋਂ ਮਿਸਲ ਦਾ ਕੰਮ ਖਵਾਰ ਹੋਯਾ
ਪਿਛੇ ਏਸਦਾ ਪੁਤ ਭਗਵਾਨਸਿੰਘ ਸੀਮਾਲਕ ਮਿਸਲ ਦਾ ਉਹ ਹਕਦਾਰ ਹੋਯਾ
ਏਹ ਸ਼ਖਸ ਕੋਈ ਵਡਾ ਲੋਕ ਨਹੀਂ ਸੀ ਮਿਸਲ ਵਿਗੜ ਗਈ ਸ਼ੋਰਸ਼ਾਰ ਹੋਯਾ
ਕੌਰ ਸਿੰਘ ਦੇ ਭਾਈ ਵਜੀਰ ਸਿੰਘ ਨੇ ਦਬੇ ਪਰਗਨੇ ਏਹ ਲਾਚਾਰ ਹੋਯਾ
ਠਾਰਾਂ ਸੌ ਚੁਰੰਜਾ ਕਰਤਾਰ ਸਿੰਘਾ ਸਾਲ ਸਿਰ ਤੇ ਆ ਨਾਮੁਦਾਰ ਹੋਯਾ

ਤਥਾ

ਏਹਦੀ ਮਿਸਲ ਦੇ ਆ ਸਰਦਾਰ ਬਿਗੜੇ ਉਹਨਾਂ ਏਸ ਨੂੰ ਪਕੜ ਦਬਾਯਾ ਜੀ
ਅੰਤ ਹਾਰ ਕੇ ਫੇਰ ਭਗਵਾਨ ਸਿੰਘ ਨੇ ਸੋਚ ਸਮਝ ਕੇ ਜਾਲ ਫੈਲਾਯਾ ਜੀ
ਸਾਕ ਭੈਣ ਦਾ ਦੇ ਰਣਜੀਤ ਸਿੰਘ ਨੂੰ ਓਹਨੂੰ ਮਦਦੀ ਚਾ ਬਨਾਯਾ ਜੀ
ਦਤਾਰ ਕੌਰ ਰਾਨੀ ਉਹਦਾ ਨਾਮ ਹੋਯਾ ਖਾਸ ਜਿਸ ਨਕੈਨ ਸਦਾਯਾ ਜੀ

ਠਾਰਾਂ ਸੌ ਉਨਾਠ ਨੂੰ ਜਿਧੀ ਕੁਖੋਂ ਖੜਗ ਸਿੰਘ ਮਹਾਰਾਜ ਪ੍ਰਗਟਯਾ ਜੀ
ਲਏ ਪਰਗਨੇ ਖੋਹ ਵਜ਼ੀਰ ਸਿੰਘ ਤੋਂ ਪਰ ਮੌਤ ਭਗਵਾਨ ਸਿੰਘ ਖਾਯਾ ਜੀ
ਏਹਦਾ ਭਾਈ ਗਜਾਨ ਸਿੰਘ ਹੋਜਾ ਮਾਲਕ ਵਾਲੀ ਮਿਸਲ ਦਾ ਤਿਹਰਹਾਜਾ ਜੀ
ਪਰ ਖੋਹਕੇ ਮੁਲਕ ਰਣਜੀਤ ਸਿੰਘ ਨੇ ਖੜਗ ਸਿੰਘ ਦੇ ਨਾਮ ਕਰਾਯਾ ਜੀ
ਜੰਮੇ ਦੋਹਤੇ ਦੀ ਖੁਸ਼ੀ ਵਿਚ ਮਾਮਿਖਾਂ ਨੂੰ ਠੂਠਾ ਹਥ, ਮਹਾਰਾਜ ਫੜਾਯਾ ਜੀ
ਗਿਆਨ ਸਿੰਘ ਮਰੇ ਪਿਛੋਂ ਬੇਟਾ ਏਹਦਾ ਕਾਹਨਸਿੰਘ ਸੀ ਆਖ ਗਨਾਯਾ ਜੀ
ਭੜੋਵਾਲ ਦਾ ਪਰਗਨਾ ਦੇ ਓਹਨੂੰ ਮਹਾਰਾਜ ਨੇ ਪਾਸ ਰਖਾਯਾ ਜੀ
ਏਹਦੇ ਦੂਸਰੇ ਭਾਈ ਖਜ਼ਾਨ ਸਿੰਘ ਨੂੰ ਨਨਕੋਟ ਦੇ ਵਿਚ ਬਠਾਯਾ ਜੀ
ਏਸੇ ਤਰ੍ਹਾਂ ਤੂੰ ਸਮਝ ਕਰਤਾਰ ਸਿੰਘਾ ਏਸ ਮਿਸਲ ਨੂੰ ਰਬ ਘਟਾਯਾ ਜੀ

ਵਾਕ ਕਵੀ

ਦੋਹਿਰਾ:—ਲਈ ਲਾਹੌਰ ਅੰਗਰੇਜ਼ ਜਦ ਕਾਹਨ ਸਿੰਘ ਸਰਦਾਰ।
ਜਾਗੀਰ ਗਿਆਰਾਂ ਸਹਿੰਸ ਦੀ ਪਿਨਸ਼ਨ ਅਠ ਹਜ਼ਾਰ॥
ਦੋਹਿਰਾ:—ਪਾਈ ਏਹ ਸਰਕਾਰ ਤੋਂ ਉਸ ਦੇ ਮਰਨੇ ਬਾਹਦ।
ਅਠ ਹਜ਼ਾਰ ਜਾਗੀਰ ਮੁੜ ਲਈ ਓਹਦੀ ਔਲਾਦ।
ਦੋਹਿਰਾ:—ਉੱਨੀ ਸੌ ਵਿਚ ਪੰਜ ਦੇ ਕਾਹਨ ਸਿੰਘ ਦਾ ਪੂਤ।
ਬਿਗੜ ਗਿਆ ਅੰਗਰੇਜ਼ ਸੰਗ ਵਿਚ ਮੁਲਤਾਨ ਸਬੂਤ॥
ਦੋਹਿਰਾ: ਅਤਰ ਸਿੰਘ ਸੀ ਓਸਦਾ ਸਮਝੋ ਨਾਮ ਸੁਜਾਨ।
ਜ਼ਬਤ ਜਾਗੀਰ ਕਰਾ ਲਈ ਵਕਤੋਂ ਖੁੰਝ ਅਵਾਨ॥

ਕਬਿਤ॥ ਕਾਹਨ ਸਿੰਘ ਉੱਤੇ ਕਰ ਤਰਸ ਵਧੇਰਾ ਦਿਤੀ ਤਿੰਨ ਕੂ ਹਜ਼ਾਰ ਸਰਕਾਰ ਨੇ ਜਾਗੀਰ ਜੀ। ਰਹੀ ਓਹ ਹੁਣ ਤੋੜੀ ਓਹਨਾਂ ਦੀ ਔਲਾਦ ਪਾਸ ਭੜੋਵਾਲ ਗਜ ਪਿੰਡ ਵਿਚ ਹੈ ਅਮੀਰ ਜੀ। ਲੈਹਣਾ ਸਿੰਘ ਪੋਤਰਾ ਤੇ ਈਸ਼ਰ ਸਿੰਘ ਖਾਸ ਬੇਟਾ ਜਦ ਕਾਹਨ ਸਿੰਘ ਦੀ ਏਹ ਹੋਈ ਬੇ ਪੀਰ ਜੀ। ਹੋ ਗਏ ਏਹ ਮੁਸਲਮਾਨ ਦੋਵੇਂ ਕਰਤਾਰ ਸਿੰਘਾ ਲਾਇਓ ਨੇ ਕਲੰਕ ਉੱਚੀ ਕੁਲ ਨੂੰ ਅਖੀਰ ਜੀ॥

ਦੋਹਿਰਾ:—ਮਿਸਲ ਨਕਈਆਂ ਦੀ ਹੋਈ ਪਰਗਟ ਵਿਚ ਜਹਾਨ।

ਇਸ ਨੂੰ ਭੀ ਮਹਾਰਾਜ ਨੇ ਪਾਰ ਬੁਲਾਯਾ ਜਾਨ ॥

(ਪ) ਮਿਸਲ ਡਲੇ ਵਾਲੀਆਂ

ਦੋਯਾ ਛੰਦ ॥ ਏਸ ਮਿਸਲ ਦੀ ਸੁਨੋ ਬਾਰਤਾ ਸਜਨ, ਸਿਖ ਪਿਆਰੇ। ਸੀ ਸਰਦਾਰ ਖਤਰੀ ਪਹਿਲਾਂ ਏਸ ਮਿਸਲ ਦੇ ਸਾਰੇ ॥ ਸੁਲਤਾਨ ਪੁਰ ਦੇ ਵਿਚ ਪਰਗਨੇ ਡਲਾ ਪਿੰਡ ਸਿਆਨੋਂ। ਸਰਧਾ ਰਾਮ ਖਤਰੀ ਉਥੇ ਰਹਿੰਦਾ ਇਕ ਸਿਯਾਨੋਂ ॥ ਜਦ ਤੁਰਕਾਂ ਨੇ ਦੇਸ ਸਤਾਯਾ ਧਰਮ ਗਵਾਵਨ ਲਗੇ। ਹਿੰਦੂ ਲੋਕ ਵਖਤ ਦੇ ਮਾਰੇ ਜਿੰਦ ਛਪਾਵਨ ਲਗੇ॥ ਤਦੋਂ ਉਸਦਾ ਪੁਤ ਗੁਲਾਬਾ ਧਰਮ ਜਾਣ ਤੋਂ ਡਰਿਆ। ਸਤ੍ਰਾਂ ਸੋ ਤ੍ਰਿਆਨਵੇਂ ਹੈਸੀ ਵਿਚ ਪੰਥ ਜਾ ਰਲਿਆ। ਨਵਾਬ ਕਪੂਰ ਸਿੰਘ ਤੋਂ੦ਪਾਹੁਲ ਲੈ ਸਿੰਘੀ ਪਦ ਪਾਯਾ। ਸੂਰਬੀਰ ਹੋਯਾ ਫਿਰ ਭਾਰਾ ਨਾਮ ਰਠੌਰ ਸਦਾਯਾ ॥ ਨਾਮ ਗੁਲਾਬ ਸਿੰਘ ਫਿਰ ਹੋਯਾ ਜੰਗ ਜਦਲ ਦਾ ਸੂਰਾ। ਜ਼ਾਤ ਖਤਰੀ ਬਹੁਤ ਸਿਆਣਾ ਅਕਲ ਸ਼ਕਲਾ ਦਾ ਪੂਰਾ ॥ ਜਦ ਸਿੰਘਾਂ ਨੇ ਮੇਰਠ, ਖੁਰਜਾ ਪੂਰਬ ਦੇਸ ਲੁਟਾਯਾ। ਉਹਨਾਂ ਲੁਟਾਂ ਵਿਚੋਂ ਏਹਦੇ ਧਨ ਬਹੁਤਾ ਹਥ ਆਯਾ॥ ਚਾਰ ਕੂ ਸੋ ਅਸਵਾਰ ਏਸ ਨੇ ਨਾਲ ਆਪਨੇ ਕੀਤਾ। ਲੁਟ ਜਾਲੰਧਰ ਆਦਕ ਸੂਬੇ ਖੂਨ ਵੈਰੀਆਂ ਪੀਤਾ॥ ਦਿਨ ਦਿਨ ਏਸ ਜਥੇ ਦੀ ਰੌਣਕ ਬਹੁਤ ਵਧਦੀ ਗਈ। ਗੁਲਾਬ ਸਿੰਘ ਰਾਠੌਰ ਬਹਾਦਰ ਮਿਸਲ ਬਨਾ ਮੁੜ ਲਈ॥ ਚੜ੍ਹਦੀ ਕਲਾ ਵੇਖਕੇ ਏਹਦੀ ਭਾਈ ਬੰਦ ਇਸ ਕੇਰੇ। ਦਯਾਲ ਸਿੰਘ ਗੁਰਦਿਆਲ ਸਿੰਘ ਤੇ ਅਜੈਪਾਲ ਹਰ ਹੇਰੇ॥ ਨਾਲ ਏਸਦੇ ਆਨ ਮਿਲੇ ਓਹ ਰਖ ਇਸ ਨੇ ਸਾਦਰ। ਸਾਥੀ ਇਸ ਦੇ ਆਨ ਬਨੇ ਮੁੜ ਕਈ ਸਰਦਾਰ ਬਹਾਦਰ॥ ਸਾਹਿਬ ਸਿੰਘ ਪਛਾਨੋਂ ਕੁੰਡਾ ਭਾਗ ਸਿੰਘ ਸੀ ਹਾਡਾ। ਭਾਗ ਸਿੰਘ ਬਨੇਸਰੀਆਂ ਹਰ ਤਾਰਾ ਗੈਬਾ ਡਾਢਾ॥ ਭੰਗਾ ਸਿੰਘ ਹਰੀ ਸਿੰਘ ਰੋਪੜ ਕੰਗ ਖਿਆਲਾ ਸਿੰਘ। ਏਹ ਸਰਦਾਰ ਮਿਸਲ ਵਿਚ ਵੱਡ ਅਹੇ ਬਹਾਦਰ ਢਿੰਗ। ਸਤ ਹਜ਼ਾਰ ਅਸਵਾਰ ਪਿਆਦਾ ਏਸ ਮਿਸਲ ਦਾ ਆਹਾ। ਉੱਨੀ ਵੀਹ ਲਖ ਦਾ ਤਲਕਾ ਖਾਂਦੇ ਸੇ ਉਗਰਾਹਾ॥ ਲਖੂ ਘਲੂ

੦ਖੰਡੇ ਦਾ ਅੰਮ੍ਰਿਤ॥

ਘਾਰਾ ਛੋਟਾ ਜਦੋਂ ਬਸੋਲੀ ਪਾਯਾ । ਏਸ ਮਿਸਲ ਨੇ ਵਿਚ ਜੰਗ ਦੇ ਚੰਗਾ ਹਥ ਦਖਾਯਾ ॥ ਦਿਆਲ ਸਿੰਘ, ਗੁਰਦਿਆਲ ਸਿੰਘ ਗੁਲਾਬ ਸਿੰਘ ਦੇਭਾਈ ਵਿਚ ਬਿਆਸਾ ਰੁੜੇ ਉਥਾਈਂ() ਪਿਛੇ ਆਖ ਸੁਨਾਈ ॥ ਮੁੜ ਆਏ ਜਦ ਫੇਰ ਬਿਆਸਾ ਗਾਹਨ ਪੈ ਸਿੰਘ ਲੰਘੇ। ਗੁਲਾਬ ਸਿੰਘ ਦੇ ਦੋਵੇਂ ਬੇਟੇ ਰੁੜ ਗਏ ਵਿਚ ਚੰਗੇ ॥ ਕਲਾਨੌਰੀਆ ਅਬੂ ਖਾਂ ਜਦ ਨਾਲ ਸਿੰਘਾਂ ਦੇ ਲੜਿਆ। ਗੁਲਾਬ ਸਿੰਘ ਠਾਰਾਂ ਸੈ ਸੋਲ਼ਾਂ ਵਿਚ ਜੰਗ ਦੇ ਮਰਿਆ ॥ ਗੁਰ-ਦਯਾਲ ਸਿੰਘ ਮਸਾਹਿਬ ਉਸਦੇ ਮੁੜ ਸਰਦਾਰੀ ਪਾਈ। ਅਗਲੇ ਸਾਲ ਹੀ ਮੌਤ ਓਸਦੀ ਤਯਾਰੀ ਚਾ ਬੁਲਾਈ ॥ ਉਸਦੇ ਪਿਛੋਂ ਫੇਰ ਪੰਥ ਨੇ ਤਾਰਾ ਸਿੰਘ ਗੇਬੇ ਨੂੰ। ਦੇ ਦਸਤਾਰ ਮਿਸਲ ਸਰਦਾਰੀ ਸੌਂਪੀ ਬ ਐਬੇ ਨੂੰ ॥ ਏਹ ਸਰਦਾਰ ਬਹਾਦਰ ਭਾਰਾ ਦੈਯਾਵਾਨ ਸੀ ਦਾਤਾ। ਸਾਧ ਗਰੀਬਾਂ ਤਈਂ ਖੁਲਾਨਾ ਪੁੰਨ ਏਸ ਸੀ ਜਾਤਾ ॥ ਰਾਤ ਦਿਨੇ ਲੰਹ ਇਸਦੇ ਡੇਰੇ ਤਪਦੀ ਨਜ਼ਰੀ ਆਵੇ। ਸਾਧ ਗਰੀਬ ਭੁਖਾ ਜੋ ਆਵੇ ਅੰਨ ਰਜਕੇ ਖਾਵੇ ॥ ਵਿਚ ਪੰਥ ਦੇ ਯਸ ਏਸ ਦਾ ਹੋਯਾ ਆਨ ਵਧੇਰੇ। ਧਨੀ ਤੇਗ ਤੇ ਮੋਹਰੀ ਜੰਗਾਂ ਕਰਦਾ ਕੰਮ ਅਛੇਰੇ ॥ ਜਾ ਦੁਸ਼ਮਨਾਂ ਉਤੇ ਗੈਬੋਂ ਰਿਹਾ ਹਮੇਸ਼ਾ ਪੈਂਦਾ। ਗੈਬਾ ਤਾਰਾ ਸਿੰਘ ਏਸ ਨੂੰ ਪੰਥ ਤਾਹੀਂ ਸੀ ਕਹਿੰਦਾ। ਜਾਹਫਰ ਖਾਂ ਜਦ ਮਾਰ ਸਿੰਘਾਂ ਨੇ ਮੁਲਕ ਦਵਾਬਾ ਲਿਆ। ਦੋ ਲਖ ਦਾ ਖਾਸ ਪਰਗਨਾ ਪਾਸ ਏਸਦੇ ਰਿਹਾ ॥ ਰਾਹੋਂ, ਬੁੰਡਾਲਾ, ਬਲਬਨ ਅਤੇ ਨਕੋਦਰ ਖਾਸ ਪਛਾਨੋ। ਵਿਚ ਦੁਆਬੇ ਤਾਰਾ ਸਿੰਘ ਦੇ ਕਬਜ਼ੇ ਦੇ ਵਿਚ ਮਾਨੋ। ਲੁਟੀ ਜਦੋਂ ਸਰਹੰਦ ਸਿੰਘਾਂ ਨੇ ਮਲ ਲਿਆ ਓਹ ਤਲਕਾ । ਲਧੜ, ਰੋਪੜ, ਧਰਮ ਕੋਟ ਤੇ ਘੁੰਗਰਾਨੇ ਦਾ ਹਲਕਾ ॥ ਖੇੜੀ ਬਦੋਵਾਲ, ਖੁਮਾਨੋ ਮਲਾ ਪਰਗਣੇ ਲਏ । ਮਿਸਲ ਆਪਣੀ ਦੇ ਸਰਦਾਰਾਂ ਤਈਂ ਵੰਡਕੇ ਦਏ ॥ ਆਪ ਰਾਹੋਦੇ ਵਿਚ ਹੀ ਰਿਹਾ ਕਿਲ੍ਹਾ ਬਨਾਕੇ ਭਾਰਾ। ਦਖਨੀ, ਨਵਾਂ ਸ਼ਹਿਰ ਨਕੋਦਰ ਗਿਰਦ ਫਲੌਰੇ ਸਾਰਾ ॥ ਅਠ ਲਖ ਦਾ ਮੁਲਕ ਏਸ ਨੇ ਅਪਨੇ ਪਾਸ ਰਖਾਯਾ । ਤਿਹੁ ਪੁਤਾਂ ਨੂੰ ਦੇ ਜਾਗੀਰਾਂ ਵਖੋ ਵਖ

()ਦੇਖੋ ਏਸ ਪੁਸਤਕ ਦਾ ਸਫਾ ੨੦

ਬਠਾਯਾ ॥ ਝੰਡਾ ਸਿੰਘ ਨੂੰ ਦੇ ਨਕੋਦਰ, ਸਿੰਘ ਦੁਸੰਧਾ ਦਖਨੀ। ਗੁਜਰ ਸਿੰਘ ਨੂੰ ਬਦੋਵਾਲ ਬਠਾਯਾ ਹਦ ਏਹ ਰਖਨੀ ॥ ਗੁਜਰ ਸਿੰਘ ਨੂੰ ਮਹਾਰਾਜੇ ਪਟਿਆਲੇ ਦੇ ਘਰ ਵਿਆਹਿਆ। ਅਮਰ ਸਿੰਘ ਦਿਆਂ ਵੈਰੀਆਂ ਤਈਂ ਜੰਗਾਂ ਵਿਚ ਖਪਾਯਾ ॥ ਸੀ ਸਰਦਾਰ ਧਰਮ ਦਾ ਪੁਤਲਾ ਪਰਜਾ ਖੁਸ਼ੀ ਵਸਾਈ ॥ ਲੋਕ ਏਸਦੇ ਪਿਛੇ ਜਾਨਾਂ ਦੇਂਦੇ ਰਹੇ ਸਦਾ ਈ ॥ ਆਹਲੂਵਾਲੀਆ ਫਤੇ ਸਿੰਘ ਜੋਧ ਸਿੰਘ ਰਾਮਗੜ੍ਹੀਆ। ਸੰਸਾਰ ਚੰਦ ਜਹੇ ਇਸ ਤੋਂ ਡਰਦੇ ਧੌਣ ਨ ਕਰਦੇ ਖੜੀਆ ॥ ਕਿਲੇ ਦਖਨੀ ਤੇ ਏਹ ਇਕ ਵਾਰੀ ਚੜ੍ਹ ਗਏ। ਵੀਹ ਦਿਹਾੜ ਲਵੇ ਅੰਤ ਨੂੰ ਦੰਦ ਭਨਾ ਕੇ ਰਹੇ॥ ਤਿਨ ਵਾਰੀ ਰਣਜੀਤ ਸਿੰਘ ਦੀ ਫੌਜ ਗਈ ਹਾਰ ਖਾ ਕੇ। ()ਮੁਹਕਮਚੰਦ ਏਸ ਤੋਂ ਗਿਆ ਹਥ ਕੰਨਾਂਨੂੰ ਲਾਕੇ॥ ਠਾਰਾ ਸੌ ਚੌਠ ਨੂੰ ਤਾਰਾ ਸਿੰਘ, ਗੁਰੂ ਘਰ ਗਿਆ। ਰਤਨ ਕੌਰ ਸਵਾਨੀ ਉਸਦੀ ਮਾਲ ਮੁਲਕ ਸਭ ਲਿਆ। ਮਹਾਰਾਜੇ ਨੇ ਮੁਹਕਮ ਚੰਦ ਨੂੰ ਦੇਕੇ ਫੌਜ ਪਠਾਯਾ। ਰਤਨ ਕੌਰ ਤੋਂ ਮੁਲਕ ਛੁਡਾਵਨ ਕਾਰਨ ਚੁਕ ਚੜ੍ਹਾਯਾ ॥ ਪਰਜਾ ਲੜੀ ਰਾਣੀ ਦੀ ਚੰਗੀ ਚੰਗੇ ਹਥ ਦਖਾਏ। ਰਤਨ ਕੌਰ ਨੇ ਮੁਹਕਮ ਚੰਦ ਦੇ ਛਕੇ ਚਾ ਛਡਾਇ ॥ ਏਨੇ ਚਿਰ ਨੂੰ ਫਤੇ ਸਿੰਘ ਤੇ ਮਹਾਰਾਜਾ ਚੜ੍ਹ ਆਯਾ॥ਹਲੇ ਚਾ ਕਰਾਏ ਫੌਜ ਦੇ ਦੇਕੇ ਜ਼ੋਰ ਲੜਾਯਾ ॥ ਓਧਰ ਰਤਨ ਕੌਰ ਮਰਦਾਵੇਂ ਕਪੜੇ ਪਹਿਨ ਸਾਰੇ। ਲਾ ਹਥਯਾਰ ਚੜ੍ਹੀ ਘੋੜ ਤੇ ਅਫਸਰ ਚਾ ਵੰਗਾਰੇ ॥ ਲੜੀ ਫੌਜ ਰਾਣੀ ਦੀ ਚੰਗੀ ਲਥੇ ਘਾਨ ਮੈਦਾਨੇ। ਬਿਜਲੀ ਵਾਂਗੂ ਫਿਰਦੀ ਸਾਰੇ ਵਿਚ ਭੇਸ ਮਰਦਾਨੇ ॥ ਹਾਰ ਹੋਈ ਮਹਾਰਾਜੇ ਦੀ ਮੁੜ ਰਾਣੀ ਗਈ ਕਿਲ ਨੂੰ। ਸੋਚਾਂ ਵਿਚ ਪਿਆ ਮਹਾਰਾਜਾ ਲਗੀ ਚੋਟ ਦਿਲ ਨੂੰ। ਖੋਤੀ ਚਾਲ ਪਾਪ ਦਾ ਭਾਰਾ ਫਿਰ ਮਹਾਰਾਜੇ ਭਾਈ। ਰਤਨ ਕੌਰ ਦੇ ਪਾਸ ਪਤ੍ਰਕਾ ਲਿਖਕੇ ਏਹ ਪੁਚਾਈ ॥ ਤਾਰਾ ਸਿੰਘ ਉਸਤਾਦ ਮੇਰਾ ਸੀ ਮੈਨੂੰ ਯੁਧ ਸਿਖਾਯਾ। ਮੈਂ ਮਾਤਾ ਜੀ ਓਹਨਾ ਦੀ ਸਾਂ ਚਾਲ ਮੁਕਾਨ ਆਯਾ ॥ ਓਹ ਪਿਊ ਤੇ ਤੂੰ ਸੈਂ ਮਾਤਾ ਏਸ ਲਈ ਮੈਂ ਆਯਾ। ਉਲਟਾ ਜੰਗ ਛੇੜਿਆ ਕਿਉਂ ਅਗੋਂ ਬਹੁ ਨੁਕਸਾਨ

()ਮੁਹਕਮ ਚੰਦ ਮਹਾਰਾਜਾ ਰਣਜੀਤ ਸਿੰਘ ਦਾ ਸਿਪਾਹ ਸਿਲਾਰ ਸੀ।

ਉਠਾਯਾ॥ ਵਿਹੋ ਆਗਿਆ ਜੇਕਰ ਮੈਨੂੰ ਦਰਸ਼ਨ ਕਾਰਨ ਆਵਾਂ। ਨਾਲੇ ਹੁਕਮ ਆਪਦਾ ਪਾਕੇ ਕਿਲ੍ਹਾ ਵੇਖਣਾ ਚਾਹਵਾਂ।ਓਹ ਸਵਾਨੀ ਬਹੁਤ ਸਿਆਨੀ ਉਸਨੇ ਰਮਜ਼ ਪਛਾਤੀ। ਬਦਨੀਤੀ ਮਹਾਰਾਜੇ ਧਾਰੀ ਗਲੀ ਅਸਲ ਏਹ ਜਾਤੀ॥ ਲਿਖਯਾ ਵਾਰੀ ਜੇ ਤੂੰ ਮੈਨੂੰ ਮੂੰਹੋਂ ਮਾਂ ਬਨਾਯਾ। ਜੋ ਮੈਂ ਦੇਂਦੀ ਸੋ ਲੈ ਜਾਹ ਤੂੰ ਸਚਾ ਆਖ ਸੁਨਾਯਾ॥ ਕੀਹ ਵੇਖਣਾ ਏਸ ਕਿਲੇ ਦਾ ਵਿਚ ਏਹਦੇ ਕੀਹ ਪਿਆ। ਮਰੀ ਪਿਛੋਂ ਤੇ ਸਾਂਭ ਲੈਨਾ ਈਂ ਕਾਹਲਾ ਕਿਉਂ ਪੈ ਰਿਹਾ। ਛੇ ਲਖ ਫਿਰ ਨਕਦ ਰਾਣੀ ਨੇ ਹਾਥੀ ਹੌਦਾ ਪਾਕੇ॥ ਘੋੜੇ ਪੰਜ ਪਾ ਸਾਜ਼ ਸੁਨੈਹਰੀ ਭੇਜੇ ਖੂਬ ਸਜਾ ਕੇ॥ ਮਹਾਰਾਜਾ ਸੀ ਵਾਂਗ ਜੀਭ ਦੇ ਸਭ ਕੁਝ ਖਾਕੇ ਭੁਖਾ। ਲਗਾ ਫਿਰ ਉਸਤਾਦਿ ਹੋਰਾਂ ਦੀ ਜੜ੍ਹ ਮੁਕਾਵਨ ਉੱਕਾ॥ ਏਹ ਚੀਜ਼ਾਂ ਸਭ ਸਾਂਭ ਲਈਆਂ ਤੇ ਤੋਪ ਕਿਲੇ ਨੂੰ ਡਾਹੀ॥ ਰਤਨ ਕੌਰ ਏਹ ਪਾਪ ਵੇਖਕੇ ਬੁਰੀ ਦਿਲੋਂ ਪਛਤਾਈ॥ ਅੰਤ ਓਸ ਨੂੰ ਤੋਪ ਅੰਦਰੋਂ ਫੇਰ ਦਾਗਨੀ ਪਾਈ। ਦੋ ਪਹਿਰ ਤਾਂ ਫੇਰ ਰਾਣੀ ਨੇ ਅਗ ਚੰਗੀ ਬਰਖਾਈ। ਪਰਜਾ ਲੜੀ ਰਾਣੀ ਦੀ ਚੰਗੀ ਲਾਕੇ ਜ਼ੋਰ ਵਧੇਰਾ। ਕਿਲ੍ਹਾ ਟੁਟਣਾ ਮਹਾਰਾਜ਼ੇ ਨੇ ਡਿਠਾ ਬਹੁਤ ਉਖੇਰਾ॥ ਅਹਿਲਕਾਰ ਫਿਰ ਰਤਨ ਕੌਰ ਦੇ ਮਹਾਰਾਜੇ ਨੇ ਪਾੜੇ। ਨਿਮਕ ਹਰਾਮਾਂ ਲਾਹ ਦਰਵਾਜੇ ਵੈਰੀ ਅੰਦਰ ਵਾੜੇ॥ ਨਿਮਕ ਹਰਾਮੀ ਅਹਿਲਕਾਰਾਂ ਦੀ ਰਤਨ ਕੌਰ ਜਾਂ ਵੇਖੀ। ਚੜ ਰਥਾਂ ਤੇ ਨਿਕਲ ਗਈ ਓਹ ਲੈ ਕੇ ਜ਼ਰ ਵਸੇਖੀ॥ ਬਚ ਪਿਟਦੀ ਅਹਿਲਕਾਰਾਂ ਦੇ ਜਾਂ ਵੜੀ ਉਹ ਬੁੰਗੇ। ਪੁਤਰ ਦਣ ਮਹਾਰਾਜੇ ਉਸ ਨੂੰ ਹਥ ਲਗਾਏ ਚੰਗੇ॥ ਵਿਰ ਕਿਲੇ ਦੇ ਲੁਟ ਮਚਾਈ ਦੌਲਤ ਸਭ ਕਢਾਈ। ਕੌਡੀ ਕਚੀ ਰਹਿਣ ਨਾ ਦਿਤੀ ਕੀਤੀ ਖੂਬ ਸਫਾਈ॥ ਪੈਂਤੀ ਲਖ ਸੋ ਨਕਦ ਖਜ਼ਾਨਾ ਬਸਤਰ ਸ਼ਸਤਰ ਘੋੜੇ। ਮਹਾਰਾਜੇ ਨੇ ਸਾਂਭ ਲਏ ਸਭ ਹੋਰ ਸਾਮਾਨ ਨ ਥੋੜੇ॥ ਨਗਰ ਸਤ ਗੁਜਾਰੇ ਲਈ ਸਾਰੇ ਟਬਰ ਤਾਈਂ। ਦੇਕੇ, ਅਠ ਲਖ ਦਾ ਤਲਕਾ ਸਾਂਭ ਲਿਆ ਖਿਨ ਮਾਹੀਂ॥ ਸਾਲ ਦੂਸਰੇ ਜਾਂ ਸਤਲੁਜੋਂ ਪਾਰ ਮਹਾਰਾਜਾ ਆਯਾ। ਗੁਜਰ ਸਿੰਘ ਤੋਂ ਖੋਹ ਘੁੰਗਰਾਨਾ ਠੂਠਾ ਹਥ ਫੜਾਯਾ॥ ਸਾਲ ਸਤਤਰ ਦੇ ਵਿਚ ਏਧਰ ਉਨੇ

ਵਾਲੇ ਬੇਦੀ ॥ ਨਾਮ ਬਿਕ੍ਰਮਾ ਸਿੰਘ ਓਸ ਦਾ ਉੱਠ ਪਿਆ ਉਹ ਖੇਦੀ ॥ ਪੰਜ ਪਿੰਡ ਲਏ ਖੋਹ ਉਸ ਨੇ ਕਰਕੇ ਏਡ ਅਨੀਤੀ। ਗੁਰੂ ਸਾਹਿਬਾਂ ਨੇ ਸਿਖਾ ਵਾਲੀ ਚੰਗੀ ਪਾਲਨ ਕੀਤੀ ॥ ਪੁਤਰ ਤਾਰਾ ਸਿੰਘ ਦੇ ਜਾਕੇ ਮਹਾਰਾਜੇ ਕੋਲ ਪਿਟੇ। ਕੀਤੀ ਨ ਪਰਵਾਹ ਮਹਾਰਾਜੇ ਖੁਰਕ ਨ ਹੋਈ ਗਿਟੇ॥ ਠਾਰਾਂ ਸੌ ਉਣਾਸੀ ਨੂੰ ਜਾਂ ਰਤਨ ਕੌਰ ਮਰ ਗਈ। ਦੋਵੇਂ ਪਿੰਡ ਜਾਗੀਰ ਓਸਦੀ ਮਹਾਰਾਜੇ ਲੈ ਲਈ ॥ ਏਸ ਘਰ ਦੇ ਨਾਲ ਮਹਾਰਾਜੇ ਡਾਢਾ ਜ਼ੁਲਮ ਕਮਾਯਾ। ਉਸਤਾਦ ਹੋਰਾਂ ਦੇ ਪੁਤਾਂ ਤਾਈਂ ਟੁਕੋਂ ਤੰਗ ਕਰਾਯਾ ॥ ਤਾਰਾ ਸਿੰਘ ਦੇ ਪੁਤਰ ਭੁਖੇ ਰੁਲਦੇ ਫਿਰਦੇ ਸਾਰੇ। ਮਹਾਰਾਜ ਦੀ ਜਾਨ ਨੂੰ ਰੋਂਦੇ ਫਿਰਦੇ ਰਹੇ ਵਿਚਾਰੇ ॥ ਓੜਕ ਓਹ ਫਕੀਰਾਂ ਬੂਹੇ ਬਾਲੋਕੀ ਜਾ ਬੈਠੇ। ਚੰਗੀ ਸਗੀ ਸਾਧੂਆਂ ਪਾਸੋਂ ਵੇਖੇ ਜਾਂ ਆ ਬੈਠੇ॥ ਤਾਰਾ ਸਿੰਘ ਗਿਆ ਦੇ ਹੈਸੀ ਪਿੰਡ ਫਕੀਰਾਂ ਤਾਈ। ਬਾਂਹ ਉਨ੍ਹਾਂ ਦੀ ਫੜੀ ਸਾਧਾਂ ਨੇ ਓਸ ਮੁਸੀਬਤ ਮਾਹੀਂ ॥ ਧਰਮਵਾਨ ਸ੍ਰਦਾਰ ਦੇ ਬੇਟੇ ਡਿਠੇ ਰੁਲਦੇ ਭਾਈ। ਉਹਨਾਂ ਸਾਧਾਂ ਦੇ ਮਨ ਅੰਦਰ ਦਯਾ ਵੇਖਕੇ ਆਈ॥ ਅਧਾ ਪਿੰਡ ਉਨ੍ਹਾਂ ਦੇ ਦਿਤਾ ਧੀਰਜ ਦੇ ਵਸਾਏ। ਲਗੇ ਕਰਨ ਗੁਜ਼ਾਰਾ ਓਥੇ ਭਾਗ ਜੋ ਕੀਤੇ ਪਾਏ ॥ ਝੰਡਾ ਸਿੰਘ ਦੀ ਹੈ ਔਲਾਦ ਹੁਣ ਬਾਲੋਕੀ ਪਛਾਨੋ। ਅਠ ਅਠ ਹਜ਼ਾਰ ਜਾਗੀਰ, ਜ਼ਿਮੀਂ ਹੈ ਹਲਾ ਸਤਾਂ ਦੀ ਮਾਨੋਂ॥ ਏਹ ਭੀ ਮਿਸਲ ਹੋਈ ਜਿਤੁੰ ਬੀਤੀ ਸਾਰੀ ਆਖ ਸੁਨਾਈਂ। ਸਚ ਜਾਨ ਕਰਤਾਰ ਸਿੰਘਾ ਮਹਾਰਾਜੇ ਮਾਰ ਖਪਾਈ ॥

## (੬) ਮਿਸਲ ਕਰੋੜੀਆਂ

ਦੋਹਿਰਾ:—ਏਸ ਜਥੇ ਦਾ ਸਿਆਮ ਸਿੰਘ ਸੀ ਪਹਿਲਾ ਸਰਦਾਰ।
ਪਿੰਡ ਨਾਰਲੀ ਇਸ ਦਾ ਢਿਲੋਂ ਜਟ ਉਦਾਰ ॥
ਦੋਹਿਰਾ:—ਬਾਹਦ ਇਸ ਦੇ ਕਰਮ ਸਿੰਘ ਪੈਜ ਗੜ੍ਹੇ ਦਾ ਜਾਨ।
ਜਥੇਦਾਰ ਅਖਵਾਯਾ ਜ਼ਾਤ ਖਤਰੀ ਮਾਨ ॥
ਦੋਹਿਰਾ:—ਫੇਰ ਕਰੋੜਾ ਸਿੰਘ ਆ ਰਲਿਆ ਤੇਜ਼ ਤਰਾਰ।
ਬਰਕੀ ਇਸ ਦਾ ਪਿੰਡ ਸੀ ਜ਼ਿਮੀਂਦਾਰ ਸਰਦਾਰ ॥
ਦੋਹਿਰਾ:—ਬਘੇਲ ਸਿੰਘ ਇਸ ਮਿਸਲ ਵਿਚ ਹੈਸੀ ਗੁਰੂ ਦਾ ਲਾਲ।

ਢਿਲੋਂ ਉਸ ਦੀ ਗੋਤ ਸੀ ਨਗਰ ਖਾਸ ਝਪਾਲ ॥

ਕਬਿਤ ॥ ਭਾਵੇਂ ਇਸ ਮਿਸਲ ਵਿਚ ਚਾਰ ਏਹ ਸਰਦਾਰ ਹੋਇ ਚਾਰੋਂ ਬੜੇ ਸੂਰਮੇ ਬਹਾਦਰ ਪਛਾਨੀਏਂ । ਪਰ ਏਹ ਮਿਸਲ ਕਰੋੜਾ ਸਿੰਘ ਵੇਲੇ ਵਧੀ ਤਾਂ ਹੀ ਅਖਵਾਈ ਏਹ ਕਰੋੜੀਆਂ ਦੀ ਜਾਨੀਏਂ । ਬਾਰਾਂ ਕੁ ਹਜ਼ਾਰ ਸੀ ਪਿਆਦਾ ਅਸਵਾਰ ਏਹਦਾ ਚਾਲੀ ਲਖ ਆਮਦਨੀ ਏਸ ਦੀ ਸੀ ਠਾਨੀਏਂ । ਹੋਈ ਬੜੀ ਜ਼ੋਰਾਵਰ ਮਿਸਲ ਕਰਤਾਰ ਸਿੰਘਾ ਵਡੇ ਵਡੇ ਜੰਗ ਮਾਰ ਪਿਛ ਪੜ੍ਹ ਮਾਨੀਏਂ ॥

ਕਬਿਤ ॥ ਆਯਾ ਜਦ ਨਾਦਰ ਸਤਾਰਾਂ ਸੈ ਸਤਾਨਵੇਂ ਨੂੰ ਸ਼ਾਮ ਸਿੰਘ ਗਿਆ ਉਸ ਰੌਲ ਵਿਚ ਮਾਰਿਆ । ਕਰਮ ਸਿੰਘ ਪਿਛੋਂ ਹੋਯਾ ਜਥੇ ਵਿਚ ਜਥੇਦਾਰ ਪੰਥ ਦਿਆਂ ਕੰਮਾਂ ਨੂੰ ਭੀ ਇਸ ਨ ਸਵਾਰਿਆ ॥ ਠਾਰਾਂ ਸੈ ਦੇ ਨੂੰ ਦੁਰਾਣੀਆਂ ਦੇ ਜੰਗ ਵਿਚ ਸੁਧਾਸਰ ਲੜ ਗੁਰਪੁਰੀ ਨੂੰ ਸਧਾਰਿਆ । ਫੇਰ ਪਿਛੋਂ ਬਨਿਆ ਕਰੋੜਾ ਸਿੰਘ ਜਥੇਦਾਰ ਮਿਸਲ ਦਾ ਜ਼ੋਰ ਤਾਈਂ ਏਸਨ ਉਭਾਰਿਆ ॥

ਦੋਹਿਰਾ:-ਸਿੰਘਾਂ ਨੇ ਜਦ ਸਾਧਿਆ ਫਿਰਕੇ ਹਿੰਦੁਸਤਾਨ ।
ਮਾਲ ਕਰੋੜਾ ਸਿੰਘ ਨੇ ਪਾਯਾ ਬਹੁਤ ਸੁਜਾਨ ॥

ਦੋਹਿਰਾ:-ਫਰਖਾਬਾਦ ਜਾਂ ਲੁਟਿਆ ਇਕ ਸੇਠ ਦਾ ਘਰ ।
ਭਰਿਆ ਮਾਲ ਬੇਅੰਤ ਸੀ ਹੀਰਾ, ਮੋਤੀ, ਜ਼ਰ ॥

ਦੋਹਿਰਾ:-ਹਥ ਕਰੋੜਾ ਸਿੰਘ ਦੇ ਆਯਾ ਸਾਰਾ ਮਾਲ ।
ਦੂਰ ਦਲਿਦ੍ਰ ਹੋ ਗਿਆ ਹੋਯਾ ਮਾਲਾ ਮਾਲ ॥

ਕਬਿਤ ॥ ਠਾਰਾਂ ਸੈ ਸੋਲਾਂ ਵਿਚ ਮਾਰਕੇ ()ਬਸ਼ੰਬਰ ਨੂੰ ਮਲ ਲਈ ਦੁਵਾਬੇ ਦੀ ਅਬਾਦੀ ਏ ਖਾਸੀ ਜੀ । ਪੁਰ ਹੁਸ਼ਿਆਰ, ਹਰਿਆਨਾ ਦੋਵੇਂ ਪਰਗਨੇ ਏਹ ਦਬ ਲਈ ਜ਼ੋਰ ਨਾਲ ਸ਼ਾਮ ਜੋ ਚੁਰਾਸੀ ਜੀ । ਠਾਰਾਂ ਸੈ ਠਾਰਾਂ ਨੂੰ ਤਰਾਂਵੜੀ ਦੇ ਪਾਸ ਜੰਗ ਕਾਦਰ ੧ਗੁਲਾਮ ਨਾਲ ਪਿਆ ਜਾ ਦੁਪਾਸੀ ਜੀ । ਮਾਰਿਆ ਕਰੋੜਾ ਸਿੰਘਾ ਗਿਆ ਕਰਤਾਰ ਸਿੰਘਾ ਪਾ ਗਿਆ ਸ਼ਹੀਦੀ

---

()ਬਸ਼ੰਬਰ ਮਲ ਖਤਰੀ ਅਦੀਨਾ ਬੇਗ ਜਾਲੰਧਰ ਵਾਲੇ ਦਾ ਦੀਵਾਨ ਸੀ
੧ਗੁਲਾਮ ਕਾਦਰ, ਰੁਹੇਲਾ ਪਠਾਣ ਸ਼ਾਹੀ ਹਾਕਮ ਸੀ ।

ਕਟ ਗਿਆ ਜਮ ਫਾਸੀ ਜੀ।

## ਸਰਦਾਰ ਬਘੇਲ ਸਿੰਘ

ਕਬਿਤ॥ ਏਹਦੇ ਪਿਛੋਂ ਜਥੇਦਾਰ ਹੋ ਗਿਆ ਬਘੇਲ ਸਿੰਘ ਏਹ ਸਰਦਾਰ ਬੜਾ ਸੂਰਮਾ ਦਲੇਰ ਸੀ। ਲੰਮਾ ਉਚਾ ਕਦ ਨਿਰਭੈ ਯੋਧਾ ਬਲਵਾਨ ਅਖਾਂ ਦਾ ਸੀ ਜੈਰਾ ਬੜੇ ਜਾਨੇ ਹੇਰ ਫੇਰ ਸੀ। ਮੌਤ ਤੋਂ ਨ ਡਰਦਾ ਤੇ ਅਗੇ ਹੋਕੇ ਲੜਦਾ ਸੀ ਫਿਰਦਾ ਮੈਦਾਨ ਵਿਚ ਮਸਤ ਜਿਵੇਂ ਸ਼ੇਰ ਸੀ। ਜੰਗ ਵਿਚ ਰੰਗ ਆਣ ਚੜ੍ਹਦਾ ਕਰਤਾਰ ਸਿੰਘਾ ਤੇਗ ਫੜ ਲੈਂਦਾ ਲਾਂਹਦਾ ਵੈਰੀਆਂ ਦੇ ਢੇਰ ਸੀ॥ ਕਬਿਤ॥ ਨਾਦਰ ਤੇ ਅਹਿਮਦ ਤੈਮੂਰ ਦਿਆ ਹਲਿਆਂ ਤੋਂ ਦੇਸ ਨੂੰ ਬਚਾਉਣ ਵਿਚ ਰਿਹਾ ਤੇਗਾਂ ਮਾਰਦਾ। ਏਸ ਹਿਸੇ ਵਿਚ ਲਿਖੇ ਜੰਗ ਜਿੰਨੇ ਖਾਲਸੇ ਦੇ ਮੋਹਰੀ ਵਿਚ ਸਾਰਿਆਂ ਦੇ ਧਨੀ ਤਲਵਾਰ ਦਾ। ਪੰਥ ਵਿਚ ਚੋਣਵਾਂ ਬਹਾਦਰ ਦਲੇਰ ਹੈ ਸੀ ਚਲਦੀਆਂ ਤੋਪਾਂ ਦੇਖ ਨਹ ਸੀ ਖੌਫ ਧਾਰਦਾ। ਹਾਥੀ ਵਾਂਗ ਮਸਤ ਸਿਧਾ ਜਾਂਵਦਾ ਕਰਤਾਰ ਸਿੰਘਾ ਹੌਸਲਾਂ ਜੋਰ ਤੇ ਰੂਪ ਦਿਤਾ ਕਰਤਾਰ ਦਾ॥

## ਸਰਦਾਰ ਬਘੇਲ ਸਿੰਘ ਨੇ ਪਰਗਨੇ ਮਲਨੇ

ਕਬਿਤ॥ ਠਾਂਰਾਂ ਸੌ ਵੀਹ ਨੂੰ ਸਰਹੰਦ ਮਾਰੀ ਖਾਲਸੇ ਨੇ ਬਹੁਤ ਹੀ ਸਮਾਨ ਹਥ ਏਸ ਦੇ ਭੀ ਆਏ ਜੀ। ਕਨੌਰੀ ਤੇ ਜਮੀਤ ਗੜ, ਖੁਰਦੀਂ ਛਲੌਦੀ ਆਦਿ ਲਏ ਦੋ ਲਖ ਦੇ ਏਹ ਪਰਗਨੇ ਦਬਾਏ ਜੀ। ਮਾਰ ਕੇ ਜਾਲੰਧਰ ਨੂੰ ਏਸ ਭੀ ਅਲਾਕੇ ਵਿਚ ਬਹੁਤ ਸਾਰੇ ਪਿੰਡ ਹਥ ਏਸ ਨੇ ਰਖਾਏ ਜੀ। ਛਲੌਦੀ ਹਰਿਆਨਾ ਦੋਵੇਂ ਥਾਂ ਏਹ ਕਰਤਾਰ ਸਿੰਘਾ ਥਾਪ ਰਾਜਧਾਨੀਆਂ ਤੇ ਕਿਲੇ ਚਾ ਬਨਾਏ ਜੀ।

## ਸਰਦਾਰ ਬਘੇਲ ਸਿੰਘ ਨੇ ਹਿੰਦੁਸਤਾਨ ਤੇ ਚੜ੍ਹਾਈ ਕੀਤੀ

ਕਬਿਤ॥ ਠਾਰਾਂ ਸੌ ਪੰਝੀ ਕਰ ਖਾਲਸੇ ਦਾ ਦਲ ਕਠਾ ਤੀਹ ਕੂ ਹਜ਼ਾਰ ਨਾਲ ਸਿੰਘਾਂ ਦੇ ਚੜ੍ਹਾਈ ਕਰ। ਹਿੰਦ ਦਿਆਂ ਸੂਬਿਆਂ ਤੇ ਖਾਨਾਂ ਉਮਰਾਵਾਂ ਪਾਸੋਂ ਲਏ ਨਜ਼ਰਾਨੇ ਏਸ ਜੋਰ ਚਤਰਾਈ ਕਰ। ਜਲਾਬਾਦ, ਕੋਇਲ ਬਰੇਲੀ, ਬਾਦ ਗਾਜ਼ੀਆ ਜੀ, ਖੁਰਜਾ, ਚੰਦੋਸੀ, ਹਾਥਰਸ ਦੀ ਸਫਾਈ ਕਰ। ਆਗਰੇ

ਨੂੰ ਲੁਟ ਕੁਟ ਮੁੜਿਆ ਕਰਤਾਰ ਸਿੰਘਾ ਰਾਜਿਆਂ ਮਹਾਰਾਜਿਆਂ ਤੇ ਖਾਨਾ ਖੋਹ ਉਡਾਈ ਕਰ ॥ ਕਬਿਤ ॥ ਫਰਖਾਬਾਦੀ ਲੁਟਿਆ ਨਵਾਬ ਆਨ ਈਸੇ-ਖਾਨ ਮੇਲ ਏਹ ਬਘੇਲ ਸਿੰਘ ਤਾਈਂ ਚੰਗਾ ਢੁਕਾ ਜੀ। ਬਹੁਤ ਧਨ ਲਭਾ ਜਿਦਾ ਅੰਤ ਨ ਹਸਾਬ ਕੋਈ ਹੀਰਾ, ਮੋਤੀ, ਜਵਾਹਰਾਤ ਸੋਨਾਂ ਚਾਦੀ ਚੁਕਾ ਜੀ। ਜਿਨ੍ਹਾਂ ਵਿਚ ਛਟੀ ਇਕ ਤੇਤੀ ਕੁ ਹਜ਼ਾਰ ਦੀ ਪੰਜਾਹ ਹਜ਼ਾਰ ਪੂਰੇ ਦੇ ਜੜਾਊ ਇਕ ਹੁਕਾ ਜੀ। ਏਸੇ ਤਰ੍ਹਾਂ ਬੜੇ ਬੜੇ ਲੁਟੇ ਕਰਤਾਰ ਸਿੰਘਾ ਕੋਈ ਖਾਂ ਅਮੀਰ ਬਾਕੀ ਛਡਿਆ ਨ ਸੁਕਾ ਜੀ ॥

ਵਾਕ ਕਵੀ

ਦੋਹਿਰਾ:—ਮੁਹੰਮਦ ਖਾਂ ਨੂੰ ਤਲਬਨੋਂ ਕਢ ਧਕਿਆ ਆਨ।
ਕਿਲ੍ਹਾ ਬਨਾਯਾ ਓਸ ਥਾਂ ਜੰਗੀ ਰਖ ਸਾਮਾਨ ॥
ਦੋਹਿਰਾ:—ਨੂਰ ਮਾਹਿਲੀਆ ਦੀਵਾਨ ਸਿੰਘ ਸ਼ਾਮਸਾਬਾਦੋਂ ਧਕ।
ਮਲ ਪਰਗਨੇ ਕਿਲਾ ਰਚ ਬੈਠਾ ਹੋ ਨਝਕ ॥

ਰਾਜੇ ਅਮਰ ਸਿੰਘ ਤੇ ਸਰਦਾਰ ਬਘੇਲ ਸਿੰਘ ਦਾ ਬਖੇੜਾ

ਕਬਿਤ ॥ ਫੇਰ ਜਦ ਆਣ ਪਟਿਆਲੇ ਵਾਲੇ ਅਮਰ ਸਿੰਘ ਜ਼ੋਰ ਵਿਚ ਆਨ ਅਤੇ ਮਿਲਤ ਭੁਲਾਕੇ। ਠਾਰਾਂ ਸੌ ਛਬੀ ਤੇ ਸਤਾਈ ਵਿਚ ਬੈਠ ਗਿਆ ਪਰਗਨੇ ਮਝੈਲਾਂ ਸਰਦਾਰਾਂ ਦੇ ਦਬਾਕੇ। ਏਸ ਦੇ ਅਲਾਕੇ ਭੀ ਜਮੀਤਗੜ ਆਦ ਭਾਈ ਕਾਬੂ ਕਰਨ ਲਗਾ ਹਥ ਜ਼ੋਰ ਦੇ ਵਖਾ ਕੇ। ਬਹੁਤਾ ਸਮਝਾਇਆ ਭੀ ਨਾ ਟਲਿਆ ਕਰਤਾਰ ਸਿੰਘਾ ਚੜਿਆ ਬਘੇਲ ਸਿੰਘ ਬਹੁਤ ਗੁਸਾ ਖਾਕੇ ॥ ਕਬਿਤ ॥ ਵੀਹ ਕੁ ਹਜ਼ਾਰ ਸਿੰਘ ਲੈਕੇ ਬਘੇਲ ਸਿੰਘ ਜਾ ਪਟਿਆਲੇ ਗਿਰਦ ਹਿਲਜੁਲੀ ਪਾ ਦਈ। ਜੰਗ ਜਿਵੇਂ ਹੋਯਾ ()ਪਿਛੇ ਲਿਖ ਆਯਾ ਪੜ ਵੇਖੋ ਸਾਰੀ ਹੀ ਖੁਮਾਰੀ ਜਾ ਕੇ ਰਾਜੇ ਵਾਲੀ ਲਾਹ ਦਈ। ਏਸ ਬਘਿਆੜ ਪਾਸੋਂ ਡਰਦਾ ਸੀ ਦੇਸ ਸਾਰਾ ਸੁਲ੍ਹਾ ਕਰ ਮਹਾਰਾਜੇ ਇਜ਼ਤ ਰਖਾ ਲਈ। ਸਾਹਿਬ ਸਿੰਘ ਬੇਟੇ ਨੂੰ ਛਕਾਈ ਪਾਹੁਲ ਏਸ ਪਾਸੋਂ ਅਗੋਂ ਲਈ ਲੜੀ ਏਹ ਮਲਾਪ ਦੀ ਬਨਾ ਲਈ।

---

()ਦੇਖੋ ਏਸ ਪੁਸਤਕ ਦਾ ਸਫਾ ੧੪੧।

## ਸਿਖ ਰਿਆਸਤਾਂ ਉਤੇ ਅਬਦੁਲੇ ਖਾਂ ਵਜ਼ੀਰ ਦੀ ਦਿਲੀਓਂ ਚੜ੍ਹਾਈ ਤੇ ਮਝੈਲਾਂ ਸਿੰਘਾਂ ਨੇ ਰਾਜਿਆਂ ਦੀ ਮਦਦ ਕਰਨੀ

ਕਬਿਤ ॥ ਠਾਰਾਂ ਸੌ ਸੈਂਤੀ ਵਿਚ ਆਜਾ ਅਬਦੁਲਾਂ ਖਾਂ ਦਿਲੀ ਦਾ ਵਜੀਰ ਦੇਸ ਸਿੰਘਾਂ ਤੋਂ ਛੁਡਾਉਨ ਨੂੰ ਨਾਲ ਲੇ ਸ਼ਾਹਜ਼ਾਦੇ ਫਰਖੰਦਾ ਬਖਤ ਤਾਈਂ ਭਾਈ ਚੜ੍ਹਿਆ ਗੁਮਾਨ ਵਿਚ ਜੰਗ ਦੇ ਮਚਾਉਨ ਨੂੰ। ਰਾਜਿਆਂ ਮਹਾਰਾਜਿਆਂ ਨਵਾਬਾਂ ਤੋਂ ਲੈ ਨਜ਼ਰਾਨੇ ਸਿਧਾ ਪਟਿਆਲੇ ਵਲ ਚਾਹਿਆ ਓਸ ਆਉਨ ਨੂੰ। ਤਦੋਂ ਫੇਰ ਰਾਜੇ ਸਦ ਘਲਿਆ ਬਘੇਲ ਸਿੰਘ ਮੁਗਲਾਂ ਦੀ ਘਟਾ ਚੜ੍ਹੀ ਹੋਈ ਦੇ ਉਡਾਉਨ ਨੂੰ ॥ ਕਬਿਤ ॥ ਮਿਸਲਾਂ ਦੇ ਸਰਦਾਰ ਝਟ ਲੈ ਬਘੇਲ ਸਿੰਘ ਹਾੜ ਦੀ ਹਨੇਰੀ ਵਾਂਗੂ ਮਾਝੇ ਵਲੋਂ ਧਾਯਾ ਜੀ। ਆਪ ਜਾਕੇ ਮਿਲਯਾ ਵਜ਼ੀਰ ਤਾਈਂ ਅਗੋਂ ਵਾਲੀ ਖਾਲਸੇ ਦਾ ਚੜ੍ਹ ਆਯਾ ਦਲ ਸਮਝਾਯਾ ਜੀ। ਗਲਾਂ ਨਾਲ ਛਕੇ ਚਾ ਛੁਡਾਏ ਤਾਂ ਵਜ਼ੀਰ ਦੇ ਸੀ ਹੌਸਲੇ ਨੂੰ ਛਡ ਓਹ ਪਾਜ਼ੀ ਘਬਰਾਯਾ ਜੀ। ਤਿੰਨ ਲਖ ਖਾਲਸੇ ਦਾ ਚੁਕ ਕਰਤਾਰ ਸਿੰਘਾ ਦੇ ਨਜ਼ਰਾਨਾ ਮੂੰਹ ਦਿਲੀ ਨੂੰ ਵਵਾਯਾ ਜੀ ॥

ਦੋਹਿਰਾ:—ਏ ਸਰਦਾਰ ਚਾਲਾਕ ਸੀ ਸਮੇਂ ਸਾਜ਼ ਦਾਨਾ।
ੲਸਜਾ ਹਥ ਏਹ ਸਭ ਦਾ ਬਣ ਜਾਂਦਾ ਸੀ ਜਾ॥
ਦੋਹਿਰਾ:—ਦੋਹਾਂ ਧਿਰਾਂ ਨੂੰ ਲੁਟਦਾ ਜੋ ਚੜ੍ਹ ਆਵੇ ਠੀਕ।
ਚੌਥਾ ਹਿਸਾ ਨਜ਼ਰ ਦਾ ਲੈਂਦਾ ਹੋਰ ਵਧੀਕ॥

## ਸਰਦਾਰ ਬਘੇਲ ਸਿੰਘ ਨੇ ਦਿਲੀ ਫਤੇ ਕਰਨੀ

ਕਬਿਤ ॥ ਠਾਰਾਂ ਸੌ ਸੰਤਾਲੀ ਵਿਚ ਦੇਖਯਾ ਬਘੇਲ ਸਿੰਘ ਦਿਲੀ ਵਿਚ ਮੁਗਲਾਂ ਦੀ ਢਿਲੀ ਹੋਈ ਸ਼ਾਹ ਆ। ਤਲ ਬਿਨਾਂ ਦੀਵੇ ਵਾਂਗੂ ਗੋਤਿਆਂ

ੲਏਹ ਸਰਦਾਰ ਬਘੇਲ ਸਿੰਘ ਏਡਾ ਚਲਾਕ ਸੀ ਕਿ ਜਦ ਮਰੱਟੇ, ਯਾ ਸਿਮਰੂ ਫਰਾਂਸੀਸੀ ਯਾ ਮੁਗਲ ਚੜ੍ਹਕੇ ਆਉਂਦੇ ਤਾ ਅਗੋਂ ਵਾਲੀ ਓਹਨਾਂ ਨੂੰ ਜਾ ਮਿਲਦਾ ਆਪਨਾ ਦੇਸ ਬਚਾਕੇ ਤੇ ਸਗੋਂ ਉਹਨਾਂ ਦੇ ਨਾਲ ਹੋ ਰਈਸਾ ਤੋਂ ਨਜਰਾਨੇ ਦਾ ਚੌਥਾ ਹਿਸਾ ਭੀ ਲੈਂਦਾ ਤੇ ਜਾਣ ਲਗਿਆਂ ਨੂੰ ਫਰ ਲਾਂਭੇ ਹਥ ਮਰਵਾਕੇ ਸਾਫ ਕਰਕੇ ਘਲ ਦਾ, ਏਸੇ ਤਰਾਂ ਏਸਨੇ ਵਜੀਰ ਨਾਲ ਕੀਤੀ ਪਹਿਲਾਂ ਉਸ ਭੇ ਨਾਲ ਮਿਲਕੇ ਦੇਸ ਵਿਚੋਂ ਨਜਰਾ ਲਈਆਂ ਤੇ ਓਧਰ ਖਾਲਸੇ ਨੂੰ ਸਖਾਲਕੇ ਹਨੇਰੀ ਵਾਂਗ ਚੁਫੇਰਿਓਂ ਬੁਲੇ ਉਠਵਾਉਨੇ ਸ਼ੁਰੂ ਕੀਤੇ ਤੇ ਗਲਾਂ ਕਰਕੇ ਵਜੀਰ ਨੂੰ ਅਜਿਹਾ ਡਰਾਇਆ, ਜੋ ਨਜਰਾਂ ਲੈਣ ਆਯਾ ਸਗੋਂ ਤਿੰਨ ਲਖ ਕੋਨੋਓਂ ਦੇ ਕੇ ਛੁਟਾ ਤੇ ਜਾਂਦੇ ਨੂੰ ਛਾਪੇ ਮਰਵਾ ਕੇ ਤਿਲਾਂ ਦੀ ਪੂਲੀ ਵਾਂਗ ਝੜਵਾਕੇ ਦਿਲੀ ਵਾੜਿਆ।

ਦੇ ਵਿਚ ਪਈ ਤਾਕਤ ਨ ਰਹੀ ਕਮਜੋਰ ਨੇ ਦਬਾਈ ਆ। ਸਠ ਕੂ ਹਜ਼ਾਰ ਸਿੰਘ ਮਿਸਲਾ ਦੇ ਕਠੇ ਕਰ ਖਾਲਸੇ ਦੀ ਫੌਜ ਝਟ ਦਿਲੀ ਤੇ ਝੁਕਾਈ ਜਾ। ਝੜੇ ਜ਼ੋਰ ਸ਼ੋਰ ਨਾਲ ਚੜ੍ਹ ਕਰਤਾਰਸਿੰਘਾ ਤੇਗ ਅਜ ਮੇਰੀ ਦਰਵਾਜੇ ਖੜਕਾਈ ਜਾ॥ ਕਬਿਤ॥ ਮੁਗਲਾਂ ਦੀ ਫੌਜ ਝਾਲ ਝਲੀ ਨਾਹੀਂ ਖਾਲਸੇ ਦੀ ਤੋੜ ਦਰਵਾਜੇ ਸਿੰਘ ਦਿਲੀ ਵਿਚ ਵੜ ਗਏ। ਕਾਲ ਦੀ ਹਨੇਰੀ ਵਾਂਗ ਟੁਟ ਪਏ ਸ਼ਹਿਰ ਉਤੇ ਖਾਨ ਤੇ ਅਮੀਰ ਸਾਰੇ ਥਾਓਂ ਥਾਈਂ ਦੜ ਗਏ। ਧਨ ਬੇਸ਼ੁਮਾਰ ਲੁਟ ਅੜਿਆਂ ਦੀ ਧੌਣ ਕੁਟ ਦਿਨ ਹੁੰਦੇ ਹੁੰਦੇ ਸਿੰਘ ਕਿਲੇ ਉਤੇ ਚੜ੍ਹ ਗਏ। ਕਿਲੇ ਵਿਚ ਤਖਤ ਜਾ ਮਲਿਆ ਕਰਤਾਰ ਸਿੰਘਾ ਬਾਦਸ਼ਾਹ ਵਜ਼ੀਰ ਹਥ ਵੇਖ ਕੇ ਏਹ ਡਰ ਗਏ॥ ਕਬਿਤ॥ ਲੁਟ ਪੁਟ ਸ਼ਹਿਰ ਕਿਲ੍ਹਾ ਮਾਲ ਅਸਬਾਬ ਸਾਰਾ ਮਜਦ ਦੇ ਟਿਲੇ, ਵਿਚ ਡੇਰੇ ਦੇ ਪੁਚਾਯਾ ਜੀ। ਦਿਲੀ ਉਤੇ ਕਹਿਰ ਦਾ ਏਹ ਦਿਨ ਵਰਤਾ ਕੇ ਤਾਂ ਸੂਰਜ ਨੇ ਮੂੰਹ ਜਾਕੇ ਪਛਮ ਛਪਾਯਾ ਜੀ। ਥਾਉਂ ਥਾਈਂ ਖਾਲਸੇ ਨੇ ਬੈਠ ਕੇ ਆਰਾਮ ਕੀਤਾ ਲਖਾਂ ਤੇ ਕਰੋੜਾਂ ਦਾ ਸਾਮਾਨ ਹਤ ਆਯਾ ਜੀ। ਖਾਲਸੇ ਦਾ ਜੋਰ ਦੇਖ ਭਾਰਾ ਕਰਤਾਰਸਿੰਘਾ ਆਲਮਸ਼ਾਹ ਸਾਨੀ ਬਾਦਸ਼ਾਹ ਘਬਰਾਯਾ ਜੀ॥

ਦੋਹਿਰਾ:-ਰਾਤ ਵਜੀਰ ਬੁਲਾ ਕੇ ਕੀਤੀ ਸ਼ਾਹ ਸਲਾਹ।
ਸਿੰਘ ਦਿਲੀ ਨੂੰ ਕਰਨਗੇ ਮਾਰ ਜਰੂਰ ਤਬਾਹ॥
ਦੋਹਿਰਾ:-ਕਿਵੇਂ ਇਨ੍ਹਾਂ ਨੂੰ ਕਢੀਏ ਏਥੋਂ ਕਰ ਤਦਬੀਰ।
ਲਾਹੋ ਗਲ ਪਏ ਧਾੜਵੀ ਦੇਕੇ ਜਰ ()ਕਸੀਰ॥

ਕਬਿਤ॥ ਵਜੀਰ ਸਾਦਤਅਲੀ ਤੇ ਦੀਵਾਨ ਰਾਮ ਦਿਆਲ ਆਦਿ ਕਹਿਆ ਸ਼ਾਹ ਤਾਈਂ ਨਹੀਂ ਕੰਮ ਘਬਰਾਉਨ ਦਾ । ਬੇਮੁਹਾਰਾ ਦਲ ਏਹ ਖਾਲਸੇ ਦਾ ਜਾਨੀਏਂ ਜੀ ਕਿਸੇ ਦਾ ਨੂੰ ਚਲਾ ਜਾਸੀ ਚੜ ਜਿਵੇਂ ਸਾਉਨ ਦਾ। ਲੁਟ ਮਾਰ ਕਰਨੇ ਦਾ ਸ਼ੌਕ ਫੜ੍ਹਾ ਪਾਵਨੇ ਦਾ ਵੈਰੀਆਂ ਨੂੰ ਮਾਰਨੇ ਦਾ ਤੇਗ ਦੇ ਚਲਾਉਨ ਦਾ। ਜਿਤਨੇ ਦਾ ਚਾ ਏਹਨਾਂ ਤਾਈਂ ਹੈ ਕਰਤਾਰ ਸਿੰਘਾ ਵਲ

()ਬਹੁਤੀ।

ਨਾਹੀਂ ਮੂਰਖਾਂ ਨੂੰ ਰਾਜ ਦੇ ਕਮਾਉਨ ਦਾ ॥ ਕਬਿਤ ॥ ਅਗੋਂ ਫਤ੍ਹਾ ਕਰੀ ਜਾਂਦੇ ਪਿਛੋਂ ਦੇਸ ਛਡੀ ਜਾਂਦੇ ਇੰਤਜਾਮ ਕਰਦੇ ਨ ਬੇ ਪ੍ਰਵਾਹੀ ਜੀ। ਬਾਦਸ਼ਾਹ ਨ ਕੋਈ ਏਹਨਾਂ ਵਿਚ ਰਾਜਾ ਨਹੀਂ ਹਨੇ ਹਨੇ ਬਣ ਰਹੇ ਸਾਰੇ ਬਾਦਸ਼ਾਹ ਜੀ। ਦੌਲਤ ਸਾਮਾਨ ਦੇ ਏਹ ਗਾਹਿਕ ਪਛਾਨੀਏਂ ਤਾਂ ਘੋੜੇ ਲਦ ਆਪ ਕਲ ਪੈ ਜਾਨਗੇ ਰਾਹ ਜੀ। ਸਾਉਨ ਦਿਆਂ ਹੜਾਂ ਵਾਂਗੂ ਆਪੇ ਕਰਤਾਰ ਸਿੰਘਾ ਚਲੇ ਏਹਨਾਂ ਜਾਣਾ ਨਹੀਂ ਪੁਛਨੀ ਸਲਾਹ ਜੀ ॥

ਦੋਹਿਰਾ:—ਜਮਹੂਰੀ ਸ਼ਖਸੀ ਇਨਾਂ ਵਿਚ ਨਹੀਂ ਹਕੂਮਤ ਮੂਲ।
ਸ਼ਾਹੀ ਮਲ ਨ ਸਕਦੀ ਏਹ ਜਟ ਵਾਹਰ ਫਜ਼ੂਲ ॥
ਦੋਹਿਰਾ:—ਕਹਿਆ ਸ਼ਾਹ ਨੇ ਫੇਰ ਭੀ ਟਾਲੋ ਏਹ ਬਲਾ।
ਮਤ ਦਿਲੀ ਦੀ ਕਲ ਏਹ ਦੇਵਨ ਖਾਕ ਉਡਾ ॥
ਦੋਹਿਰਾ:—ਵਜ਼ੀਰ ਕਹਿਆ ਫਿਰ ਕਿਸਦੇ ਕਰੀਏ ਨਾਲ ਸਲਾਹ।
ਸਾਰੇ ਅਪਨੇ ਆਪ ਨੂੰ ਮੰਨਦੇ ਨੇ ਬਾਦਸ਼ਾਹ ॥
ਦੋਹਿਰਾ:—ਆਗੂ ਕੋਈ ਨ ਇਨ੍ਹਾਂ ਵਿਚ ਸਭੋ ਏਹ ਸਰਦਾਰ।
ਕਿਧੇ ਪਾਸ ਚਲ ਜਾਈਏ ਆ ਪਈ ਏਹ ਵਿਚਾਰ ॥

ਕਬਿਤ ॥ ਫਰਾਂਸੀਸੀ ਸਿਮਰੂ ਦੀ ਬੇਗਮ ਦਾਨਾ ਭਾਰੀ ਦਿਲੀ ਦਰਬਾਰ ਵਿਚ ਬੜੀ ਉਹ ਦਾਨਾ ਸੀ। ਬਾਦਸ਼ਾਹ ਨੂੰ ਕਹਿਆ ਓਸ ਮੇਲ ਨਾਲ ਖਾਲਸੇ ਦੇ ਮੈਂ ਇਕ ਘੜੀ ਵਿਚ ਦੇਵਾਂ ਕਰਵਾ ਜੀ। ਲੈ ਕੇ ਵਜ਼ੀਰ ਗਈ ਪਾਸ ਓਹ ०ਬਘੇਲ ਸਿੰਘ ਬੜੇ ਬੜੇ ਤੋਹਫੇ ਹੋਰ ਨਜ਼ਰਾਂ ਲੈ ਜਾ ਸੀ। ਬਾਦਸ਼ਾਹ ਮੇਲ ਕੀਤਾ ਚਾਹੁੰਦਾ ਹੈ ਖਾਲਸਾ ਜੀ ਆਪ ਹੋ ਬਾਬੇ ਕੇ ਓਹ ਬਾਬਰੀ ਭਰਾ ਜੀ ॥

ਦੋਹਿਰਾ:—ਰਲ ਸਰਦਾਰਾਂ ਸਾਰਿਆਂ ਸੋਚ ਕਹਿਆ ਤਤਕਾਲ।
ਬਾਦਸ਼ਾਹ ਜੇ ਚਾਹੁੰਦਾ ਮੇਲ ਖਾਲਸੇ ਨਾਲ ॥

ਕਬਿਤ ॥ ਬਾਦਸ਼ਾਹ ਜੇ ਮੇਲ ਕੀਤਾ ਚਾਹੇ ਨਾਲ ਖਾਲਸੇ ਦੇ ਨਜ਼ਰਾਂ ਨਿਆਜ਼ਾ

---

०ਪਹਿਲਾਂ ਜਦ ਖਾਲਸੇ ਨ ਮੇਰਠ ਤੇ ਆਗਰੇ ਵਲ ਚੜ੍ਹਾਈ ਕੀਤੀ ਸੀ ਤਦ ਏਹ ਬੇਗਮ 'ਮੇਮ ਖਾਲਸੇ ਦੇ ਅੜਿਕੇ ਆ ਗਈ ਸੀ ਤਦ ਸਰਦਾਰ ਬਘੇਲ ਸਿੰਘ ਨੇ ਏਸ ਦੀ ਖਾਲਸੇ ਪਾਸੋਂ ਵਿਚ ਹਕ ਖਲਾਸੀ ਕਰਵਾਈ ਸੀ ਤਦੋਂ ਦੀ ਸਰਦਾਰ ਜੀ ਦੀ ਵਾਕਫ ਸੀ।

ਦੇਵੇ ਸਾਰੇ ਸਰਦਾਰਾਂ ਨੂੰ। ਘੋੜੇ ਜੋੜੇ ਨਕਦੀ ਤੇ ਜੇਵਰ ਭੀ ਸਾਰਿਆਂ ਨੂੰ ਗਾੜੇ ਗਫੇ ਦੇਵੇ ਤਾਂ ਪਿਆਦੇ ਅਸੁਾਰਾਂ ਨੂੰ। ਗੁਰਦਵਾਰੇ ਦਿਲੀ ਵਿਚ ਅਸੀਂ ਬਨਵਾ ਲਈਏ ਬਾਦਸ਼ਾਹ ਦੇਵੇ ਗਾੜੇ ਤਾਈਂ ਅਖਤਿਆਰਾਂ ਨੂੰ। ਕਰੇ ਮਨਜੂਰ ਜੇ ਨਾ ਬਾਦਸ਼ਾਹ ਕਰਤਾਰ ਸਿੰਘਾ ਇਟ ਇਟ ਕਰ ਜਾਂਗੇ ਦਿਲੀ ਦੇ ਬਜ਼ਾਰਾਂ ਨੂੰ॥

ਦੋਹਿਰਾ:-ਓਹ ਤਾਂ ਏਹੋ ਚਾਹੁੰਦੇ ਝਟ ਕੀਤਾ ਮਨਜੂਰ।
ਪਕ ਪਕਾਇਆ ਰਾਤ ਹੀ ਦਿਨ ਨੂੰ ਮੇਲ ਜ਼ਰੂਰ॥

ਖਾਲਸੇ ਦੀ ਆਲਮਸ਼ਾਹ ਬਾਦਸ਼ਾਹ ਨਾਲ ਮੁਲਾਕਾਤ

ਕਬਿਤ॥ ਦਿਨੇ ਕਿਲੇ ਵਿਚ ਬਾਦਸ਼ਾਹ ਦਰਬਾਰ ਲਾਯਾ ਖਾਨ ਤੇ ਅਮੀਰ ਸਾਰੇ ਰਲ ਮਿਲ ਆਏ ਜੀ। ਏਧਰ ਬਘੇਲ ਸਿੰਘ ਸਨੇ ਸਰਦਾਰਾਂ ਨੇ ਭੀ ਸ਼ਸਤਰ ਬਸਤਰ ਖੂਬ ਹੀ ਸਜਾਏ ਜੀ। ਢਾਲ, ਤਲਵਾਰ, ਭਥਾ ਨੇਜਾ ਤੇ ਕਮਾਨ ਕੰਧੇ ਪਹਿਨੀਆਂ ਸੰਜੋਆਂ ਰੂਪ ਸ਼ੇਰ ਦੇ ਬਨਾਏ ਜੀ। ਕਲਗੀਆਂ ਤੋੜੇ ਪਹਿਨੇ ਜੋੜੇ ਕਰਤਾਰ ਸਿੰਘਾ ਚਿਟੀਆਂ ਪੁਸ਼ਾਕਾਂ ਬਾਂਕੇ ਸੂਰਮੇ ਸੁਹਾਏ ਜੀ॥ ਕਬਿਤ ਰਬ ਦੀਆਂ ਸੂਰਤਾਂ ਬਨਾਈਆਂ ਸਿਧ ਸਾਫ ਚੇਹਰੇ ਮਥੇ ਬੀਰ ਰਸ ਹਥਯਾਰ ਸਾਰੇ ਪਹਿਰੇ ਜੀ। ਚੇਹਰਿਆਂ ਤੇ ਲਾਲੀਆਂ ਖੁਸ਼ਹਾਲੀਆਂ ਦਿਲਾਂ ਦੇ ਵਿਚ ਚੁਸਤ ਚਾਲਾਕ ਸਾਰੇ ਨਜਰ ਨਾ ਠਹਿਰੇ ਜੀ। ਸ਼ੇਰਾਂ ਦੇ ਸਰੂਪ ਚੇਹਰੇ ਜਤੀਆਂ ਦੇ ਰੂਪ ਵਾਲੇ ਸਿਧੇ ਸਾਫ ਦਾਹੜੇ ਟੇਢੇ ਸੁੰਦਰ ਮੁਛਹਿਰੇ ਜੀ। ਸਾਰੇ ਹੀ ਸਨਦ ਬਧ ਬਲੀ ਕਰਤਾਰ ਸਿੰਘਾ ਦੂਹਰੇ ਦਸਤਾਰੇ ਤੇੜ ਸਜਦੇ ਕਛਹਿਰੇ ਜੀ॥ ਕਬਿਤ॥ ਸੋਧ ਅਰਦਾਸੇ ਅਗੇ ਛਡਕੇ ਨਸ਼ਾਨ ਝੰਡੇ ਗੁਰੂ ਜੀ ਦੇ ਲਾਡਲੇ ਸੋ ਘੋੜਿਆਂ ਤੇ ਚੜ੍ਹੇ ਆਨ। ਸੈਂਕੜੇ ਹਜਾਰਾਂ ਲੋਕ ਸਜ ਧਜ ਖਾਲਸੇ ਦੀ ਵੇਖਨ ਦੇ ਲਈ ਉੱਤੇ ਸੜਕਾਂ ਦੇ ਖੜੇ ਆਨ। ਵੇਖ ਕੇ ਚੜ੍ਹਾਈ ਦੰਗ ਰਹਿ ਗਈ ਲੁਕਾਈ ਸਾਰੀ ਮੁਛਾਂ ਵਾਲੇ ਖਾਨ ਵੇਖ ਸਿੰਘਾਂ ਤਾਈਂ ਦੜੇ ਆਨ। ਬੋਲਦੇ ਅਕਾਲ ਦੇ ਜੈਕਾਰੇ ਕਰਤਾਰ ਸਿੰਘਾ ਬੜੇ ਸ਼ਾਨ ਸ਼ੌਕਰ ਸੋਂ ਕਿਲੇ ਵਿਚ ਵੜੇ ਆਨ॥

ਦੋਹਿਰਾ:-ਵੇਖ ਸਿੰਘਾਂ ਦੇ ਰੂਪ ਨੂੰ ਦੰਗ ਰਿਹਾ ਬਾਦਸ਼ਾਹ।
ਜੀ ਆਇਆਂ ਨੂੰ ਆਖਿਆ ਅਗੋਂ ਵਾਲੀ ਆ॥

ਦੋਹਿਰਾ:-ਬੈਠ ਗਏ ਸਰਦਾਰ ਸਭ ਬੀਰਾਸਨ ਤੇ ਜਾ।
ਬਾਦਸ਼ਾਹ ਨੇ ਸਭ ਦਾ ਕੀਤਾ ਆਦਰ ਭਾ॥

ਕਬਿਤ॥ ਮੁਲਾਕਾਤ ਕਰ ਪਿਛੋਂ ਬਾਦਸ਼ਾਹ ਨੇ ਸਿਰੋਪਾਉ ਕਲਗੀਆ ਤੋੜੇ ਸਰਦਾਰਾਂ ਨੂੰ ਦਰਵਾਜੇ ਜੀ। ਕੰਠੇ, ਕੜੇ, ਹਾਰ ਦਿਤੇ ਸਾਰਿਆਂ ਨੂੰ ਇਕੋ ਜਏ ਤੇਗੇ, ਤਲਵਾਰਾਂ ਹਥਯਾਰ ਭੀ ਵੰਡਾਏ ਜੀ॥ ਨਕਦਰੁਪਜਾ ਦਿਤਾ ਬਹੁਤ ਸਾਰਾ ਸਾਰਿਆਂ ਨੂੰ ਪਿਆਦੇ ਅਸਵਾਰ ਨੇ ਅਨਾਮ ਬਹੁਤੇ ਪਾਏ ਜੀ॥ ਬਾਦਸ਼ਾਹਨੇਕਰ ਚਤਰਾਈ ਕਰਤਾਰ ਸਿੰਘਾ ਬਾਲਕਾਂ ਵਾਂਗ ਲਡੂ ਦੇ ਕੇ ਵਰਾਏ ਜੀ॥

ਵਾਕ ਕਵੀ

ਕਬਿਤ॥ ਅਮੀਰਾ ਤੇ ਵਜ਼ੀਰਾਂ ਨਜ਼ਰਾਨੇ ਦਿਤੇ ਸਾਰਿਆਂ ਨੂੰ ਨਾਲੇ ਕਰ ਗਲਾ ਮੋਮ ਖਾਲਸਾ ਬਨਾ ਲਿਆ। ਦੇ ਦੇ ਖਡੌਨੇ ਸਿੰਘਾਂ ਬੁਧ ਦਿਆਂ ਬਾਲਕਾਂ ਨੂੰ ਓਹਨਾਂ ਰਾਜਨੀਤ ਖਡ, ਮੁਫਤ ਵਰਾ ਲਿਆ। ਤੋਹਫੇ ਨਜ਼ਰਾਨੇ ਦੇ ਕੇ ਜਿਤੀ ਹੋਈਦਿਲੀ ਤਾਈਂ ਫਿਰ ਬਨ ਬਾਦਸ਼ਾਹ ਨੇ ਸਿੰਘਾਂ ਤੋਂ ਬਚਾ ਲਿਆ। ਵੇਖ ਕਰਤਾਰ ਸਿੰਘਾ,ਸਿੰਘਾਂ ਦੀ ਏਹ ਮੂੜਤਾਈ ਦਿਲੀ ਦੇ ਤਖਤ ਉਤੇ ਪੈਰ ਨਾ ਜਮਾ ਲਿਆ॥

ਦੋਹਿਰਾ:-ਸਿੰਘ ਨਜ਼ਰਾਨੇ ਲੇ ਕੇ ਦਿਲੀ ਛਡ ਸੁਭਾਇ।
ਲੁਟ ਮਾਰ ਕਰ ਦੇਸ ਵਿਚ ਮੁੜ ਪੰਜਾਬ ਨੂੰ ਆਇ॥

ਦੋਹਿਰਾ:-ਰਿਹਾ ਸਿਰਫ ਬਘੇਲ ਸਿੰਘ ਦਿਲੀ ਵਿਚ ਵਿਚਾਰ।
ਨਾਲ ਅਪਨੇ ਰਖਯਾ ਚਾਰ ਹਜ਼ਾਰ ਅਸਵਾਰ॥

## ਸਰਦਾਰ ਬਘੇਲ ਸਿੰਘ ਨੇ ਗੁਰਦਵਾਰੇ ਬਣਵਾਏ

ਦਿਲੀ ਵਿਚ ਬਘੇਲ ਸਿੰਘ ਰਿਹਾ ਪਿਛੇ ਸਿੰਘ ਮੁੜ ਪੰਜਾਬ ਨੂੰ ਆਇ ਬੇਲੀ
ਲਈ ਦਿਲੀ ਦੀ ਓਸਨੇ ਕੋਤਵਾਲੀ ਤੇ ਮਹਸੂਲ ਭੀ ਇਹ ਉਗਰਾਹਿ ਬੇਲੀ
ਬਾਕੀ ਫੌਜ ਦਾ ਖਰਚ ਹਮੇਸ਼ ਪਰਤੀ ਸ਼ਾਹ ਕਿਲੇ ਦੇ ਵਿਚੋਂ ਪੁਚਾਇ ਬੇਲੀ
ਏਸ ਹੁਕਮ ਦੇ ਵਿਚ ਸਰਦਾਰ ਸਾਹਿਬ ਇਕ ਕੰਮ ਚੰਗਾ ਕੀਤਾ ਭਾਇ ਬੇਲੀ
ਵਿਚ ਦਿਲੀ ਦੇ ਏਸ ਨੇ ਕਰ ਹੀਲਾ ਸਭੇ ਗੁਰਦਵਾਰੇ ਬਨਵਾਇ ਬੇਲੀ

ਜਿਥੇ ਰਹੀਆਂ ਸੀ()ਸੁੰਦ੍ਰੀ ਸਾਹਿਬ ਕੌਰਾਂ ਪੈਹਲਾਂ ਓਸ ਤਾਈਂ ਰਚਵਾਇ ਬੇਲੀ
ਫੇਰ ਬੰਗਲਾ ਗੁਰੂ ਹਰਿ ਕ੍ਰਿਸ਼ਨ ਜੀ ਦਾ ੧ਜੈਪੁਰ ਦੇ ਵਿਚ ਉਸਰਾਇ ਬੇਲੀ
ਦੋਹਾਂ ਮਾਈਆਂ ਤੇ ੨ਗੁਰੂ ਹਰਿਕ੍ਰਿਸ਼ਨ ਜੀਦੇ ਦੇਹੁਰੇ ਰਚੇ ਕੰਢੇ ਦਰਯਾਇ ਬੇਲੀ
ਚੋਥਾ ਰਕਾਬਗੰਜ ਨੌਮ ਗੁਰ ਦਾ ਜਿਥੇ ਹੋਯਾ ਸੀ ਦੇਸ ਦਾ ਦਾਹਿ ਬੇਲੀ
ਸੀਸ ਗੰਜ ਕੁਤਵਾਲੀ ਦੇ ਪਾਸ ਪੰਜਵਾਂ ਜਿਥੇ ਸੀਸ ਦਿਤਾ ਗੁਰਾਂ ਜਾਇ ਬੇਲੀ
ਛੇਵਾਂ ਝੰਡਾ੩ਮਜਨੂੰ ਟਿਲੇ ਖੜਾ ਕੀਤਾ ਯਾਦਗੁਰਾਦੀ ਰਿਹਾ ਲਹਿਰਾਇ ਬੇਲੀ
੪ਮੋਤੀ ਬਾਗ ਦੇ ਵਿਚ ਦਸਮੇਸ਼ ਜੀਦਾ ਸਤੇ ਗੁਰਦਵਾਰੇ ਏਹ ਸਹਾਇ ਬੇਲੀ
ਵਖੋ ਵਖ ਜਾਗੀਰਾਂ ਗੁਜ਼ਾਰੇ ਲਈ ਸਿੰਘ ਸਾਹਿਬ ਨੇ ਦਿਤੀਆਂ ਲਾਇ ਬੇਲੀ
ਯਾਦਗਾਰ ਏਹ ਰਹੀ ਕਰਤਾਰ ਸਿੰਘਾ ਹੋਰ ਨਜ਼ਰੀ ਕੁਝ ਨ ਆਇ ਬੇਲੀ

### ਸਰਦਾਰ ਬਘੇਲ ਸਿੰਘ ਦਿਲੀ ਛਡ ਆਇਆ

ਮਾਹ ਅਨਕ ਦਿਲੀ ਦੇ ਵਿਚ ਰਿਹਾ ਕਾਰ ਗੁਰੂ ਘਰ ਦੀ ਸੀ ਕਰਾਈ ਚੰਗੀ
ਬਾਦਸ਼ਾਹੀ ਕੀਤੀ ਸਿੰਘ ਵਿਚ ਦਿਲੀ ਕੋਤਵਾਲੀ ਦੀ ਕਾਰ ਨਭਾਈ ਚੰਗੀ
ਮੜ ਲੈ ਪੰਜਾਹ ਹਜ਼ਾਰ ਦਮੜਾ ਹੋਰ ਚੀਜ਼ ਪਸੰਦ ਜੋ ਆਈ ਚੰਗੀ
ਵਿਦਾ ਹੋ ਪੰਜਾਬ ਵਲ ਆਯਾ ਬਾਦਸ਼ਾਹੀ ਨ ਉਹਨੂੰ ਸੁਖਾਈ ਚੰਗੀ
ਤਖਤ ਜਿਤ ਦੇਖੋ ਫੇਰ ਛਡ ਆਏ ਬਦਕਿਸਮਤੀ ਕਲਾ ਭਵਾਈ ਚੰਗੀ
ਦਿਲੀ ਛਡ ਦਿਤੀ ਕਰਤਾਰ ਸਿੰਘਾ ਏਹ ਕੀਤੀ ਨ ਸਿੰਘਾਂ ਦਾਨਾਈ ਚੰਗੀ

### ਵਾਕ ਕਵੀ

ਦਿਲੀ ਛਡਦਾ ਤਦੋਂ ਬਘੇਲ ਸਿੰਘ ਨ ਓਹਨੂੰ ਕੋਣ ਸੀ ਕਢ ਧਕਾਉਨ ਵਾਲਾ
ਬਾਦਸ਼ਾਹੀ ਸੀ ਰਸੀ ਦੇ ਸਪ ਵਾਂਗੂ ਮੁਕਾ ਤੇਲ ਦੀਵਾ ਟਿਮਟਮਾਉਨ ਵਾਲਾ
ਅਕਲ ਹੁੰਦੀ ਤੇ ਮਲਦੇ ਹਿੰਦ ਸਾਰੀ ਅਗੋਂ ਕੌਣ ਸੀ ਹਥ ਉਠਾਉਣ ਵਾਲਾ
ਨਹੀਂ ਸੀਰਬ ਨੂੰ ਬੰਦਿਆ ਭਾਉਂਦੀ ਏਹਓਹਦੇ ਹੁਕਮਨੂੰ ਕੌਣ ਮਿਟਾਉਨ ਵਾਲ.

---

( ਸ੍ਰੀ ਗੁਰੂ ਦਸਮੇਸ਼ ਜੀ ਦੇ ਘਰੋਂ ਖਾਲਸੇ ਦੀਆਂ ਮਾਈਆ ।

੧ਮਜਨੂੰ ਦੇ ਟਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਸੋਢੀ ਰਾਮ ਰਾਏ ਜੀ ਉਤਰੇ ਸਨ । ੨ਜਿਥੇ ਰਾਜੇ ਜੈ ਸਿੰਘ ਦ ਘਰ ਪਹਿਲਾਂ ਉਤਰੇ ਸੀ ।

੩ਪੁਰਾਨੀ ਦਿਲੀ, ਬਾਲਾ ਜੀ ਦਾ ਦੇਹੁਰਾ ॥ ੪ਮੋਤੀ ਬਾਗ ਵਿਚ ਜਦ ਬਹਾਦਰ ਸ਼ਾਹ ਨਾਲ ਸ੍ਰੀ ਗੁਰੂ ਦਸਮੇਸ਼ ਜੀ ਦਿਲੀ ਗਏ ਸਨ ਤਾਂ ਓਥੇ ਬੈਠਕੇ ਮਲਾਂ ਤੇਹਾਥੀਆਂ ਦੀਆਂ ਕੁਸ਼ਤੀਆ ਦੇਖਦੇ ਸਨ।

ਚਲ ਛਡ ਵਧਾ ਨ ਕਰ ਏਹਦਾ ਏਹ ਪ੍ਰਸੰਗ ਹੈ ਦਿਲ ਦੁਖਾਉਨ ਵਾਲਾ
ਬੀਤ ਗਈ ਸੋ ਗਈ ਕਰਤਾਰ ਸਿੰਘਾ ਵੇਲਾ ਗਿਆ ਨਾਹੀਂ ਹਥ ਆਉਨ ਵਾਲਾ

## ਬਘੇਲ ਸਿੰਘ ਦਾ ਮਰਨਾ

ਗੁਲਾਬ ਸਿੰਘ ਭੰਗੀ ਜਦੋਂ ਮਰ ਗਿਆ ਓਹਦੇ ਪਰਗਨੇ ਏਸ ਦਬਾ ਲਏ
ਤਾਰਨਤਰਨ, ਸੁਭਰਾ, ਸਰਹਾਲੀ ਆਦਿਕ ਕਬਜੇ ਆਪਨੇ ਖੋਹ ਕਰਾ ਲਏ
ਦਨੋਂ ਦਿਣ ਆ ਬੜਾ ਪ੍ਰਤਾਪ ਵਧਿਆ ਚਾਰ ਦਿਨ ਦੇ ਜ਼ੋਰ ਦਖਾ ਲਏ
ਠਾਰਾਂ ਸੌ ਉਨਾਠ ਕਰਤਾਰ ਸਿੰਘਾ ਡੰਕੇ ਮੌਤ ਨੇ ਆਣ ਵਜਾ ਲਏ

## ਏਸ ਦਾ ਮਿਸਾਲ ਅੰਤ

ਏਹ ਸਰਦਾਰ ਭੀ ਬੇ ਔਲਾਦ ਮਰਿਆ ਪਿਛੇ ਰਿਹਾ ਨ ਕੁਝ ਨਸ਼ਾਨ ਭਾਈ
ਰਤਨ ਕੌਰ ਦੂਜੀ ਰਾਮ ਕੌਰ ਸਮਝੋ ਰਹੀਆਂ ਤੀਵੀਆਂ ਦੋ ਪਛਾਨ ਭਾਈ
ਰਾਮ ਕੌਰ ਦੇ ਪਾਸ ਦੋ ਲਖ ਦੇ ਜੀ ਰਹੇ ਪਰਗਨੇ ਦੁਆਬੇ ਦੇ ਜਾਨ ਭਾਈ
ਰਤਨ ਕੌਰ ਛਲੋਦੀ, ਬਲੋਲਪੁਰਾ ਤਿੰਨ ਲਖ ਦੇ ਲਏ ਸਿਆਨ ਭਾਈ
○ਰਾਮਕੌਰ ਦੇ ਖੋਹ ਰਣਜੀਤ ਸਿੰਘ ਨੇ ਕੀਤੀ ਜੀਉਂਦੀ ਦੀ ਤੰਗ ਜਾਨ ਭਾਈ
()ਰਤਨ ਕੌਰ ਅੰਗਰੇਜੀ ਅਲਾਕੇ ਹੈਸੀ ਓਹ ਰਹੀ ਸੁ ਅਮਨ ਅਮਾਨ ਭਾਈ
ਜਦ ਮਰੀ ਤਾਂ ਮੁਲਕ ਸ੍ਰਕਾਰ ਲਿਆ ਨਾਲ ਲਖਾਂ ਦਾ ਲਿਆ ਸਾਮਾਨ ਭਾਈ
ਖੋਜ ਖੁਰਾ ਨ ਰਿਹਾ ਕਰਤਾਰ ਸਿੰਘਾ ਲਿਖੀ ਯਾਦ ਰਹਿ ਗਈ ਜਹਾਨ ਭਾਈ

---

○ਜਦ ਸਰਕਾਰ ਖਾਲਸੇ ਤੇ ਸਰਕਾਰ ਅੰਗਰੇਜੀ ਦਾ ਬੱਨਾ ਸਤਲੁਜ ਰਹਿ ਗਿਆ ਤਦ ਮਹਾਰਾਜੇ ਨੇ ਸ੍ਰਦਾਰਨੀ ਰਾਮਕੌਰ ਤੋਂ ਦੋ ਲਖ ਦੇ ਪ੍ਰਗਨੇ ਤੇ ਚਵੀ ਲਖ ਨਕਦ ਚਾਰ ਤਪਾਂ ਜ਼ਰ ਜਵਾਹਰ ਖੋਹ ਕੇ ਉਸ ਨੂੰ ਸਿਰਫ ਦੋ ਪਿੰਡ ਗੁਜਾਰੇ ਵਾਸਤੇ ਦਿਤੇ ਤਦ ਸ੍ਰਦਾਰਨੀ ਮਹਾਰਾਜੇ ਦੀ ਜਾਨ ਨੂੰ ਰੋਂਦੀ ਹੋਈ ਲੁਧਿਆਣੇ ਸਰਕਾਰ ਅੰਗਰੇਜੀ ਪਾਸ ਚਲੀ ਗਈ ਤਦ ਕਰਨਲ ਲੋਨੀ ਅਖਤਰ ਨੇ ਸਰਦਾਰ ਜੋਧ ਸਿੰਘ ਤੋਂ ਪ੍ਰਗਨਾ ਖੁਰਦੀਨ ਚਵੀ ਹਜਾਰ ਦਾ ਛੁਡਾ। ਜੋ ਮਹਾਰਾਜਾ ਗੰਗਾ ਸ਼ਨਾਨ ਕਰਨ ਗਿਆ ਸ੍ਰਦਾਰਨੀ ਰਤਨ ਕੌਰ ਤੋਂ ਖੋਹ ਕੇ ਜੋਧ ਸਿੰਘ ਕਲਸੀਏ ਨੂੰ ਦੇ ਆਯਾ ਸੀ) ਦਿਤਾ ਜਿਸ ਪਰ ਸੰ: ੧੯੦੫ ਤਕ ਕਾਬਜ ਰਹਿਕੇ ਮਰ ਗਈ। ()ਰਤਨ ਕੌਰ ਜਦ ੧੮੭੭ ਵਿਚ ਮਰੀ ਤਾਂ ਉਸਦਾ ਮਾਲ ਤੇ ਇਲਾਕਾ ਸ੍ਰਕਾਰੇ ਜ਼ਬਤ ਹੋ ਗਿਆ ਲਿਖਿਆ ਹੈ। ਓਸਦੇ ਖਜਾਨੇ ਵਿਚੋਂ ਐਠਨਾ ਕੂ ਹੀਰਾ, ਮੋਤੀ, ਚੂਨੀਆਂ, ਪੁਖਰਾਜ, ਨੀਲਮ, ਸੋਨਾ, ਚਾਂਦੀ ਨਿਕਲਿਆ ਜਿਸਦਾ ਅੰਤ ਹੀ ਨਹੀਂ ਸੀ। ਉਹਨਾਂ ਵਿਚ ਇਕ ਹੁਕਾ ਪੰਜਾਹ ਹਜਾਰ ਦਾ ਇਕ ਛਟੀ ਚੌਤੀ ਹਜਾਰ ਦੀ ਹੋਰ ਜੜਾਊ ਮਾਲ ਬਹੱਤਰ ਲਖ ਦਾ ਨਿਕਲਿਆ, ਏਹ ਚੀਜਾਂ ਬਘੇਲ ਸਿੰਘ ਨੇ ਫਰਖਾਬਾਦ ਦੇ ਨਵਾਬ ਈਸੇ ਖਾਂ ਨੂੰ ਲੁਟਕੇ ਲਿਆਂਦੀਆਂ ਸਨ, ਜੋ ਔਲਾਦ ਦੇ ਨ ਹੋਣ ਕਰਕੇ ਐਵੇਂ ਗਈਆਂ।

## (੬) ਮਿਸਲ ਕਲਸੀਆਂ

ਏਹ ਭੀ ਸ਼ਾਖ ਹੈ ਮਿਸਲ ਕ੍ਰੋੜੀਆਂ ਦੀ ਏਹਦਾ ਮੋਹਰੀ ਸੰਧੂ ਜਿਮੀਂਦਾਰ ਹੋਯਾ
ਪਿੰਡ ਕਲਸੀਆਂ ਜ਼ਿਲੇ ਲਾਹੌਰ ਅੰਦਰ ਹੈ ਸਿੰਘ ਗੁਰਬਖਸ਼ ਸਰਦਾਰ ਹੋਯਾ
ਸਤ੍ਹਾਂ ਸੌ ਬਿਆਸੀ ਨੂੰ ਮਨੀ ਸਿੰਘ ਤੋਂ ਖੰਡੇ ਪਾਹੁਲਲੈਤਯਾਰਬਰਤਯਾਰ ਹੋਯਾ
ਰਿਹਾ ਮਿਸਲ ਕਰੋੜੀਆਂ ਵਿਚ ਸਦਾ ਕਰਮ ਸਿੰਘ ਦੇ ਨਾਲ ਪਿਆਰ ਹੋਯਾ
ਜੰਗਾਂ ਵਿਚ ਮੋਹਰੀ ਹੋਕੇ ਰਿਹਾ ਲੜਦਾ ਸੂਰਬੀਰ ਬੜਾ ਹੁਸ਼ਿਆਰ ਹੋਯਾ
ਦੁਆਬਾ ਠਾਰਾਂ ਸੌ ਸੋਲਾਂ ਨੂੰ ਖਾਲਸੇ ਨੇ ਲਿਆ ਮੁਲਤੇ ਖਾਸ ਅਖਤਯਾਰ ਹੋਯਾ
ਬੰਬੇਲੀ ਪਰਗਨਾ ਜੋ ਇਕ ਲਖ ਦਾ ਸੀ ਮਲ ਓਸ ਨੂੰ ਏਹ ਖਬਰਦਾਰ ਹੋਯਾ
ਫੇਰ ਕਈ ਵਾਰੀ ਲੁਟੀ ਹਿੰਦ ਸਿੰਘਾਂ ਇਹ ਸਰਦਾਰ ਭੀ ਆ ਮਾਲਦਾਰ ਹੋਯਾ
ਲੁਟਾਂ ਲੁਟ ਕਸੂਰ ਸਰਹੰਦ ਦੀਆਂ ਦਿਨੋ ਦਿਨ ਆ ਜੋਰ ਬਿਸਯਾਰ ਹੋਯਾ
ਹੌਲੀ ਹੌਲੀ ਵਡਾ ਜਥੇਦਾਰ ਬਣਿਯਾ ਦੋ ਸੌ ਆਪਣਾ ਖਾਸ ਅਸਵਾਰ ਹੋਯਾ
ਛਛਰੌਲੀ ਸਿਆਲਬਾ ਪਰਗਨੇ ਏਹ ਦੋ ਲਖ ਦੇ ਲੈ ਮਿਸਲਦਾਰ ਹੋਯਾ
ਦਿਨੋਂ ਦਿਨ ਪ੍ਰਤਾਪ ਕਰਤਾਰ ਸਿੰਘ ਆ ਪੰਥ ਅੰਦਰ ਨਮੂਦਾਰ ਹੋਯਾ

### ਸਰਦਾਰ ਜੋਧ ਸਿੰਘ

ਸਰਗਬਾਸ਼ ਗੁਰਬਖਸ਼ ਸਿੰਘ ਹੋ ਗਿਆ ਠਾਰਾਂ ਸੌ ਅਕਤੀ ਨੂੰ ਜਾਨ ਭਾਈ
ਜੋਧ ਸਿੰਘ ਬੇਟਾ ਓਹਦੇ ਮਰੇ ਪਿਛੋਂ ਮਾਲਕ ਮੁਲਕਦਾ ਹੋਯਾ ਸਿਆਨ ਭਾਈ
ਸੂਰਬੀਰ, ਬਲੀ ਸਖੀ ਮਰਦ ਭਾਰਾ ਏਹ ਸਰਦਾਰ ਹੈਸੀ ਬੁਧੀਵਾਨ ਭਾਈ
ਏਸ ਪਿਤਾ ਤੋਂ ਜੋਰ ਵਧਾਯਾ ਚੰਗਾ ਮਲ ਪਰਗਨੇ ਹੋਰ ਪਛਾਨ ਭਾਈ
ਡੇਰਾ ਬਸੀ, ਚੜਕ ਏਹ ਪਰਗਨੇ ਦੋ ਮਲੇ ਏਸ ਨੇ ਜੋਰ ਦੇ ਤਾਨ ਭਾਈ
ਮਰੇ ਪਿਛੋਂ ਸਰਦਾਰ ਬਘੇਲ ਸਿੰਘ ਦੇ ਹੋਯਾ ਦੋਹਾਂ ਘਰਾਂ ਦਾ ਅਗਵਾਨ ਭਾਈ
ਏਹਦੇ ਨਾਲ ਮਹਾਰਾਜੇ ਰਣਜੀਤ ਸਿੰਘਦੇ ਹੋਯਾ ਬਹੁਤ ਪਯਾਰ ਸਿਆਨ ਭਾਈ
ਜੰਗ ਝੰਗ, ਕਸੂਰ, ਮੁਲਤਾਨ ਅੰਦਰ ।ਰਹਾ ਸਾਥੀ ਏਹ ਵਿਚ ਮੈਦਾਨ ਭਾਈ
ਏਸੇ ਲਈ ਮਹਾਰਾਜੇ ਜੀ ਏਸ ਤਾਈਂ ਬਾਬਾ ਆਖ ਦੇਂਦੇ ਵਡਾ ਮਾਨ ਭਾਈ
ਇਕ ਲਖ ਦਾ ਪਰਗਨਾ ਖੁਸ਼ ਹੋ ਕੇ ਦਿਤਾ ਗੜ੍ਹ ਦਿਵਾਲਾ ਬਖਾਨ ਭਾਈ
ਪੰਜ ਲਖ ਸਾਲਾਨੇ ਦਾ ਦੇਸ ਏਹਦੇ ਗਿਆ ਤਾਬਿਆ ਹੋ ਨਾਲੇ ਸ਼ਾਨ ਭਾਈ

ਠਾਰਾਂ ਸੌ ਚੁਹਤਰ ਨੂੰ ਮਹਾਰਾਜੇ ਕੀਤੀ ਫਤ੍ਹਾ ਹੈ ਸੀ ਮੁਲਤਾਨ ਭਾਈ
ਜੋਧ ਸਿੰਘ ਖਾਧਾ ਓਥੇ ਜ਼ਖਮ ਭਾਰੀ ਤੰਗ ਹੋ ਗਈ ਉਹਦੀ ਜਾਨ ਭਾਈ
ਵਿਚ ਕਲਸੀਆਂ ਆਣ ਕਰਤਾਰ ਸਿੰਘਾ ਦਿਤੇ ਅੰਤ ਸਰਦਾਰ ਪਰਾਨ ਭਾਈ

### ਸਰਦਾਰ ਸੋਭਾ ਸਿੰਘ ਤੇ ਹਰੀ ਸਿੰਘ

ਜੋਧ ਸਿੰਘ ਪਿਛੇ ਰਹੇ ਦੋ ਬੇਟੇ ਸੋਭਾ ਸਿੰਘ ਹਰੀ ਸਿੰਘ ਸਾਰ ਸਮਝੋ
ਸੋਭਾ ਸਿੰਘ ਨੇ ਦੇਸ ਸੰਭਾਲ ਲਿਆ ਹਰੀ ਸਿੰਘ ਰਿਹਾ ਤਾਬੇਦਾਰ ਸਮਝੋ
ਹਰੀ ਸਿੰਘ ਦੇ ਪਾਸ ਸੀ ਚੋਥਾ ਹਿਸਾ()ਖੋਹਿਆ ਮਹਾਰਾਜੇ ਜ਼ੋਰ ਡਾਰ ਸਮਝੋ
ਸੋਭਾ ਸਿੰਘ ਸਰਕਾਰ ਅੰਗਰੇਜੀ ਦਾ ਜੀ ਚੰਗਾ ਰਿਹਾ ਹੈਸੀ ਗਮਖਾਰ ਸਮਝੋ
ਸੰਨ ਉਨੀ ਸੌ ਤਿੰਨ ਨੂੰ ਨਾਲ ਸਿੰਘਾਂ ਹੋਏ ਜੰਗ ਸਤਲੁਜ ਤੋਂ ਪਾਰ ਸਮਝੋ
‡ਸੋਭਾ ਸਿੰਘ ਨੇ ਤਦੋਂ ਫਰੰਗੀਆਂ ਨੂੰ ਦਿਤੀ ਬਹੁਤ ਮਦਦ ਕਰ ਪਯਾਰ ਸਮਝੋ
ਓਸ ਖੈਰਖਾਹੀ ਬਦਲੇ ਨੇਕਨਾਮੀ ਬਣੀ ਦੋਸਤੀ ਨਾਲ ਸਰਕਾਰ ਸਮਝੋ
ਸੰਨ ਉਨੀ ਸੌ ਚੌਦਾਂ ਨੂੰ ਗਦਰ ਦਿਲੀ ਜਦੋਂ ਮਚਿਆ ਸ਼ੋਰ ਸਰਾਰ ਸਮਝੋ
ਬਣੀ ਆਣ ਸਰਕਾਰ ਨੂੰ ਬਹੁਤ ਔਖੀ ਲਥੇ ਘਾਣ ਆ ਬੇਸੁਮਾਰ ਸਮਝੋ
ਕੀਤੀ ਸਿਖ ਰਿਆਸਤਾਂ ਬਹੁਤ ਮੰਦਦ ਵੈਰੀ ਘੇਰ ਲਏ ਸਾਰੇ ਮਾਰ ਸਮਝੋ
ਸੋਭਾ ਸਿੰਘ ਨੇ ਤਦੋਂ ਭੀ ਵਿਤੋਂ ਬਹੁਤੀ ਦਿਤੀ ਸੀ ਸਰਕਾਰ ਨੂੰ ਕਾਰ ਸਮਝੋ
ਗਵਰਮਿੰਟ ਪਾਯਾ ਮੁਲ ਖਿਦਮਤਾਂ ਦਾ ਅਜ ਤੋੜੀ ਹੈ ਸ਼ੁਕਰ ਗੁਜ਼ਾਰ ਸਮਝੋ

---

(,)ਹਰੀ ਸਿੰਘ ਦੇ ਪਾਸ ਚੋਥਾ ਹਿਸਾ ਰਿਆਸਤ ਦਾ ਸੀ ਓਸ ਨੇ ਦੂੰਹ ਬਾਦਸ਼ਾਹਾਂ ਦੀ ਤਾਬਦਾਰੀ ਬੁਰੀ ਸਮਝਕੇ ਸਿਰਫ ਸਰਕਾਰ ਅੰਗ੍ਰੇਜੀ ਦਾ ਆਸਰਾ ਲੈ ਲਿਆ ਤੇ ਮਹਾਰਾਜੇ ਦੇ ਦਰਬਾਰ ਵਿਚ ਜਾਣਾ ਉੱਕਾ ਹੀ ਛਡ ਦਿਤਾ ਏਸ ਗਲੋਂ ਮਹਾਰਾਜ ਨੇ ਸਤਲੁਜੋਂ ਪਾਰਲਾ ਓਸਦਾ ਇਲਾਕਾ ਖੋਹ ਲਿਆ।

ਜਦ ਫੌਜ ਖਾਲਸੇ ਤੇਸਰਕਾਰ ਅੰਗਰੇਜੀ ਦਾ ਘਮਸਾਨ ਮਚਿਆ ਤਦ ਸਰਦਾਰ ਸੋਭਾ ਸਿੰਘ ਨੇ ਸਰਕਾਰ ਅੰਗਰੇਜੀ ਨੂੰ ਤਨੋਂ ਮਨੋਂ ਹਕੇ ਮਦਦ ਦਿਤੀ ਅੱਸੀ ਹਜਾਰ ਰੁਪਯਾ ਨਕਦ, ਦਸ ਹਜਾਰ ਮਣ ਰਸਦ, ਇਕ ਸੌ ਚੁਹਤਰ ਗਡੇ, ੨੭੭ ਊਠ, ੧੫੦ ਘੋੜੇ, ੨੧ ਕਹਾਰ ੩੦੧ ਬੈਲ, ਹੋਰ ਭੀ ਬਹੁਤ ਖਿਦਮਤ ਕੀਤੀ ਫੇਰ ਫੇਰੂ ਵਾਲੀ ਲੜਾਈ ਵਿਚ ਸਰਕਾਰ ਅੰਗਰੇਜੀ ਦੀ ਰਸਦ ਮੁਕ ਗਈ ਤਦ ਏਸ ਦੇ ਕਾਰਦਾਰਾਂ ਨੇ ਚੜਿਕ ਵਿਚ ਲਿਆਕੇ ਅੰਗਰਜੀ ਫੌਜ ਨੂੰ ਦਾਨਿਆਂ ਦੇ ਕੋਠੇ ਖੋਹਲ ਦਿਤੇ ਏਸ ਟਹਿਲ ਬਦਲੇ ਸਰਕਾਰ ਨੇ ਬਹੁਤ ਖੁਸ਼ੀ ਹੋ ਕੇ ਦੋ ਹਜਾਰ ਅਠ ਸੌ ਇਕਵੰਜਾ ਰੁਪਏ ਬਾਬਤ ਖਹਿਸੂਲ ਰਾਹਦਾਰੀ ਹਮੇਸ਼ਾਂ ਵਾਸਤੇ ਲਿਖ ਦਿਤਾ ਤੇ ਅਗੋਂ ਵਾਸਤੇ ਰਿਆਸਤ ਨਾਲ ਦੋਸਤੀ ਕਾਇਮ ਕੀਤੀ।

ਫੇਰ ਦਿਲੀ ਦੇ ਗਦਰ ਵਿਚ ਵੀ ਸ੍ਰ: ਸੋਭਾ ਸਿੰਘ ਤੇ ਉਸਦੇ ਬੇਟੇ ਲਹਿਣਾ ਸਿੰਘ ਨੇ ਬੜੀ ਮਦਦ ਕੀਤੀ ਜਿਸ ਦਾ ਫਲ ਰਿਆਸਤ ਹੁਣ ਸਰਕਾਰ ਅੰਗਰੇਜੀ ਦੇ ਛਤਰ ਛਾਇਆ ਤਲੇ ਆਰਾਮ ਤੇ ਖੁਸ਼ੀ ਦੇ ਲੋਹਰੇ ਲੈ ਰਹੀ ਹੈ, ਗੁਰੂ ਏਸ ਸਿਖੀ ਦੀ ਸਾਂਝ ਨੂੰ ਦਿਨ ਬਦਿਨ ਵਧਾਵੇ।

ਛਡਰੌਲੀ ਰਾਜਧਾਨੀ ਮਿਸਲਕਲਸੀਜਾਂ ਦੀਗੁਰੂ ਕਾ ਜਮਰਖੇ ਯਾਦਗਾਰ ਸਮਝੋ
ਵਧੇ ਦਿਨ ਬਦਿਨ ਕਰਤਾਰ ਸਿੰਘਾ ਬਖਸ਼ੇ ਬੜਾ ਅਕਬਾਲ ਕਰਤਾਰ ਸਮਝੋ

ਮਿਸਲ ਫੈਜੁਲਾਂ ੭ ਗੀਆਂ

ਦੋਹਿਰਾਃ—ਏਹ ਮਿਸਲ ਵਿਚ ਪੰਥ ਦੇ ਹੋਈ ਬੜੀ ਮਸ਼ਹੂਰ।
ਮੋਹਰੀ ਸੀ ਇਸ ਮਿਸਲ ਦਾ ਸਮਝੋ ਸਿੰਘ ਕਪੂਰ॥

ਕਬਿਤ॥ ਨਗਰ ਫੈਜ਼ੁਲਾ ਪੁਰ ਮਾਝੇ ਵਿਚ ਘਾਰ ਭਾਈ ਸਿੰਘ ਪੁਰਾ ਜਿਨੂੰ ਹੁਣ ਦੇਸ ਹੈ ਬੁਲਾਉਂਦਾ। ਚੋਧਰੀ ਦਲੀਪ ਸਿੰਘ ਸੂਰਬੀਰ ਵਿਰਕ ਗੋਤ ਗੁਰੂ ਦਸਮੇਸ਼ ਜੀ ਦਾ ਸਿੰਘ ਅਖਵਾਉਂਦਾ। ਗੁਰੂ ਜੀ ਦੇ ਪਿਛੋ ਰਿਹਾ ਖਾਲਸੇ ਦੇ ਦਲ ਵਿਚ ਬੰਦੇ ਨਾਲ ਰਲ ਰਿਹਾ ਵੈਰੀਆਂ ਨੂੰ ਘਾਉਂਦਾ। ਹੈਸੀ ਜਥੇਦਾਰ ਸਰਦਾਰ, ਕਰਤਾਰ ਸਿੰਘਾ ਹਿੰਦ ਦਿਆਂ ਵੈਰੀਆਂ ਨੂੰ ਰਿਹਾ ਓਹ ਮੁਕਾਉਂਦਾ ॥ ਕਬਿਤ ॥ ਸਤਾਰਾਂ ਸੌ ਬਹਤਰ ਮਤਾਬ ਕੋਟ ਜੰਗ ਵਿਚ ਚੋਧਰੀ ਦਲੀਪ ਸਿੰਘ ਸੁਰਗ ਸੁਧਾਰਿਆ। ਦੋ ਬੇਟੇ ਰਹੇ ਤਾਂ ਕਪੂਰ ਸਿੰਘ ਦਾਨ ਸਿੰਘ ਵਡਾ ਸੀ ਕਪੂਰ ਸਿੰਘ ਜਥੇ ਨੇ ਵਿਚਾਰਿਆ। ਪਗ ਜਥੇਦਾਰੀ ਦੀ ਦੀ ਕਪੂਰ ਸਿੰਘ ਤਾਈਂ ਮਿਲੀ ਦਿਨੋਂ ਦਿਨ ਜਥੇ ਤਾਈਂ ਏਸ ਨੇ ਉਭਾਰਿਆ। ਕੀਤੇ ਜੇਹੜੇ ਕੰਮ ਏਸ ਪਿਆਰੇ ਨੇ ਕਰਤਾਰ ਸਿੰਘਾ ਸਾਰਾ ਹਾਲ ਓਹਨਾਂ ਦਾ ਹੈ ਪਿਛੇ ਮੈਂ ਉਚਾਰਿਆ॥ ਕਬਿਤ ਬੜਾ ਸੂਰਬੀਰ ਧੀਰ ਖਾਲਸੇ ਦੇ ਦਲ ਵਿਚ ਬੜੇ, ਬੜੇ ਕੰਮ ਭਾਰੇ ਪੰਥ ਦੇ ਸਵਾਰੇ ਏਸ। ਜ਼ੋਰ ਪ੍ਰਤਾਪ ਦੇ ਵਧਾਯਾ ਜਥੇ ਬੰਦ ਤਾਈਂ ਡਿਗੇ ਹੋਏ ਥਮ ਸੂੜ ਕੌਮ ਦੇ ਖਲਾਰੇ ਏਸ। ਨਗਰਾਂ ਦੇ ਨਗਰ ਸਜਾਏ ਹਥੀਂ ਸਿੰਘ ਆਪ ਪੰਥ ਨੂੰ ਵਧਾਇਆ ਬਹੁਤ ਗੁਰੂ ਕੇ ਪਿਆਰੇ ਏਸ। ਵਡੇ ਵਡੇ ਖਾਨ ਸੂਬੇ ਮਾਰੇ ਕਰਤਾਰ ਸਿੰਘਾ ਨਾਢੂ ਖਾਂ ਦੇ ਸਾਲੇ ਕਾਹਲੇ ਚੁਨਕੇ ਲਤਾੜੇ ਏਸ॥ ਕਬਿਤ॥ ਸੇਵਾ ਕਰ ਪੰਥ ਵਿਚ ਪਾਈ ਵਡਿਆਈ ਭਾਰੀ ਪੰਥ ਨੇ ਨਵਾਬ ਏਹਨੂੰ ਆਪਣਾ ਬਨਾਯਾ। ਗੁਰੂ ਕਾ ਪਿਆਰਾ ਜਾਣ ਪੰਥ ਰਿਹਾ ਮੰਨਦਾ ਜੀ ਕਰਦਾ ਜੋ ਹੁਕਮ ਨ ਕਿਸੇ ਪਰਤਾਯਾ॥ ਕਾਰਬਾਰ ਸਾਰੇ ਦਲ ਖਾਲਸੇ ਨੇ ਏਸੇ ਹਥ ਸੋਂਪ ਛਡੇ,

ਵਡਾ ਜਥੇਦਾਰ ਅਖਵਾਯਾ। ਲਾਵੇ ਤਨਖਾਹ ਡੰਨ ਜਿਨੂੰ ਕਰਤਾਰ ਸਿੰਘਾ ਪੰਥ ਮਨਜ਼ੂਰ ਕਰੇ ਵਡਾ ਯਸ ਪਾਯਾ ॥ ਕਬਿਤ ॥ ਟਹਿਲ ਕਰ ਮਹਿਲ ਉਚਾ ਪਾ ਲਿਆ ਕਪੂਰ ਸਿੰਘ ਪਾ ਵਡੀ ਪਦਵੀ ਤੇ ਮਾਨ ਨੂੰ ਗਵਾਯਾ ਠੀਕ। ਮਿਲਤ ਪਿਆਰ ਤੇ ਉਦਾਰਤਾ ਬਹਾਦਰੀ ਸੇ ਦਿਨੇ ਦੂਣਾ ਰਾਤ ਚੌਣਾ ਪੰਥਨੂੰ ਵਧਾਯਾ ਠੀਕ। ਸਿਦਕ, ਭਰੋਸਾ, ਇਤਫਾਕ, ਸਿਖੀ, ਸੇਵਕੀ ਦਾ, ਬਣਕੇ ਨਮੂਨਾ ਵਿਚ ਖਾਲਸੇ ਦਖਾਯਾ ਠੀਕ। ਈਰਖਾ, ਬਖੀਲੀ, ਵੈਰ, ਦੁਬਿਧਾ ਕਰਤਾਰ ਸਿੰਘਾ ਏਹਨਾਂ ਗੁਣਾਂ ਭੈੜਿਆਂ ਨੂੰ ਮਾਰਕੇ ਧਕਾਯਾ ਠੀਕ।

ਦੋਹਿਰਾ:–ਇਸ ਦੇ ਵੇਲੇ ਪੰਥ ਵਿਚ ਵਧਿਆ ਬੜਾ ਪਿਆਰ।
ਸਿੰਘ ਧਰਮ ਦੇ ਪੁਤਲੇ ਬਣ ਰਹੇ ਸਰਦਾਰ॥
ਦੋਹਿਰਾ:–ਦਿਲੀ, ਕਾਬਲ ਤਖਤ ਦੋ ਸਿੰਘਾਂ ਛਡੇ ਝੂਣ।
ਬਲ ਏਕਤਾ ਪੰਥ ਵਿਚ, ਭਰਿਆ ਨਹੀਂ ਸੀ ਊਣ॥

ਵਾਕ ਕਵੀ

ਵਿਚ ਪੰਥ ਦੇ ਹੋਰ ਭੀ ਸੀ ਮੁਖੀਏ ਏਹ ਸਭ ਦਾ ਸੀ ਸਰਦਾਰ ਭਾਈ
ਦਿਲ ਸਾਫ ਸੀ ਵੈਰ ਵਿਰੋਧ ਬਿਨਾ ਸਖੀ, ਮਰਦ ਦਲੇਰ ਉਲਾਰ ਭਾਈ
ਇਕ ਨਜ਼ਰ ਕਰ ਵੇਖਦਾ ਸਾਰਿਆਂ ਨੂੰ ਸਾਂਝਾ ਰਖਦਾ ਸਦਾ ਪਿਆਰ ਭਾਈ
ਇਕੋ ਜਿਹਾ ਵਰਤੇ ਮਾਲ ਸਾਰਿਆਂ ਦੇ ਸਿਧਾ ਸਾਫ ਰਖੇ ਕਾਰਬਾਰ ਭਾਈ
ਸਿੰਘ ਸਾਰੇ ਹੀ ਧਰਮ ਦੇ ਪੁਤਲੇ ਸੀ ਭਰ ਰਹੀ ਸੋਭਾ ਸੰਸਾਰ ਭਾਈ
ਧਰਮ ਜੰਗ ਤੇ ਵਾਂਗ ਭਮਕੜਾਂ ਦੇ ਜਿੰਦਾ ਦੇਂਵਦੇ ਹੋ ਉਡਾਰ ਭਾਈ
ਇਹ ਸੂਰਮਾ ਵਿਚ ਸੀ ਗੇਣਤੀ ਦਾ ਭੀਮ ਕਰਨ ਵਾਂਗੂ ਬਲੀ ਭਾਰ ਭਾਈ
ਵਿਚ ਜੰਗ ਮਚੇ ਵਾਂਗ ਮਸਤ ਹਾਥੀ ਸਿਧਾ ਜਾਂਵਦਾ ਦੇ ਲਲਕਾਰ ਭਾਈ
ਪਿਛਾਂ ਮੋੜਨਾ ਮੂੰਹ ਨ ਜਾਣਦਾ ਸੀ ਸਿਧਾ ਜਾਂਵਦਾ ਨਾਲ ਬਲਕਾਰ ਭਾਈ
ਫਤੇ ਪਾਉਂਦਾ ਹੌਸਲੇ ਨਾਲ ਰਿਹਾ ਦੋ ਸ਼ਾਹੀਆਂ ਕਰ ਖਵਾਰ ਭਾਈ
ਰਤੀ ਖੌਫ ਨ ਏਸ ਦੇ ਚਿਤ ਹੈਸੀ ਨਿਤ ਮੰਗਦਾ ਜੰਗ ਦੀ ਕਾਰ ਭਾਈ
ਮਰਨਾ ਜੰਗ ਦੇ ਵਿਚ ਸ਼ਹੀਦ ਹੋਕੇ ਏਹਦੇ ਚਿਤ ਸੀ ਸ਼ੋਕ ਅਪਾਰ ਭਾਈ
ਤਾਹੀਏਂ ਹੋ ਮੋਹਰੇ ਸਦ ਜੰਗ ਕਰਦਾ ਮੋਹ ਦੇਹ ਦੇ ਤਾਈਂ ਵਸਾਰ ਭਾਈ

ਤੇਗਾਂ ਵਰ੍ਹਦੀਆਂ ਦੇ ਵਿਚ ਜਾ ਵੜਦਾ ਕਰਦਾ ਵੈਰੀਆਂ ਦੇ ਬੇੜੇ ਪਾਰ ਭਾਈ
ਤਿੰਨਾਂ ਉਤੇ ਚਾਲ੍ਹੀ ਫਟ ਜਿਸਮ ਤੇ ਸੀ ਭਾਰੀ ਜ਼ਖਮ ਲਗੇ ਕਈ ਵਾਰ ਭਾਈ
ਪੰਜ ਸੌ ਨੌ ਵੈਰੀ ਬਿਨਾ ਤੀਰ, ਗੋਲੀ ਮਾਰੇ ਸੂਰਮੇ ਨਾਲ ਤਲਵਾਰ ਭਾਈ
ਵਾਹਿਗੁਰੂ ਜੀ ਤੇਰੀਆਂ ਬਰਕਤਾਂ ਏਹ ਸਿੰਘਾਂ ਵਿਚ ਦੇ ਰਹੀਆਂ ਚਮਕਾਰ ਭਾਈ
ਐਸੇ ਐਸੇ ਬਲੀ ਤੇਰੇ ਪੰਥ ਅੰਦਰ ਗੁਜ਼ਰ ਗਏ ਹੋਕੇ ਨਾਮਦਾਰ ਭਾਈ
ਓਹ ਰੂਹਾਂ ਤੂੰ ਫੇਰ ਭੀ ਕਰ ਪੈਦਾ ਵੇਖ ਜਗ ਨੂੰ ਆਵੇ ਇਤਬਾਰ ਭਾਈ
ਪਿਛੇ ਸਿੰਘਾਂ ਦੇ ਜੋ ਹੋਇ ਕਰਨਾਮੇ ਤਵਾਰੀਖਾਂ ਓਹ ਰਹੀਆਂ ਪੁਕਾਰ ਭਾਈ
ਧਨ ਸਿੰਘ ਓਹ ਧਨ ਕਰਤਾਰ ਸਿੰਘਾ ਯਸ਼ ਜਿਨ੍ਹਾਂ ਦਾ ਚੰਦ ਉਜਿਆਰ ਭਾਈ

ਤਬਾ

ਕਈ ਵਾਰ ਜਾਕੇ ਹਿੰਦੁਸਤਾਨ ਅੰਦਰ ਸੂਬੇਖਾਨ ਅਮੀਰ ਦਬਾਏ ਚੰਗੇ
ਦੋਹਾਂ ਹਿਸਿਆਂ ਵਿਚ ਮੈਂ ਲਿਖ ਆਯਾ ਜੋ ()ਨਵਾਬ ਨੇ ਕੰਮ ਕਮਾਏ ਚੰਗੇ
ਲੁਟ ਪੁਟ ਕੇ ਆਕੀਆਂ ਜ਼ਾਲਮਾਂ ਨੂੰ ਜ਼ੋਰ ਪੰਥ ਦੇ ਖਾਸ ਵਧਾਏ ਚੰਗੇ
ਸ਼ਰਨ ਆਯਾਂ ਦੀ ਪਾਲਨਾ ਰਿਹਾ ਕਰਦਾ ਦੁਖ ਦੁਖੀਆਂ ਦੇਖ ਵੰਡਾਏ ਚੰਗੇ
ਕੌੜੇ ਮਲ ਦੇ ਨਾਲ ਮੁਲਤਾਨ ਜਾਕੇ ਸ਼ਾਹ ਨਵਾਜ਼ ਦੇ ਤੂੰਬੇ ਉਡਾਏ ਚੰਗੇ
ਫੇਰ ਸ਼ਹਿਰ ਜਾਲੰਧਰ ਫਤੇ ਕਰਕੇ ਦੀਨਾ ਬੇਗ ਦੇ ਪੈਰ ਜਮਾਏ ਚੰਗੇ
ਬੀਕਾਨੇਰੀ ਰਾਜੇ ਦੀ ਨਦਦੇ ਜਾ ਜੈਸਲਮੇਰੀ ਦੇ ਛਿਕੇ ਛੁਡਾਏ ਚੰਗੇ
੦ਅੱਲਾ ਸਿੰਘ ਦੇ ਜਾਕੇ ਕਈ ਵਾਰੀ ਵੈਰੀ ਮਾਰਕੇ ਖਾਕ ਰੁਲਾਏ ਚੰਗੇ

---

੦ਸ੍ਰੀ ਬਾਬੇ ਬੰਦੇ ਬਹਾਦਰ, ਸਿਦਕ ਖਾਲਸਾ ਵਿਚ ਤੇਗ ਖਾਲਸੇ ਦੇ ਵਿਚ ਸੰਮਤ ੧੭੭੨ ਤੋਂ ਲੈਕੇ ੧੮੦੭ ਤਕ ਜੋ ਪੰਥ ਦੇ ਬੜੇ ਬੜੇ ਕੰਮ ਲਿਖ ਹਨ ਸਭਨਾਂ ਦਾ ਮੋਹਰੀ ਨਵਾਬ ਕਪੂਰ ਸਿੰਘ ਹੀ ਸੀ, ਏਸ ਸੂਰਬੀਰ ਤੇ ਧਰਮੀ ਪੁਰਸ਼ ਨੇ ਖਾਲਸਾ ਕੌਮ ਦੀ ਤਾਕਤ ਨੂੰ ਬਹੁਤ ਵਧਾਯਾ ਭਾਵੇਂ ਏਸ ਦੀ ਨਵਾਬੀ ਦ ਵੇਲੇ ਪੰਥ ਦੇ ਸਿਰ ਬੜੀਆਂ ੨ ਮੁਸ਼ਕਲਾਂ ਬੀਤ ਰਹੀਆਂ ਸਨ, ਪਰ ਏਸਦੇ ਹੌਸਲੇ ਤੇ ਕੌਮੀ ਜੋਸ਼ ਅਤੇ ਕਰਨੀ ਨੇ ਪੰਥ ਨੂੰ ਦਿਨੋ ਦਿਨ ਵਾਧੇ ਵਿਚ ਰਖਿਆ, ਸਗੋਂ ਪਿੰਡਾਂ ਦੇ ਪੰਡ ਅੰਮ੍ਰਿਤ ਛਕ ਛਕ ਕੇ ਸਿੰਘ ਸਜੇ ਪ੍ਰੰਤੂ ਅਜ ਕਲ ਦਿਆਂ ਆਗੂਆਂ ਵਾਂਗੂੰ ਆਪ ਹੀ ਗੁਰੂ ਬਨਣ ਦੀ ਕਦ ਭੀ ਸੁਫਨੇ ਵਿਚ ਖਾਹਸ਼ ਨ ਕੀਤੀ ਤੇ ਤਨੋਂ ਮਨੋਂ ਗੁਰੂ ਘਰ ਦਾ ਸੇਵਕ ਬਣਿਆ ਰਿਹਾ। ਜਿਸ ਦੇ ਪਿਛੇ ਚਾਰ ਸਿਖ ਲਗ ਟੁਰਦੇ ਹਨ ਓਹੋ ਹੀ ਆਪ ਨੂੰ ਗੁਰੂ ਅਖਵਾਕੇ ਅਪਨਾ ਜੁਦਾ ਫਿਰਕਾ ਟੋਰਨ ਦੀ ਕਰਦਾ ਹੈ।

੦ਮਲੇਰ ਕੋਟਲੇ ਖਾਨ ਤੇ ਰਾਇ ਕੋਟੀਏ ਰਾਜਪੂਤ।

ਰਾਜੇ ਨਾਲਾਗੜ੍ਹੀਏ()ਗਜਾਸਿੰਘ ਦੇ ਜੀ ਬੈਠੇ ਐਹਦੀਏ ਬੂਹਿਓਂ ਉਠਾਏ ਚੰਗੇ
ਅਹਿਮਦਸ਼ਾਹ ਅਬਦਾਲੀ ਨੂੰ ਯਾਰਾਂ ਵਾਰੀ ਹਥ ਤੇਗ ਦੇ ਕਰ ਵਖਾਏ ਚੰਗੇ
ਮਿਟੀ ਪੁਟ ਸਰਹੰਦ ਦੀ ਰੇੜ੍ਹ ਬੇੜ੍ਹੀ ਤੇ ਕਸੂਰੀਏ ਖਾਨ ਮੁਕਾਏ ਚੰਗੇ
ਕੇਹੜੇ ਗੁਣ ਮੈਂ ਲਿਆਂ ਕਪੂਰ ਸਿੰਘ ਦੇ ਪੰਥ ਪਿਆਰੇ ਜੋ ਆਣ ਨਭਾਏ ਚੰਗੇ
ਦੇਹ ਰਹੀ ਨ, ਰਹਿ ਗਿਆ ਨਾਮ ਬਾਕੀ ਧਰਮੀ ਪੁਰਸ਼ ਨੇ ਧਰਮ ਕਮਾਏ ਚੰਗੇ
ਸਦਾ ਜੀਉਂਦੇ ਓਹ ਕਰਤਾਰ ਸਿੰਘਾ ਪੁਰਸ਼ ਬਲੀ, ਧਰਮੀ ਜਗ ਆਏ ਚੰਗੇ

ਦੋਹਿਰਾ:—ਜਥੇਦਾਰੀ ਵਿਚ ਪੰਥ ਦੇ ਕੀਤੀ ਸਿੰਘ ਕਪੂਰ।
ਤਵਾਰੀਖਾਂ ਦੇ ਵਿਚ ਹੋ ਰਿਹਾ ਯਸ ਭਰਪੂਰ॥

ਦੋਹਿਰਾ:—ਠਾਰਾਂ ਸੰ ਸਤਰ ਵਿਖੇ ਅੰਮ੍ਰਿਤਸਰ ਵਿਚ ਆਇ।
ਕੀਤੀ ਵੰਡ ਨਵਾਬ ਏਹ ਸਾਰਾ ਪੰਥ ਬੁਲਾਇ॥

## ਨਵਾਬ ਦਾ ਚਲਾਣਾ

ਕਬਿਤ॥ ਪੰਥ ਨੂੰ ਅਕਠਾ ਕਰ ਸੁਧਾਸਰ ਵਿਚ ਭਾਈ ਲਾ ਕੇ ਦੀਵਾਨ ਸਭ ਤਾਈਂ ਇਹ ਸੁਣਾਇਆ। ਭੁਲ ਚੁਕ ਮਾਫ ਮੇਰੀ ਕਰੋ ਗੁਰੂ ਖਾਲਸਾ ਜੀ ਅੰਤ ਦਾ ਹੈ ਸਮਾਂ ਹੁਣ ਮੇਰਾ ਨੇੜੇ ਆਇਆ। ਬੇਟਾ ਨਹੀਂ ਸੀ ਕੋਈ ਲੈ ਭਤੀਜਾ ਖੁਸ਼ਹਾਲ ਸਿੰਘ ਆਪਨੇ ਡੇਰੇ ਦਾ ਜਥੇਦਾਰ ਚਾ ਬਨਾਇਆ। ਜਥੇਦਾਰੀ ਪੰਥ ਹਥੀਂ ਪੰਥ ਦੀ ਕਰਤਾਰ ਸਿੰਘਾ ਜਸਾ ਸਿੰਘ ਤਾਈਂ ਦੇਕੇ ਫਤੇ ਨੂੰ ਗਜਾਇਆ॥

ਦੋਹਿਰਾ:—ਅਸੂ ਯਾਰਾਂ ਸਮਝ ਲੋ ਸਿੰਘ ਕਪੂਰ ਸੁਜਾਨ।
ਗੁਰਪੁਰੀ ਜਾ ਵਸਿਆ ਸੋਭਾ ਕਰ ਜਹਾਨ॥

ਦੋਹਿਰਾ:—ਬਾਬਾ ਅਟਲ ਦੇ ਪਾਸ ਹੈ ਰਚੀ ਸਮਾਧ ਮਹਾਨ।
ਮਹਾਰਾਜੇ ਰਣਧੀਰ ਸਿੰਘ ਕਪੂਰਥਲੇ ਦੇਜਾਨ॥

---

○੧੭੯੩ ਬਿਕ੍ਰਮੀ ਵਿਚ ਰਾਜੇਗਜਾ ਤੋਂ ਮਾਮਲਾ ਵਸੂਲ ਕਰਨ ਲਈ ਮੁਹੰਮਦਸ਼ਾਹ ਬਾਦਸ਼ਾਹ ਦੇ ਹੁਕਮ ਨਾਲ ਜਾਬਤੇ ਖਾਂ ਰੁਹੇਲੇ ਨੇ ਰਾਜੇ ਨੂੰ ਬਹੁਤ ਸਤਾਇਆ, ਤਾਂ ਰਾਜੇ ਨੇ ਆਨੰਦ ਪੁਰ ਆਕੇ ਨਵਾਬਸਾਹਿਬ ਪਾਸ ਹਾੜਾ ਕਢਿਆ ਤਾਂ ਓਹਦੀ ਮਦਦ ਵਾਸਤੇ ਤਿੰਨ ਮਹੀਨੇ ਨੂੰ ਰੁਹੇਲੇ ਨਾਲ ਮੁਠ ਭੇੜ ਕਰ ਕਰਕੇ ਕਢ ਦਿਤਾ।

## ਨਵਾਬ ਕਪੂਰ ਸਿੰਘ ਦੇ ਪਿਛੋਂ ਦਾ ਹਾਲ

ਜਥੇਦਾਰ ਖੁਸ਼ਹਾਲਸਿੰਘ ਜਦੋਂ ਬਣਿਆਂ ਚੰਗਾ ਡੇਰੇ ਦਾ ਕੰਮ ਚਲਾਇਆ ਜੀ
ਦੋ ਪਰਗਨੇ ਏਸ ਦੇ ਪਾਸ ਅਗੇ ਜਾਲੰਧਰ, ਲਾਮੜਾ ਭਾਇਆ ਜੀ
ਜਦੋਂ ਮਾਰੀ ਸਰਹੰਦ ਮੁੜ ਖਾਲਸੇ ਨੇ ਬਹੁਤਾ ਏਸ ਨੇ ਦੇਸ ਦਬਾਇਆ ਜੀ
ਭਰਤਗੜ੍ਹ, ਘੰਦੋਲਾ, ਘਨੌਲੀ ਤਿੰਨੇ ਤੇ ਮਨੌਲੀ ਤੇ ਪੈਰ ਜਮਾਇਆ ਜੀ
ਡੇਢ ਲਖ ਦੇ ਪਰਗਨੇ ਦਬ ਬੈਠਾ ਜੋਰ ਮਿਸਲ ਦਾ ਬਹੁਤ ਵਧਾਇਆ ਜੀ
ਥਾਪ ਲਈ ਜਾਲੰਧਰ ਰਾਜਧਾਨੀ ਕਢ ਦੀਨ ਨਜ਼ਾਮ ਧਕਾਇਆ ਜੀ
ਤਲਕਾ ਫਤੇ ਖਾਂ ਖਾਨ ਕਸੂਰੀਏ ਤੋਂ ਹੈਬਤਪੁਰ ਪਟੀ ਦਾ ਛੁਡਾਇਆ ਜੀ
ਬਧ ਸਿੰਘ ਬੇਟੇ ਤਾਈਂ ਸੌਂਪ ਦਿਤਾ ਓਸ ਕਿਲ੍ਹਾ ਓਥੇ ਬਣਵਾਇਆ ਜੀ
ਸੰਮਤ ਛਤੀ ਨੂੰ ਹਰੀ ਸਿੰਘ ਰੋਪੜ ਵਾਲੇ ਏਹਦੇ ਤਲਕੇ੦ ਨੂੰ ਹਥ ਪਾਇਆ ਜੀ
ਗੋਲੇ ਵਾਲ ਦੇ ਕਿਲੇ ਤੇ ਜੰਗ ਕਰ ਕੇ ਹਰੀ ਸਿੰਘ ਤੋਂ ਦਸ ਛੁਡਾਇਆ ਜੀ
ਮਹਾਰਾਜ ਪਟਯਾਲੇ ਦੇ ਨਾਲ ਮਿਲਕੇ ਰਾਇ ਅਲਯਾਸ ਦਾ () ਥੇਨਾ ਹਟਾਯਾ ਜੀ
ਠਾਰਾਂ ਸੌ ਬਵਜਾ ਨੂੰ ਲਾਮੜੇ ਦੇ ਕਿਲੇ ਵਿਚ ਸਦਾ ਮੌਤ ਆਇਆਂ ਜੀ
ਤਿੰਨ ਲਖ ਤੋਂ ਵਧਦਾ ਛਡ ਤਲਕਾ ਨਗਾ ਧੜ ਹੋ ਕੂਚ ਦੁਲਾਇਆ ਜੀ
ਬੁਧ ਸਿੰਘ ਨੇ ਸਾਂਭਿਆ ਰਾਜ ਸਾਰਾ ਚੰਗਾ ਕਾਰ ਨੂੰ ਏਸ ਨਬਾਹਿਆ ਜੀ
ਇਕ ਲਖ ਰੁਪਯਾ ਖਰਚ ਕਰਕੇ ਤਰਨ ਤਾਰਨ ਦਾ ਟਹਿਲਾ ਕਮਾਇਆ ਜੀ
ਨੂਰਦੀਨ ਨੇ ਢਾਹਕੇ ਮਹਿਲ ਪਕੇ੧ ਇਟਾਂ ਮੁੜ ਗੁਰ ਘਰ ਲਿਆਇਆ ਜੀ
ਕਰ ਪੋਤਾ ਨਵਾਬ ਕਪੂਰ ਸਿੰਘ ਦਾ ਮਹਾਰਾਜੇ ਇਹਨੂੰ ਵਡਿਆਇਆ ਜੀ

---

੦ਹਰੀ ਸਿੰਘ ਨੇ ਦਸ ਕੁ ਪਿੰਡ ਖੁਸ਼ਹਾਲ ਸਿੰਘ ਦਾ ਬਹਿਰਾਮਪੁਰ, ਸ਼ਹਾਦਤ, ਚੰਦਰੀ ਰਾਜੇ ਗਜਾ ਸਿੰਘ ਨਾਲਾ ਗੜ੍ਹੀਏ ਤੇ ਪਰਗਨਾ ਬੇਰੀਆਂ, ਮਲੌਢੀ, ਰਾਜਾ ਬਲਾਸ਼ ਪੁਰੀਏ ਦੇ ਮਲ ਲਏ ਤਦ ਰਾਜਾ ਰਾਮਸਰਨ, ਖੁਸ਼ਹਾਲ ਸਿੰਘ ਨੂੰ ਚੜ੍ਹਾਕੇ ਲੈ ਗਿਆ ਤਦ ਏਹਨਾਂ ਨੇ ਹਰੀ ਸਿੰਘ ਨੂੰ ਹਰਾਕੇ ਆਪੋ ਆਪਣੇ ਪਰਗਨੇ ਵੰਡ ਲਏ।

()ਰਾਜੇ ਅਮਰ ਸਿੰਘ ਤੇ ਸਰਦਾਰ ਖੁਸਾਲ ਸਿੰਘ ਨੇ ਰਾਇ ਕੋਟੀਏ ਦਾ ਪਰਗਨਾ ਛਡ ਦਨੂੜ ਦੇ ੨੩ ਪਿੰਡ ਅਪਨੇ ਕਬਜ਼ੇ ਕਰ ਲਏ। ੧੯੧੨ ਬਿ: ਤਕ ਸਾਂਝੇ ਰਹੇ ਤੇ ਫੇਰ ਭੰਦੋਬਸਤ ਵਾਲੇ ਸਾਹਿਬ ਨੇ ਅਧੋ ਅਧੀ ਵੰਡ ਦਿਤੇ। ੧ਨੂਰਦੀਨ ਹਾਕਮ ਨੇ ਤਰਨ ਤਾਰਨ ਦੀਆਂ ਇਟਾਂ ਧਿੰਗੋਜੋਰੀ ਲਿਜਾਕੇ ਆਪਣੇ ਮਹਿਲ ਬਨਾਂ ਲਏ ਸਨ ਤੇ ਗੁਰੂ ਪੰਚਮ ਜੀ ਨੇ ਵਾਕ ਕੀਤਾ ਸੀ ਕਿ ਇਹ ਇਟਾਂ ਮੁੜ ਏਥੇ ਹੀ ਲਗਨਗੀਆਂ, ਸੋ ਓਹ ਸਤਿਗੁਰਾਂ ਦਾ ਬਚਨ ਬੁਧ ਸਿੰਘ ਨੇ ਪੂਰਾ ਕੀਤਾ।

ਇਲਤ ਕਰਦਾ ਰਿਹਾ ਕਰਤਾਰ ਸਿੰਘਾ ਪਰ ਮਨ ਨ ਇਹਨੂੰ ਸੁਖਾਇਆ ਜੀ

ਬੁਧ ਸਿੰਘ ਦਾ ਹਾਲ

ਚੰਗਾ ਪੰਥ ਭੀ ਅਦਬ ਅਦਾਬ ਕਰਦਾ ਮਾਨ ਵਿਚ ਲਾਹੌਰ ਦੇ ਪਾਇ ਭਾਈ
ਬੁਧ ਸਿੰਘ ਨੂੰ ਮਾਨ ਨੇ ਚੌੜ ਕੀਤਾ ਖਾਤ੍ਰ ਤਲੇ ਨ ਕਿਸੇ ਨੂੰ ਲਿਆਇ ਭਾਈ
ਮਹਾਰਾਜੇ ਮੁਹਿਮ ਕਸ਼ਮੀਰ ਉਤ ਦੇਸੀ ਸਭ ਸਰਦਾਰ ਬੁਲਾਇ ਭਾਈ
ਨ ਇਹ ਗਿਆ ਨ ਅਪਨੀ ਫੌਜ ਭੇਜੀ ਸਭੇ ਹੋਰ ਸ੍ਰਦਾਰ ਤਾਂ ਆਇ ਭਾਈ
ਗੁਸਾ ਆਯਾ ਮਹਾਰਾਜੇ ਰਣਜੀਤ ਸਿੰਘ ਨੂੰਦਿਲ ਵਿਚ ਵਰੋਧ ਸਮਾਇ ਭਾਈ
ਇਕ ਦਿਨ ਲਾਹੌਰ ਦਰਬਾਰ ਅੰਦਰ ਮਹਾਰਾਜ ਤਾਂ ਇਹ ਫਰਮਾਇ ਭਾਈ
ਬੁਧ ਸਿੰਘ ਦਾੜ੍ਹੀ ਤਾਈਂ ()ਕਲਫ ਲਾਂਦਾ ਸਤਿਗੁਰੂ ਜੀਮਨ੍ਹਾ ਕਰਾਇ ਭਾਈ
ਨਾਲੇ ਰਹਿਤ ਨ ਰਖਦਾ ਖਾਲਸੇ ਦੀ ਡਿਗਾ ਸਿਖੀਓਂ ਧਰਮ ਗਵਾਇ ਭਾਈ
ਲਾਵੇ ਖਾਲਸਾ ਪਕੜ ਤਨਖਾਹ ਓਸਨੂੰ ਡਨ ਭਰ ਅਗੋਂ ਬਖਸ਼ਾਇ ਭਾਈ
ਮੰਤ ਸਿੰਘ ਗਯਾਨੀ ਤੇ ਰਾਮ ਸਿੰਘ ਜੀ ਦੋਵੇਂ ਮੁਖੀਏ ਪੰਥ ਦੇ ਆਇ ਭਾਈ
ਦੋਹਾਂ ਆਖਯਾ ਓਹ ਤਨਖਾਹੀਆ ਹੈ ਦੰਡ ਰਹਿਤਨਾਮਾ ਇਹ ਸੁਨਾਇ ਭਾਈ
ਦਿਤੀ ਉਸ ਨੂੰ ਜਾਇ ਸਜ਼ਾ ਕੋਈ ਮੁੜ ਹੋਰ ਕੁਰਹਿਤ ਨ ਚਾਇ ਭਾਈ
ਹੁੰਦਾ ਡਰ ਕਰਤੂਤ ਦਾ ਬੜਾ ਭਾਰਾ ਬੁਧ ਸਿੰਘ ਸੁਣਿਆ ਗਮਖਾਇ ਭਾਈ
ਫੜ ਘਤਨੋਂ ਡਰਕੇ ਭਜ ਗਿਆ ਰਿਹਾ ਪਾਰ ਸਤਲੁਜ ਦੇ ਜਾਇ ਭਾਈ
ਆਯਾ ਮੁੜ ਲਾਹੌਰ ਨ ਓਹ ਡਰਦਾ ਰਿਹਾ ਬਹੁਤ ਮਹਾਰਾਜ ਬੁਲਾਇ ਭਾਈ
ਮਹਾਰਾਜ ਨੇ ਅੰਤ ਕਰਤਾਰ ਸਿੰਘਾ ਲਿਆ ੦ ਤਲਕਾ ਜ਼ਬਤ ਕਰਾਇ ਭਾਈ

ਬੁਧ ਸਿੰਘ ਦੇ ਮਰੇ ਪਿਛੋਂ

ਨੌਂ ਸੌਣ ਤੇ ਠਾਰਾਂ ਸੌ ਤਿਹਤਰੇ ਨੂੰ ਬੁਧ ਸਿੰਘ ਏਸੇ ਗਮ ਮਰਦਾ ਜੀ
ਕਿਲੇ ਭੂੰਗੇ ਦ ਵਿਚ ਬੀਮਾਰ ਹੋ ਕੇ ਕਰ ਜਤਨ ਤੋਂ ਕੂਕ ਸਧਾਰਦਾ ਜੀ

---

ਕਲਫ() ਭੈੜਾ ਰਵਾਜ ਹੁਣ ਸਿੰਘਾਂ ਵਿਚ ਬਹੁਤਾ ਵਧ ਰਿਹਾ ਹੈ ਖਾਸ ਕਰਕੇ ਪਲਟਨਾਂ ਰਸਾਲਿਆਂ ਦੇ ਨੌਕਰ ਸਰਕਾਰ ਤੇ ਵਾਹਿਗੁਰੂ ਨੂੰ ਧੋਖਾ ਦੇਣ ਵਾਸਤੇ ਬਹੁਤਾ ਵਰਤਦੇ ਹਨ।

੦ਬੁਧ ਸਿੰਘ ਅਪਨੀ ਕਰਤੂਤ ਤੋਂ ਡਰਦਾ ਏਧਰ ਦਾ ਦੇਸ ਛਡਕੇ ਅੰਗਰੇਜ਼ੀ ਅਲਾਕੇ ਵਿਚ ਜੋ ਉਸਦੀ ਰਿਆਸਤ ਸੀ ਚਲਾ ਗਿਆ ਜਦ ਮਹਾਰਾਜੇ ਦੇ ਸੱਦਿਆਂ ਨ ਆਇਆ ਤਾਂ ਦੀਵਾਨ ਮੁਹਕਮ ਚੰਦ ਨੂੰ ਭੇਜ ਕੇ ਓਸ ਦਾ ਮਾਝੇ ਤੇ ਦਵਾਬੇ ਦਾ ਤਿੰਨ ਲਖ ਦਾ ਦੇਸ ਤੇ ਬਹੁਤ ਸਾਮਾਨ ਜਬਤ ਕਰ ਲਿਆ।

ਡੇਢ ਲਖ ਦਾ ਮੁਲਕ ਤੇ ਸਤ ਬੇਟੇ ਛਡ ਭਰਿਆ ਬਾਗ ਪਰਵਾਰਦਾ ਜੀ
ਗਿਆ ਛਡ ਜਹਾਨ ਕਰਤਾਰ ਸਿੰਘਾ ਪਿਛੇ ਰਿਹਾ ਪਰਵਾਰ ਸਰਦਾਰਦਾ ਜੀ
ਦੋਹਿਰਾ:–ਅਮਰ ਸਿੰਘ, ਗੁਪਾਲਹਰ, ਗੁਰਦਿਆਲ ਸਿੰਘ ਭੂਪਾਲ।
ਲਾਲ ਸਿੰਘ ਦਿਆਲ ਸਿੰਘ, ਹਰਦਿਆਲ ਸਿੰਘਗੁਰਲਾਲ॥
ਦੋਹਿਰਾ:–ਬੁਧ ਸਿੰਘ ਦੇ ਸਤ ਇਹ ਬੇਟੇ ਸਮਝ ਸੁਜਾਨ।
ਦੂੰਹ ਮਾਵਾਂ ਦੇ ਪੇਟ ਥੋਂ ਹੋਈ ਇਹ ਸੰਤਾਨ॥

ਭਰਾਵਾਂ ਦੀ ਵੰਡ

ਕਬਿਤ॥ ਅਮਰ ਸਿੰਘ ਭਰਤ ਗੂੜ੍ਹ ਭੂੰਗਾ ਲਾਲ ਸਿੰਘ ਤਾਈਂ ਪਰਗਨਾ ਮਨੌਲੀ ਦਾ ਗੁਪਾਲ ਸਿੰਘ ਪਾਇਆ। ਗੁਰਦਯਾਲ ਸਿੰਘ ਤਾਈਂ ਤਾਂ ਅਟਲ ਗੜ੍ਹ ਹਿਸੇ ਪਿਆ ਬੇਲਾ ਹਰਦਿਆਲ ਸਿੰਘ ਤਾਈਂ ਵੰਡੇ ਆਇਆ। ਪਰ-ਗਨਾ ਘਨੌਲੀ ਦਾ ਭੂਪਾਲ ਸਿੰਘ ਸਾਂਭ ਲਿਆ ਦਿਆਲ ਸਿੰਘ ਜਾਕੇ ਕਧੌਲੇ ਡੇਰਾ ਲਾਇਆ। ਤਿਨਾ ਦੀ ਔਲਾਦ ਮੁਕੀ ਚਹੁੰਦੀ ਕਰਤਾਰ ਸਿੰਘਾ ਫਲਿਆ ਓਹ ਬਾਗ ਜਿਨੂੰ ਰੱਬ ਨੇ ਵਧਾਇਆ॥

ਕਬਿਤ॥ ਮਨੌਲੀ ਦੇ ਰਈਸ ਨੇ ਗੁਪਾਲ ਸਿੰਘ ਦੀ ਔਲਾਦ, ਘਨੌਲੀ ਦੇ ਭੂਪਾਲ ਸਿੰਘ ਦੀ ਔਲਾਦ ਜਾਨੀਏਂ। ਦਿਆਲ ਸਿੰਘ ਦੀ ਹੈ ਪੀਹੜੀ ਵਸਦੀ ਘੰਧੌਲੇ ਵਿਚ ਥਾਓਂ ਥਾਈਂ ਕਰਦੇ ਗੁਜ਼ਾਰੇ ਤਾਂ ਪਛਾਨੀਏਂ। ਰਹੀ ਹੈ ਕਪੂਰ ਸਿੰਘ ਦੀ ਨਸ਼ਾਨੀ ਜਗ ਉਤੇ ਓਸਦੇ ਭਤੀਜੇ ਦੀ ਹੈ ਵੇਲ ਫਲੀ ਮਾਨੀਏਂ। ਸਿਖੀ ਦੀ ਹੈ ਸਾਂਝ ਗੁਰੂ ਰਖੇ ਕਰਤਾਰ ਸਿੰਘਾ ਬਖਸ਼ੇ ਸੁਮਤਪ੍ਰਤਾਪ ਭੀ ਮਨਾਈਏਂ॥

## (੯) ਮਿਸਲ ਨਸ਼ਾਨਾਂ ਵਾਲੀ

ਸੰਗਤ ਸਿੰਘਦੁਸੰਧਾਸਿੰਘਮੋਹਰ ਹਰੀ()ਸਿੰਘਾਂ ਵਾਲੇ ਦੇ ਜਤ ਏਹ ਜਾਨੀਏਂ ਜੀ
ਮਣੀ ਸਿੰਘ ਤੋਂ ਇਨ੍ਹਾਂ ਨੇ ਪਾਹੁਲ ਲਈ ਰਲੇ ਪੰਥ ਦੇ ਵਿਚ ਪਛਾਨੀਏਂ ਜੀ
ਕੌਇਰ ਸਿੰਘ ਸੀ ਢੰਡਾਂ ਦੇ ਰਹਿਨ ਵਾਲਾ ਜੈ ਸਿੰਘ ਕਰੋਂ ਵਾਲਾ ਮਾਨੀਏਂ ਜੀ
ਪੰਥ ਜਦੋਂ ਕਿਸੇ ਪਾਸੇ ਧਾਈ ਕਰਦਾ ਪੰਜੇ ਹੋ ਤੁਰਨੇ ਅਗਵਾਨੀਏਂ ਜੀ

()ਜ਼ਿਲਾ ਫਿਰੋਜ਼ਪੁਰ।

ਮੁਹਰੇ ਚਲਦੇ ਚੁਕ ਨਸ਼ਾਨ ਟੁਰਦੇ ਨਾਮ ਇਨ੍ਹਾਂ ਦਾ ਪਿਆ ਨਸ਼ਾਨੀਏਂ ਜੀ
ਮਿਸਲਦਾਰ ਮੁੜ ਬਣੇ ਕਰਤਾਰਸਿੰਘਾ ਫੜਿਆ ਜ਼ੋਰ ਚੰਗਾ, ਪਰਮਾਨੀਏਂ ਜੀ

### ਵਾਕ ਕਵੀ

ਜਿਸ ਸ਼ਹਿਰ ਨੂੰ ਖਾਲਸਾ ਫਤੇ ਕਰਦਾ ਅਗੇ ਸਭਨਾਂ ਦੇ ਇਹੋ ਹੋ ਜਾਂਵਦੇ ਰਹੇ
ਬਹੁਤੀ ਸਿੰਘ ਸਰਦਾਰ ਲਿਆ ਮਾਯਾ ਅਗੇ ਭੇਟਾ ਨਿਸ਼ਾਨਾ ਚੜ੍ਹਾਂਵਦੇ ਰਹੇ
ਮਾਯਾ ਇਨ੍ਹਾਂ ਨੂੰ ਆਂਵਦੀ ਬਹੁਤ ਰਹੀ ਦਿਨੋਂ ਦਿਨ ਇਹ ਜੋਰ ਵਧਾਂਵਦੇ ਰਹੇ
ਸਿੰਘ ਅਠ ਹਜ਼ਾਰ ਕੂ ਨਾਲ ਰਲਿਆ ਕੁਝ ਪਰਗਨੇ ਫੇਰ ਦਬਾਂਵਦੇ ਰਹੇ
ਸੰਗਤ ਸਿੰਘ ਵਡਾ ਜਥੇਦਾਰ ਆਹਾ ਬਾਕੀ ਓਸਦਾ ਹੁਕਮ ਕਮਾਂਵਦੇ ਰਹੇ
ਜੰਗਾਂ ਵਿਚ ਮੋਹਰੀ ਕਰਤਾਰ ਸਿੰਘਾ ਤੁਰਕ ਵੈਰੀਆਂ ਨੂੰ ਨਿਤ ਘਾਂਵਦੇ ਰਹੇ

### ਪ੍ਰਗਨੇ ਮਲੇ ਤੇ ਮਿਸਲ ਦਾ ਅੰਤ

ਜਦੋਂ ਖਾਲਸੇ ਮਾਰ ਸਰਹੰਦ ਤਾਈਂ ਹਿਸੇ ਕਰਕੇ ਦੇਸ ਵੰਡਾਇਆ ਜੀ
ਤਦੋਂ ਸਿੰਘਾਂ ਵਾਲਾ, ਖੰਨਾ, ਸਾਨੇਵਾਲ, ਜ਼ੀਰਾ, ਸੌਂਦੀਅੰਬਾਲਾ ਗਣਾਇਆ ਜੀ
ਸਰਾਇ ਲਸ਼ਕਰੀ ਖਾਂ, ਦੁਰਾਹਾ, ਠਰੂਆ ਸ਼ਾਹਬਾਦ ਇਹਦੇਸ ਦਬਾਇਆ ਜੀ
ਇਸ ਮਿਸਲ ਨੇ ਪਰਗਨੇ ਮਲ ਬਹੁਤੇ ਜ਼ੋਰ ਆਪਨਾ ਬਹੁਤ ਬਧਾਇਆ ਜੀ
ਦੁਸੰਧਾਸਿੰਘ ਅੰਬਾਲੇਵਿਚ ਰਾਜਧਾਨੀਸੰਗਤ ਸਿੰਘ, ਸਿੰਘਾਂ ਵਾਲੇਆਇਆ ਜੀ
()ਨਵਾਬ ਜ਼ਾਬਤੇ ਖਾਂ ਦੇ ਜਗ ਅੰਦਰ ਦੁਸੰਧਾ ਸਿੰਘ ਨੂੰ ਮੌਤ ਚਬਾਇਆ ਜੀ
ਸੰਗਤ ਸਿੰਘ ਠਾਰਾਂ ਸੌ ਦਾਈਏ ਨੂੰ ਪੈਰ ਆਣ ਅੰਬਾਲੇ ਜਮਾਇਆ ਜੀ
ਪਕੀ ਸ਼ਹਿਰ ਪਨਾਹ ਬਨਾਈਓ ਸੁ ਨਹੀਂ ਪਾਣੀ ਮੁਆਫ਼ਕ ਆਇਆ ਜੀ
()ਲਾਲਸਿੰਘ ਗੁਰਬਛਸ਼ਸਿੰਘ ਦੋਹਾਂ ਤਾਈਂ ਚਾ ਸਪੁਰਦ ਅੰਬਾਲਾ ਕਰਾਯਾ ਜੀ
ਆਪ ਠਾਰਾਂ ਸੌ ਕੱਤੀ ਨੂੰ ਸਿੰਘਾਂ ਵਾਲੇ ਵਿਚ ਜਗ ਤੋਂ ਕੂਚ ਬੁਲਾਇਆ ਜੀ
ਮੋਹਰ ਸਿੰਘ ਕਪੂਰ, ਅਨੂਪ ਸਿੰਘ ਨੇ ਮਰੇ ਬਾਪ ਤੋਂ ਝਗੜਾ ਪਾਇਆ ਜੀ
ਇਹਨਾਂ ਕਢਿਆ ਜਾ ਗੁਰਬਖਸ਼ਸਿੰਘਨੂੰ()ਮਾਮੇ ਤਾਈਂ ਅੰਬਾਲੇਬਠਾਇਆ ਜੀ
ਮੋਹਰ ਸਿੰਘ ਅੰਬਾਲੇ ਦੇ ਵਿਚ ਰਹਿੰਦਾ ਸਿੰਘਾਂ ਵਾਲੇ ਕਪੂਰ ਰਹਾਇਆ ਜੀ

---

()ਮੇਰਠ ਦੇ ਨਵਾਬ। ()ਇਹ ਦੋਵੇਂ ਸੰਗਤ ਸਿੰਘ ਦੇ ਚਾਚੇ ਦੇ ਪੁਤਰ ਸਨ। ()ਮਾਮੇ ਦਾ ਨਾਮ ਧਿਆਨ ਸਿੰਘ ਸੀ।

ਸਰਾਇ ਲਸ਼ਕਰੀਖਾਂ ਅਨੂਪ ਸਿੰਘ ਤੋਂ, ਹਿਸਾ ਭਾਈਆਂ ਇਉਂ ਵੰਡਾਇਆ ਜੀ
ਮੋਹਰ ਸਿੰਘ ਫਸਾਦ ਦੀ ਜੜ੍ਹ ਹੈਸੀ ਓਸ ਚਾ ਫਸਾਦ ਉਠਾਇਆ ਜੀ
()ਸਯਦ ਮੀਰ ਮੁਨੀਰ ਚੌਧਰੀ ਨੂੰ ਮਾਰ ਤੀਰ ਨੇ ਨਾਲ ਗਵਾਇਆ ਜੀ
ਏਸ ਗਲ ਤੋਂ ਲੋਕਾਂ ਨੇ ਖਾ ਗੁਸਾ ਮੁੜ ਸਿੰਘ ਗੁਰਬਖਸ਼ ਬੁਲਾਇਆ ਜੀ
ਹਾਕਮ ਓਹਨੂੰ ਆਪਨਾ ਬਾਪ ਲਿਆ ਮੋਹਰ ਸਿੰਘ ਨੂੰ ਚਾ ਮਰਵਾਇਆ ਜੀ
ਠਾਰਾਂ ਸੈ ਚੁਰੰਜਾ ਕਪੂਰ ਸਿੰਘ ਨੇ ਲੜ੍ਹਾਂ ਵਾਲੇ ਜਾ ਜੰਗ ਮਚਾਇਆ ਜੀ
ਫਤੇ ਸਿੰਘ ਬੇਟੇ ਸਨੇ ਦੋਹਾਂ ਧਿਰਾਂ ਤਾਈਂ ਕਾਲ ਨੇ ਆ ਚਬਾਇਆ ਜੀ
ਜ਼ਖਮੀ ਹੋ ਅਨੂਪ ਸਿੰਘ ਘਰ ਗਿਆ ਜਾਂਦਾ ਮੌਤ ਨੇ ਗੋਦ ਸੁਲਾਇਆ ਜੀ
ਲੇਖਾ ਮੁਕ ਗਿਆ ਕਰਤਾਰ ਸ਼ਿੰਘਾ ਏਵੇਂ ਰਬ ਸਚੇ ਤਾਈਂ ਭਾਇਆ ਜੀ

ਤਥਾ

ਦੋਹਿਰਾ:- ਅਨੂਪ ਸਿੰਘ ਕਪੂਰ ਸਿੰਘ ਮੋਹਰ ਸਿੰਘ ਪਛਾਨ।
ਬੇਟੇ ਸੰਗਤ ਸਿੰਘ ਦੇ ਤਿੰਨੇ ਇਹ ਸੁਜਾਨ।
ਦੋਹਿਰਾ:—ਪੋਤਾ ਹੈਸੀ ਫਤੇ ਸਿੰਘ ਨਾ ਸੀ ਹੋਰ ਉਲਾਦ।
ਲੜ੍ਹਾਂਵਾਲੇ ਦੇ ਜੰਗ ਵਿਚ ਮਰ ਹੋਇ ਬਰਬਾਦ॥
ਦੋਹਿਰਾ:—ਅਨੂਪਸਿੰਘ ਦੀ ਰਹਿਗਈ ਮਗਰਸਵਾਨੀ ਏਕ।
ਨਾਂ ਸੁਭਰਾਈ ਓਸ ਦਾ ਅਕਲ ਤੇ ਨੇਕ॥
ਦੋਹਿਰਾ:—ਬਾਹਠਵਿਚਗੁਰਬਖਸ਼ਸਿੰਘਗੁਰਪੁਰਗਿਆਸੁਧਾਰ।
ਨਾਰ ਓਸਦੀ ਰਹਿ ਗਈ ਦਯਾ ਕੌਰ ਵਿਚਾਰ॥

ਕਬਿਤ॥ ਮਾਈ ਸਭਰਾਈ ਦਯਾ ਕੌਰ ਦੋਵੇਂ ਰਾਣੀਆਂ ਇਹ ਖਾਵਦਾਂ ਦੇ ਦੇਸ ਉਤੇ ਰਹੀਆਂ ਹਕਦਾਰ ਜੀ। ਠਾਰਾਂ ਸੋ ਚੌਠ ਵਿਚ ਰਾਜੇ ਰਣਜੀਤ ਸਿੰਘ ਖੋਹ ਲਏ ਤਲਕੇ ਤੇ ਕੀਤੀਆਂ ਲਾਚਾਰ ਜੀ। ਮੁੜ ਸਰਕਾਰ ਅੰਗਰੇਜ਼ੀ ਹਦ ਬਨਾ ਕਰ ਦਿਤੀਆਂ ਜਾਗੀਰਾਂ ਦੋਹਾਂ ਤਾਈਂ ਦਯਾਧਾਰ ਜੀ। ਮੋਈਆਂ ਪਿਛੋਂ ਫੇਰ ਦੇਸ ਉਨ੍ਹਾਂ ਦਾ ਕਰਤਾਰ ਸਿੰਘਾ ਸਾਂਭ ਲਿਆ ਸਾਰਾ ਅੰਗਰੇਜ਼ੀ ਸਰਕਾਰ ਜੀ।

()ਇਹ ਅੰਬਾਲੇ ਦਾ ਚੋਧਰੀ ਸੀ ਜੋ ਲੋਕਾਂ ਨੂੰ ਬੜਾ ਪਿਆਰਾ ਸੀ।

ਦੋਹਿਰਾ:–ਸਿੰਘਾਂ ਵਾਲੇ ()ਮੁਹਰ ਦੀ ਵਸੀ ਦੀ ਸੰਤਾਨ।
ਗੁਮ ਹੋਈ ਇਹ ਮਿਸਲ ਭੀ ਹੋਯਾ ਦੂਰ ਨਸ਼ਾਨ॥

## (੧੦) ਮਿਸਲ ਸ਼ਹੀਦਾਂ

ਦ੍ਵੈਯਾ ਛੰਦ॥ ਇਹ ਮਿਸਲ ਹੋਈ ਬਡ ਭਾਰੀ ਉਘੀ ਪੰਥ ਮੰਝਾਰੇ। ਏਸ ਮਿਸਲ ਦੇ ਮੋਢੀ ਸਾਰੇ ਜੀ ਭਜਨੀਕ ਉਦਾਰੇ॥ ਮਾਲਕ ਏਸ ਮਿਸਲ ਦਾ ਪਹਿਲਾ ਪੋਹੂ ਵਿੰਡੀਆਂ ਸੰਧੂ। ਦੀਪ ਸਿੰਘ ਸੀ ਨਾਮ ਓਸਦਾ ਯੋਧਾ ਬਲੀ ਅਮੰਦੂ॥ ਗੁਰਬਖਸ਼ ਸਿੰਘ ਸੀ ਲੀਲ੍ਹਾਂ ਵਾਲਾ ਦੀਪ ਸਿੰਘ ਦਾ ਸਾਥੀ। ਦੁਸੰਧਾ ਸਿੰਘ ਦੁਕੋਹੇ ਵਾਲਾ ਮਸਤ ਜੰਗ ਦਾ ਹਾਥੀ॥ ਪ੍ਰੇਮ ਸਿੰਘ ਦਰਗਾਹ ਸਿੰਘ ਬਸੰਤ ਸਿੰਘ ਹਰ ਹੀਰਾ। ਸ਼ੇਰ ਸਿੰਘ ਤਾਰਾ ਸਿੰਘ ਆਹੇ ਜਥੇਦਾਰ ਵਡ ਬੀਰਾ॥ ਬੁਢਾ ਸਿੰਘ ਤੇ ਦੀਪ ਸਿੰਘ ਇਹ ਹੈਸਨ ਖਾਸ ਹਜ਼ੂਰੀ। ਸਤਿਗੁਰ ਗੁਰੂ ਗੋਬਿੰਦ ਦੇ ਰਹੇ ਪਾਸ ਜ਼ਰੂਰੀ॥ ਸਤਿਗੁਰ ਜੀ ਜਦ ਦਖਨ ਗਏ ਏਹ ਦਮਦਮੇ ਰਹੇ। ਮੁੜ ਬਾਬੇ ਬੰਦੇ ਦੇ ਸਾਥੀ ਹੋ ਹਿਸੇ ਵੰਡ ਲਏ॥ ਜਦੋਂ ਪੰਥ ਨੇ ਜਥੇ ਬਨਾਏ ਵਖੋ ਵਖੀ ਬਾਰਾਂ। ਦੀਪ ਸਿੰਘ ਭੀ ਜਥੇਦਾਰ ਹੋ ਕੀਤੇ ਕੰਮ ਹਜ਼ਾਰਾਂ॥ ਏਹ ਜੰਗ ਦੇ ਆਹੇ ਮੋਹਰੀ ਡਾਢੀ ਤੇਗ ਚਲਾਂਦੇ। ਖੰਡੇ ਫੜ ਮੋਹਰੀ ਹੋ ਲੜਦੇ ਲੈਨ ਸ਼ਹੀਦੀ ਚਾਂਹਦੇ॥ ਵਧ ਵਧਕੇ ਤਲਵਾਰਾਂ ਮਾਰਨ ਸਭ ਤੋਂ ਹੋਕੇ ਅਗੇ। ਹੈ ਇਹ ਜਥਾ ਸ਼ਹੀਦਾਂ ਦਾ ਸਭ ਸਿੰਘ ਬੁਲਾਵਨ ਲਗੇ। ਮਿਸਲ ਸ਼ਹੀਦਾਂ ਦੀ ਇਹ ਹੋਈ ਵਿਚ ਪੰਥ ਦੇ ਚੰਗੀ। ਥੇ ਸਰਦਾਰ ਏਸ ਮਿਸਲ ਦੇ ਬੜੇ ਬਹਾਦਰ ਜੰਗੀ॥ ਦੀਪ ਸਿੰਘ ਨੇ ਕੰਮ ਜੋ ਕੀਤੇ ਪਿਛੇ ਓਹ ਲਿਖ ਆਏ। ਨਥਾ ਸਿੰਘ ਗੁਰਦਿਆਲ ਸਿੰਘ ਦੇ ਜੰਗ ਸੋ ਲਿਖ ਸੁਨਾਏ॥ ਦੀਪ ਸਿੰਘ ਸੀ ਪਰਉਪਕਾਰੀ ਬਲੀ ਬਹਾਦਰ ਭਾਰਾ। ਭਾਰਾ ਕਦ ਸੁਨਖਾ ਆਹਾ ਗਿਆਨਵਾਨ ਗੁਰ ਪਿਆਰਾ॥ ਸਤਰਾ ਸੌ ਤਰੇਹਠ ਦਮਦਮੇ ਗੁਰ ਜੀ ਪਿਛੇ ਰਹਿਕੇ। ਚਾਰ ਗਰੰਥ ਲਖਾਏ ਓਥੇ ਪਾਸ ਲਖਾਰੀ ਬਹਿਕੇ॥ ਬੀੜ ਦਮਦਮੇ ਵਾਲੀ ਸੀ ਜੋ ਸਤਿਗੁਰ ਦਸਮ ਬਨਾਈ। ਉਸਤੋਂ

---

()ਮੋਹਰ ਸਿੰਘ।

ਚਹੁੰ ਬੀੜਾਂ ਦੀ ਉਸ ਨੇ ਸੋਧ ਨਕਲ ਕਰਵਾਈ ॥ ਪਟਨੇ ਤੇ ਅਕਾਲ ਬੁੰਗੇ ਇਕ ਪੁਰ ਆਨੰਦ ਪੁਚਾਈ ॥ ਚੌਥੀ ਬੀੜ ਖਾਸ ਦਮਦਮੇ ਤਾਬੇ ਸਾ ਹਥ ਰਖਾਈ ॥ ਅਸਲੀ ਬੀੜ ਗੁਰੂ ਜੀ ਵਾਲੀ ਸਿੰਘ ਰਖਦੇ ਨਾਲ। ਵਡੇ ਘਲੂ-ਘਾਰੇ ਦੇ ਵਿਚ ਪਾਸ ਬਾਹਮਨੀ ਵਾਲੇ ॥ ਓਹ ਦੁਰਾਨੀ ਦੇ ਹਥ ਆਈ ਕਾਬਲ ਓਸ ਪੁਚਾਈ। ਵਡੀ ਧਰਮਸਾਲਾ ਵਿਚ ਹੈ ਹੁਣ ਪੂਜੇ ਸਦਾ ਲੁਕਾਈ ॥ ਠਾਰਾਂ ਸੇ ਸਤਾਰਾਂ ਨੂੰ ਕਰਤਾਰ ਪੁਰੇ ਵਿਚ ਜਾਕੇ। ਸ੍ਰੀ ਗੁਰੂ ਗਰੰਥ ਸਾਹਿਬ ਜੀ, ਸੋਧ ਕੀਤੀ ਦਿਲ ਲਾਕੇ ॥ ਠਾਰਾਂ ਸੋ ਠਾਰਾਂ ਦੇ ਵਿਚ ਜਦੋਂ ਦੁਰਾਨੀ ਆਏ। ਅੰਮ੍ਰਿਤ-ਸਰ ਦੀ ਕਰੀ ਬੇਅਦਬੀ ਹਰਮੰਦਰ ਗਿਰਵਾਏ ॥ ਮਿਸਲ ਸ਼ਹੀਦਾਂ ਲੈ ਦੀਪ ਸਿੰਘ ਕੀਤੀ ਘੋਰ ਲੜਾਈ ॥ ਬਸੰਤ ਸਿੰਘ ਗੁਰਬਖਸ਼ ਸਿੰਘ ਦੋ ਸਣ ਸ਼ਹੀਦੀ ਪਾਈ ॥ ਦੀਪ ਸਿੰਘ ਥਾਂ ਸੁਧਾ ਸਿੰਘ ਨੂੰ ਚੁਣ ਕੇ ਪੰਥ ਬਠਾਇਆ। ਮਿਸਲ ਸ਼ਹੀਦਾਂ ਦਾ ਇਹ ਪਿਛੋਂ ਜਥੇਦਾਰ ਅਖਵਾਇਆ ॥ ਠਾਰਾਂ ਸੋ ਉਨੀ ਨੂੰ ਇਹ ਭੀ ਪਾਸ ਦੁਕੋਹੇ ਜਾਨੋ। ਨਾਲ ਪਠਾਨਾਂ ਦੇ ਲੜ ਗਿਆ ਗੁਰਪੁਰ ਖਾਸ ਪਛਾਨੋ ॥ ਉਸ ਦੇ ਬਾਹਦ ਕਰਮ ਸਿੰਘ ਤਾਈਂ ਚਾ ਦਸਤਾਰ ਬਨ੍ਹਾਈ। ਬੀਰ ਸਿੰਘ ਦਾ ਬੇਟਾ ਆਹਾ ਪਿੰਡ ਮਨੂਕਾ ਭਾਈ ॥ ਇਹ ਸਰਦਾਰ ਚਲਾਕ ਵਡਾ ਸੀ ਪੂਰਾ ਸੀ ਹਰ ਗਲੇ। ਮਾਰ ਸਰਹੰਦ ਸਿੰਘਾਂ ਨੇ ਜਿਸ ਦਿਨ ਚਾਇ ਪਰਗਨ ਮਲੇ। ਪੁਰਸ਼ਾਹਜ਼ਾਦ ਕੇਸਰੀ ਤੀਜਾ ਮਲ ਮਾਜਰੀ ਲਿਆ। ਵਿਚ ਕੇਸਰੀ ਦੇ ਇਹ ਪਹਿਲਾਂ ਥੋੜਾ ਚਿਰ ਸੀ ਰਿਹਾ। ਫੇਰ ਦਮਦਮੇ ਰਹ ਜ਼ਿਆਦਾ ਕਬਜਾ ਚਾਇ ਜਮਾਇਆ। ਰਾਣੀਆਂ ਵਾਲੇ ਜਾਬਤ ਖਾਂ ਦਾ ਬਹੁਤਾ ਦੇਸ ਦਬਾਇਆ। ਠਾਰਾਂ ਸੋ ਪੈਂਤੀ ਨੂੰ ਉਸਨੇ ਰੋਜ ਕੁਪਤੋਂ ਡਰਕੇ। ਬਾਰਾਂ ਪਿੰਡ ਕਰਮ ਸਿੰਘ ਤਾਈਂ ਦੇ ਛਡੇ ਦੁਖ ਜਰਕੇ। ਨਥਾ ਸਿੰਘ ਸ਼ਹੀਦ ਓਸ ਥਾਂ ਸੀ ਮੁਖਤਾਰ ਪੁਰਾਣਾ। ਦਸ ਤੋਪਾਂ ਤ ਸਿੰਘ ਚਾਰ ਸੈ ਰਹਿੰਦੇ ਮਲ ਟਕਾਣਾ ॥ ਕਰਮ ਸਿੰਘ ਨੇ ਨਥਾ ਸਿੰਘ ਨੂੰ ਓਥੋਂ ਚਾ ਬਦਲਾਯਾ। ਓਹ ਅੰਬਲੀ ਬੈਠਾ ਜਾਕੇ ਰਣ ਸਿੰਘ ਉਥੇ ਆਯਾ ॥ ਨਥਾ ਸਿੰਘ ਸਿਆਲਕੋਟ ਜਾ ਰਿਹਾ ਫਰ ਵਰਗਤੀ। ਬੇਰ ਸਾਹਿਬ ਦੀ ਟਹਿਲ ਕਰਾਈ ਉਚੀ ਕੀਤੀ ਭਗਤੀ ॥ ਸੋ ਪਰਸੰਗ ਪਿਛੇ ਲਿਖ ਆਯਾ ਨਥਾ ਸਿੰਘਦਾ ਸਾਰਾ। ਬਦਾਂ ਜਿਵੇਂ ਛੁਡਾਈਆਂ

ਸਿੰਘ ਦਾ ਸਾਰਾ। ਬੰਦਾਂ ਜਿਵੇਂ ਛੁਡਾਈਆਂ ਉਸਨੇ ਜੰਗ ਮਾਰਕੇ ਭਾਰਾ॥ ਰਣ ਸਿੰਘ ਏਧਰ ਨਾਲ ਸ਼ਹੀਦਾਂ ਬਿਗੜ ਖਲੋਤਾ ਆਕੇ। ਹਜ਼ਾਰ ਸਾਲ ਦਾ ਪਿੰਡ ਤੇਹੁਣਾ ਬੈਠਾ ਓਹ ਦਬਾਕੇ॥ ਠਾਰਾਂ ਸੌ ਇਕਵੰਜਾ ਨੂੰ ਜਦ ਕਰਮ-ਸਿੰਘ ਮਰ ਗਿਆ। ਸਿੰਘ ਗੁਲਾਬ ਓਸਦਾ ਬੇਟਾ ਗਦੀ ਉੱਤੇ ਰਿਹਾ॥ ਚਾਲ ਚਲਨ ਕੁਝ ਇਮ ਦਾ ਅਛਾ ਨਹੀਂ ਸੀ ਲਿਖਯਾਂ ਭਾਈ। ਸ਼ਿਵ ਕ੍ਰਿਪਾਲ ਸਿੰਘ ਮੁੜ ਗਦੀ ਇਸ ਦੇ ਪਿਛੋਂ ਪਾਈ। ਉੱਨੀ ਸੌ ਅਠਾਈ ਨੂੰ ਜਦ ਇਹ ਭੀ ਸਵਰਗ ਸਧਾਰਾ। ਜੀਉਨ ਸਿੰਘ ਮੁੜ ਇਸ ਬੇਟੇ ਗਦੀ ਤਾਈਂ ਸੰਭਾਰਾ॥ ਠਾਰਾਂ ਸੌ ਅਕਤਾਲੀ ਦੇ ਵਿਚ ਭਾਗਾਂ ਰੰਗ ਵਖਾਲੇ। ਨਾਲ ਬਚਿਤਰ ਕੌਰ ਬੀਬੀ ਦੇ ਸ਼ਾਦੀ ਹੋਈ ਪਟਿਆਲੇ॥ ਰਾਜੇ ਸਾਹਿਬ ਮਹਿੰਦ੍ਰ ਸਿੰਘ ਜੀ ਦੌਲਤ ਦਿਤੀ ਭਾਰੀ। ਵੀਹ ਲਖ ਦੀ ਗਿਆਨ ਸਿੰਘ ਦੀ ਲਿਖੀ ਗਿਣਤੀ ਸਾਰੀ॥ ਅੱਧਾ ਲਖ ਸਾਲਾਨਾ ਔਂਦਾ ਇਸ ਨੂੰ ਖਾਸ ਪਛਾਨੋ। ਇਤਨੀ ਦੌਲਤ ਲੈ ਨ ਪੂਰੀ ਪਈ ਏਸ ਦੀ ਜਾਨੋ॥ ਸਤ ਪਿੰਡ ਬਾਰਾਂ ਸੌ ਵਿਘਿਆਂ ਪੈਂਤੀ ਸੌ ਦੇ ਆਹੇ॥ ਨਵਾਬ ਜ਼ਾਬਤ ਖਾਂ ਨੇ ਜੇਹੜੇ ਲੰਗਰ ਬਦਲੇ ਲਾਏ ਓਹ ਭੀ ਲੰਗਰ ਵਿਚ ਨ ਪੈਂਦੇ ਚਾਂਦੀ ਖਾ ਅਮੀਰੀ। ਛਡ ਕਰਤਾਰ ਸਿੰਘਾ।

## ਮਿਸਲ ਆਹਲੂਵਾਲੀਆ

ਦੋਹਿਰਾ:–ਇਹ ਮਿਸਲ ਵਿਚ ਪੰਥ ਦੇ ਹੋਈ ਬੜੀ ਵਿਚਾਰ।
ਮੋਢੀ ਸੀ ਇਸ ਮਿਸਲ ਦਾ ਬਾਘ ਸਿੰਘ ਸਰਦਾਰ॥

ਕਬਿਤ॥ ਬਾਘ ਸਿੰਘ ਪੰਥ ਵਿਚ ਬੜਾ ਸਰਦਾਰ ਹੋਯਾ ਜ਼ਾਤ ਦਾ ਕਲਾਲ ਪਿੰਡ ਹਲੋ ਸਾਧੋ ਜਾਨੀਏ। ਪਰਗਨੇ ਲਾਹੌਰ ਦਾ ਸੀ ਮਾਝੇ ਦੇ ਮਝੈਲ ਭਾਰਾ ਬੜਾ ਸੂਰਬੀਰ ਮੋਹਰੀ ਜੰਗਾਂ ਦਾ ਪਛਾਨੀਏ॥ ਆਹਲੂਵਾਲ ਪਿੰਡ ਦੇ ਬਿਦਰ ਸਿੰਘ ()ਕਲ ਨਾਲ ਭੈਣ ਬਾਘ ਸਿੰਘ ਦੀ ਵਿਆਹੀ ਮਨ ਮਾਨੀਏਂ। ਜਸਾ ਸਿੰਘ ਓਸਦਾ ਭਣੇਵਾਂ ਕਰਤਾਰ ਸਿੰਘਾ ਸਾਹਿਬ ਨਸੀਬ ਹੋਯਾ ਸਿੰਘਾਂ ਵਿਚ ਠਾਨੀਏ॥ ਕਬਿਤ॥ ਸਤਾਰਾਂ ਸੌ ਪੰਝਤਰ ਨੂੰ ਜਸਾ

()ਕਲਾਲ ਨਾਲ।

ਸਿੰਘ ਪੈਦਾ ਹੋਯਾ ਸੰਮਤ ਉਣਾਸੀ ਵਿਚ ਬਾਪ ਗਿਆ ਮਰ ਜੀ। ਮਾਈ ਲੈਕੇ ਏਸ ਤਾਈਂ ਦਿਲੀ ਵਿਚ ਚਲੀ ਗਈ ਮਾਤਾ ਸੁੰਦਰੀ ਜੀ ਲਈ ਰਖ ਮਾਨ ਕਰ ਜੀ॥ ਮਾਤਾ ਜੀ ਦੀ ਟਹਿਲ ਕੀਤੀ ਚੰਗੀ ਮਨੋ ਤਨੋਂ ਹੋ ਕੇ ਉੱਚਾ ਮਹਿਲ ਪਾ ਲਿਆ ਤੇ ਕਾਜ ਗਏ ਸਰ ਜੀ। ਜਸਾ ਸਿੰਘ ਤਾਈਂ ਪੁਤਰੇਲਾ ਕਰਤਾਰ ਸਿੰਘਾ ਮਾਤਾ ਜੀ ਬਨਾਇਆ ਖੁਸ਼ ਹੋਕੇ ਦਿਤੇ ਵਰ ਜੀ॥ ਕਬਿਤ॥ ਜਸਾਸਿੰਘ ਤਾਈਂ ਮਾਤਾ ਪਾਲਿਆ ਪੜ੍ਹਾਇਆ ਚੰਗਾ ਪੁਤਰਾਂ ਦੇ ਵਾਂਗ ਸਦਾ ਕਰਦੇ ਪਿਆਰ ਸੇ। ਦੋਵੇਂ ਮਾਂ ਪੁਤ ਰੋਜ਼ ਮਾਤਾ ਜੀ ਦੇ ਪਾਸ ਬੈਠ ਸਾਜ ਲੈ ਦੁਤਾਰਾ ਤੇ ਸੁਨਾਂਦੇ ਆਸਾਵਾਰ ਸੇ॥ ਜਸਾ ਸਿੰਘ ਬਹੁਤਾ ਸੋਹਨਾ ਸੁਥਰਾ ਤੇ ਭੋਲਾ ਹੈਸੀ ਭਰਿਆ ਨਸੀਬਾਂ ਵਾਲਾ ਦਿਸਦਾ ਹੁਨਾਰ ਸੇ। ਸਤ ਸਾਲ ਦਿਲੀ ਵਿਚ ਰਿਹਾ ਕਰਤਾਰ ਸਿੰਘਾ ਚਤਰ ਚਾਲਾਕ ਹੋਯਾ ਹਰ ਪਰਕਾਰ ਸੇ॥

ਦੋਹਿਰਾ:—ਸਤਰਾਂ ਸੌ ਪਚਾਸੀਏ ਬਾਘ ਸਿੰਘ ਗਿਆ ਲੈਣ।
ਲੈ ਆਯਾ ਪੰਜਾਬ ਵਿਚ ਸਣੇ ਭਣੇਵਾਂ ਭੈਣ॥
ਦੋਹਿਰਾ:—ਤੁਰਤ ਲਗਿਆ ਮਾਤ ਜੀ ਗੋਦੀ ਵਿਚ ਬਠਾਲ।
ਦੇ ਕਮਾਨ ਤਲਵਾਰ ਇਕ ਭਥਾ ਸੁੰਦਰ ਢਾਲ॥

ਦ੍ਵੈਯਾ ਛੰਦ॥ ਆਸਾ ਇਕ ਚਾਂਦੀ ਦਾ ਦਿਤਾ ਹੋਰ ਦਿਤੇ ਵਰ ਬਾਹਲੇ। ਮਾਤਾ ਜੀ ਦੀ ਓਸ ਖੁਸ਼ੀ ਨੇ ਬਹੁਤ ਰੰਗ ਦਖਾਲੇ॥ ਬਾਘ ਸਿੰਘ ਲੈ ਭੈਣ ਭਣੇਵਾਂ ਵਿਚ ਪੰਜਾਬੇ ਆਯਾ। ਕਪੂਰ ਸਿੰਘ ਕਰਤਾਰ ਪੁਰੇ ਸੀ ਅਗੇ ਡੇਰਾ ਲਾਯਾ॥ ਓਥੇ ਇਹ ਭੀ ਆਨ ਉੱਤਰੇ ਵਿਚ ਪੰਥ ਦੇ ਭਾਈ। ਉਠ ਸਵੇਰੇ ਮਾਂ ਪੁਤਾਂ ਨੇ ਆਸਾ ਵਾਰ ਲਗਾਈ॥ ਸੁਣਕੇ ਸਿੰਘ ਹੋਇ ਖੁਸ਼ ਬਹੁਤੇ ਵਾਹ ਵਾਹ ਆਖ ਸੁਨਾਯਾ। ਸਦ ਨਵਾਬ ਜਸਾ ਸਿੰਘ ਤਾਈਂ ਗੋਦੀ ਵਿਚ ਬਠਾਯਾ॥ ਮੋਹਰਾਂ ਪੰਜ ਦੇ ਕੇ ਉਸ ਨੂੰ ਬਸੁਤ ਪਿਆਰ ਵਧਾਯਾ। ਓਸੇ ਵੇਲੇ ਬਾਘ ਸਿੰਘ ਨੇ ਮੂੰਹੋਂ ਆਖ ਸੁਨਾਯਾ॥ ਏਹ ਪੁਤਰੇਲਾ ਹੋਯਾ ਤੁਹਾਡਾ ਗੋਦ ਤੁਸਾਡੀ ਪਾਯਾ। ਓਸੇ ਵੇਲੇ ਤੁਰਤ ਸਿੰਘਾਂ ਨੇ ਅਰਦਾਸਾ ਸੁਧਵਾਯਾ॥ ਓਸੇ ਦਿਨੋਂ ਨਵਾਬ ਸਾਹਿਬ ਦਾ ਪੁਤਰ ਇਹ ਬਿਦਤਾਯਾ।

ਅੰਮ੍ਰਿਤ ਆਪ ਛਕਾਯਾ ਹਥੀਂ ਬਹੁਤਾ ਮਾਨ ਵਧਾਯਾ ॥ ਦਾਣਾ ਘਾਸ ਸਿੰਘਾਂ ਨੂੰ ਦੇਨਾ ਕੰਮ ਸਪੁਰਦ ਕਰਾਯੋ। ਮਾਤਾ ਚਲੀ ਗਈ ਘਰ ਆਪਣੇ ਇਹ ਵਿਚ ਪੰਥ ਰਹਾਯੋ ॥ ਇਕ ਦਿਨ ਦਾਣਾ ਘਾਸ ਲੈਂਦਿਆਂ ਸਿੰਘਾਂ ਬਹੁਤ ਅਕਾਯਾ। ਪਾਸ ਨਵਾਬ ਸਾਹਿਬ ਦੇ ਛਿਥਾ ਹੋ ਕੇ ਰੋਂਦਾ ਆਯਾ ॥ ਦੇ ਪਿਆਰ ਕਪੂਰ ਸਿੰਘ ਜੀ ਕਹਿਆ ਕਿਉਂ ਘਬਰਾਨਾ ॥ ਤੈਥੋਂ ਬੇਸ਼ੁਮਾਰ ਘੋੜੇ ਨੂੰ ਦਾਣਾ ਹੈ ਦਿਵਾਨਾ ॥ ਮੈਨੂੰ ਪੰਥ ਨਵਾਬ ਬਨਾਯਾ ਤੂੰ ਬਾਦਸ਼ਾਹ ਹੋਵੇਂ। ਝੜੀ ਖੇਚਲ ਨੇ ਘਬਰਾਯਾ ਵਾਂਗ ਬਾਲਕਾਂ ਰੋਵੇਂ ॥ ਓਸੇ ਦਿਨ ਤੋਂ ਵਿਚ ਪੰਥ ਦੇ ਬਾਦਸ਼ਾਹ ਅਖਵਾਯਾ। ਨਾਲ ਪਿਆਰ, ਮਠੈਸ ਸੁੰਦਰਤਾ ਬਹੁਤਾ ਆਦਰ ਪਾਯਾ ॥ ਤਦੋਂ ਪੰਥ ਵਿਚ ਜੰਗ ਜਦਲ ਤੇ ਰਹਿੰਦੀ ਲੁਟ ਕੁਟਾਈ। ਥੋੜੇ ਚਿਰਾਂ ਵਿਚ ਬਣ ਗਿਆ ਜਸਾ ਸਿੰਘ ਸਪਾਹੀ ॥ ਹਰ ਕੰਮ ਦੇ ਵਿਚ ਸਿਆਣਾ ਬਲੀ ਬਹਾਦਰ ਭਾਰਾ। ਬਾਂਕਾ ਚੜ੍ਹੀ ਜਵਾਨੀ ਸੋਹਣਾ ਸਭ ਨੂੰ ਲਗੇ ਪਿਆਰਾ ॥ ਹਰਦਮ ਰਹੇ ਨਵਾਬ ਸਾਹਿਬ ਦਾ ਪੂਰਾ ਆਗਿ-ਆਕਾਰੀ। ਸੇਵਾ ਤੋਂ ਕਰਤਾਰ ਸਿੰਘਾ ਪਾ ਇਜਤ ਲਈ ਭਾਰੀ।

## ਜਸਾ ਸਿੰਘ ਮਿਸਲ ਦਾ ਸਰਦਾਰ ਬਣਿਆ

ਕਬਿਤ ॥ ਸਤਾਰਾਂ ਸੌ ਉਨਾਨਵੇਂ ਨੂੰ ਹਰੀਆ ਦੇ ਪਾਸ ਜਦ ਬਾਘ ਸਿੰਘ ਗਿਆ ਓਥੇ ਜੰਗ ਵਿਚ ਮਾਰਿਆ। ਓਸਦੇ ਉਲਾਦ ਨ ਸੀ ਕੌਣ ਜਥੇ-ਦਾਰ ਦਣੇ ਕਰਕੇ ਸਲਾਹ ਸਾਰੇ ਪੰਥ ਨੇ ਵਿਚਾਰਿਆ ॥ ਸੂਰਬੀਰ ਲਾਇਕ ਪਛਾਨ ਬੁਧਵਾਨ ਭਾਰਾ ਜਸਾ ਸਿੰਘ ਤਾਈਂ ਜਥੇਦਾਰੀ ਤੇ ਬਠਾਲਿਆ। ਮਿਸਲ ਦਾ ਹੋਯਾ ਸਰਦਾਰ ਇਹ ਕਰਤਾਰ ਸਿੰਘਾ ਅਕਲ ਹਿੰਮਤ ਨਾਲ ਜਥੇ ਨੂੰ ਸੰਭਾਰਿਆ ॥ ਕਬਿਤ ॥ ਪੁਤਰ ਕਪੂਰ ਸਿੰਘ ਜੀ ਦਾ ਜਾਨ ਪੰਥ ਵਿਚ ਹਰ ਕੋਈ ਰਖਦਾ ਸੀ ਮਾਨ ਵਡਿਆਈ ਜੀ। ਨਾਲੇ ਆਪ ਜਸਾ ਸਿੰਘ ਖੁਲਕੀ ਮੁਹਬਤੀ ਸੀ ਹਰ ਇਕ ਨਾਲ ਦਿਲੋਂ ਰਖਦਾ ਸਫਾਈ ਜੀ ॥ ਦਾਣਾ ਪਠਾ ਆਦਿ ਵੰਡੇ ਸਾਰਿਆਂ ਨੂੰ ਇਕੋ ਜਿਹਾ ਏਸੇ ਗੁਣ ਪੰਥ ਵਿਚ ਇਜਤ ਵਧਾਈ ਜੀ। ਪੰਥ ਤਾਬਦਾਰ ਸਾਰਾ ਹੋਯਾ ਕਰਤਾਰ ਸਿੰਘਾ ਮਾਤਾ ਜੀ ਦੇ ਵਰਾਂ ਨੇ ਇਹ ਰੰਗਤ ਦਖਾਈ ਜੀ ॥

ਦੁਯਾ ਛੰਦ॥ ਜਸਾ ਸਿੰਘ ਦਾ ਵਿਚ ਪੰਥ ਦੇ ਦਿਣ ਦਿਣ ਮਾਨ ਚੰਗੇਰਾ। ਹੋਯਾ ਵਿਚ ਸਿੰਘਾਂ ਦੇ ਉਸਦਾ ਦਰਜਾ ਬਹੁਤ ਉਚੇਰਾ॥ ਓਹ ਭੀ ਚੰਗੇ ਕੰਮ ਕਮਾਂਦਾ ਸਭ ਦੇ ਦਿਲ ਨੂੰ ਭਾਂਦਾ। ਕਦੇ ਨਵਾਬ ਸਾਹਿਬ ਦੀ ਸੇਵਾ ਤੋਂ ਨਾ ਜੀ ਚੁਰਾਂਦਾ॥ ਜੰਗਾਂ ਦੇ ਵਿਚ ਮੋਹਰੇ ਹੋ ਕੇ ਕਰਦਾ ਸਦਾ ਲੜਾਈ। ਨਿਰਭੈਤਾ ਤੇ ਸੂਰਬੀਰਤਾ ਬਹੁਤ ਇਹਦੇ ਵਿਚ ਆਹੀ॥ ਸਤਾਰਾਂ ਸੌ ਸਤਾਨਵੇਂ ਦੇ ਵਿਚ ਨਾਦਰਸ਼ਾਹ ਜਾਂ ਆਯਾ। ਉਸਨੂੰ ਚੰਗੇ ਚਣੇ ਚਬਾਏ ਲਸ਼ਕਰ ਮਾਰ ਗਵਾਯਾ॥ ਮਾਲ ਓਸਦਾ ਲੁਟ ਬਹਾਦਰ ਬੰਦਾ ਭੀ ਛੁਡਵਾ-ਈਆਂ। ਖਰਚ ਦੇਕੇ ਨਾਲ ਹਿਫਾਜ਼ਤ ਘਰੋਂ ਘਰੀ ਪੁਚਵਾਈਆਂ॥ ਲੁਟ ਖਜ਼ਾਨਾ ਨਾਦਰ ਦਾ ਫਿਰ ਬਹੁਤਾ ਜੋਰ ਦਧਾਯਾ। ਪਹਿਲਾਂ ਡਲੇ ਵਿਚ ਜਸਾ ਸਿੰਘ ਕਚਾ ਕਿਲ੍ਹਾ ਬਨਾਯਾ। ਫਰ ਅਰੋੜੀ ਸਾਹਿਬ ਗਏ ਤੇ ਬਾਦ ਏਮਨਾਂ ਲੁਟੀ। ਅਘੜ ਸਿੰਘ ਦੇ ਹਥੋਂ ਗੋਲੀ ਕਹੇ ਏਸ ਦੇ ਛੁਟੀ॥ ਠਾਰਾਂ ਸੌ ਪੰਜ ਨੂੰ ਲਖੂ ਘਲੂਘਾਰਾ ਕੀਤਾ। ਬਹੁਤੇ ਥਾਈਂ ਹੋਏ ਅਖਾੜੇ ਖੂਨ ਤੇਗਾਂ ਨੇ ਪੀਤਾ॥ ਏਸ ਜੰਗ ਦੇ ਵਿਚ ਏਸ ਨੇ ਵਡੇ ਹਥ ਦਖਾਲੇ। ਵੈਰੀ ਮਾਰ ਸੈਂਕੜੇ ਇਸ ਨੇ ਨਾਲ ਤੇਗ ਦੇ ਗਾਲ॥ ਠਾਰਾਂ ਸੌ ਸਤ ਵਿਚ ਮੰਨੂੰ ਸਿੰਘਾਂ ਤਈਂ ਸਤਾਇਆ। ਜਸਾ ਸਿੰਘ ਰਿਹਾ ਤਦ ਲੜਦਾ ਮੰਨੂੰ ਮੌਤ ਖਪਾਜਿਆ॥ ਨਾਲ ਅਦੀਨਾਬੇਗ ਨੌ ਵਿਚ ਬਹੁਤ ਅਖਾੜੇ ਪਏ। ਲਗੀ ਰਹੀ ਖੜਾ ਖੜ ਚੰਗੀ ਹਾਰ, ਜਿਤ ਦੇ ਰਹੇ॥ ਦਸਵੇਂ ਸਾਲ ਸਲਾਬਤ ਖਾਂ ਨੂੰ ਅੰਮ੍ਰਿਤਸਰ ਖਪਾਇਆ। ਕਿਲ੍ਹਾ ਰਾਮਗੜ੍ਹ ਪਾਇਆ ਓਥੇ ਤੁਰਕੀ ਹੁਕਮ ਉਠਾਇਆ॥ ਠਾਰਾਂ ਸੌ ਯਾਰਾਂ ਨੂੰ ਮਿਟੀ ਜਾ ਮੁਲਤਾਨ ਉਡਾਈ। ਕੌੜਾਮਲ ਦੀ ਮਦਦ ਕਰਕੇ ਉਸ ਨੂੰ ਫਤੇ ਦਵਾਈ॥ ਮੁੜ ਅਦੀਨਾ ਬੇਗ ਤਾਈਂ ਵਡ ਭਾਗ ਸਿੰਘ ਦੇ ਕਹੇ॥ ()ਜਿਤ ਜਾਲੰਧਰ ਦਿਤਾ ਉਸ ਨੂੰ

()ਸ਼ਾਹ ਦੁਰਾਨੀ ਨੇ ਅਦੀਨਾਬੇਗ ਨੂੰ ਜਾਲੰਧਰੋਂ ਕਢਕੇ ਨਾਸਰ ਅਲੀ ਖਾਂਨੂੰ ਸੂਬਾ ਜਾਲੰਧਰ ਕੀਤਾ ਸੀ ਪਰ ਸੋਢੀ ਵਡਭਾਗ ਸਿੰਘ ਦੇ ਆਖੇ ਮੁੜ ਨਵਾਬ ਕਪੂਰ ਸਿੰਘ ਤੇ ਸਰਦਾਰ ਜਸਾ ਸਿੰਘ ਨੇ ਅਦੀਨਾ ਬੇਗ ਨੂੰ ਜਾਲੰਧਰ ਫਤੇ ਕਰਾ ਦਿਤਾ ਜਿਸ ਵਾਸਤੇ ਓਹ ਕੁਝ ਚਿਰ ਖਾਲਸੇ ਦੇ ਤਾਬੇ ਰਿਹਾ ਏਥੋਂ ਸਾਬਤ ਹੁੰਦਾ ਹੈ ਕਿ ਸਿੰਘਾਂ ਦਾ ਕਿਸੇ ਨਾਲ ਦਿਲੀ ਵੈਰ ਨਹੀਂ ਸੀ ਕੇਵਲ ਜ਼ਾਲਮ ਹਾਕਮਾਂ ਨਾਲ ਜੰਗ ਰਖਦੇ ਸਨ।

ਬਣੇ ਮਦਦੀ ਰਹੇ। ਫੇਰ ਜਸਾ ਸਿੰਘ ਟਪ ()ਸਤੁਦ੍ਰਵ ਮੁਲਕ ਪਾਰਲੇ ਹੋਜਾ। ੧ਆਜ਼ੀਜ਼ਲ ਜਾਨ ਰਾਇ ਕੋਟੀਏ ਆਨ ਪੁਵਾੜਾ ਛੇੜਿਆ॥ ਬਦੋਵਾਲ ਪਾਸ ਉਸਨੂੰ ਭਾਰੀ ਹਾਰ ਸੁ ਪਈ। ਖੋਹ ਜਗਰਾਵਾਂ ਲਿਆ ਪਰਗਨਾ ਹੋਰ ਨਜ਼ਰ ਭੀ ਲਈ॥ ਸ਼ਾਹੀ ਮਾਮਲਾ ਖਬਰ ਸੁਣੀ ਇਹ ਜਾਂਦਾ ਵਲ ਲਾਹੌਰੇ। ਪਾਸ ਨਦੌਨ ਜਸਾ ਸਿੰਘ ਜਾਕੇ ਲੁਟ ਲਿਆ ਕਰ ਹੌਰੇ॥ ਫੇਰ ਅਦੀਨਾ ਬੇਗ ਪੰਦਰਾਂ ਵਿਚ ਬਾਗੀ ਹੋ ਅੜਿਆ। ਪਾਸ ਖਡੂਰ ਸਾਹਿਬ ਦੇ ਆਕੇ ਨਾਲ ਜਸਾ ਸਿੰਘ ਲੜਿਆ॥ ਹਾਰ ਖਾਕੇ ਨਠ ਗਿਆ ਤੇ ਫਤਿਆਬਾਦ ਖੁਹਾਇਆ। ਅਪਨੀ ਰਾਜਧਾਨੀ ਮੁੜ ਉਸ ਨੂੰ ਜਸਾ ਸਿੰਘ ਬਨਾਇਆ॥ ਏਸੇ ਸਾਲ ਉਮੈਦ ਖਾਂ ਸਰਾਂ ਖਵਾਜੇ ਵਾਲਾ॥ ਟਕੇ ਜਲੰਧਰ ਨੂੰ ਲਈ ਜਾਂਦਾ ਭਰੀ ਖਜ਼ਾਨਾ ਬਾਹਲਾ॥ ਪਾਸ ਬੁਤਾਲੇ ਤੇ ਸਠਿਆਲੇ ਘੇਰ ਜਸਾ ਸ਼ਿੰਘ ਲਿਆ। ਖੋਹ ਸਰਦਾਰ ਖਜ਼ਾਨਾ ਲਿਆ ਓਹ ਮਾਰਿਆ ਗਿਆ॥ ਵੰਡ ਦਿਤਾ ਸਿੰਘਾਂ ਨੂੰ ਸਾਰਾ ਸਭੇ ਬਹੁ ਖੁਸ਼ ਹੋਏ। ਪਾਸ ਅਦੀਨਾ ਬੇਗ ਜਾਇਕੇ ਨੌਕਰ ਉਸਦੇ ਰੋਏ। ਉਸ ਨੇ ਨਾਇਬ ਅਜ਼ੀਜ਼ ਬੇਗ ਨੂੰ ਦੇਕੇ ਫੌਜ ਚੜ੍ਹਾਯਾ। ਵੈਰੋਵਾਲ ਪਾਸ ਜਾਕੇ ਉਸਨੇ ਜ਼ੋਰ ਜਤਾਯਾ। ਜਸਾ ਸਿੰਘ ਦੀ ਮਦਦ ਉਤੇ ਝਟ ਘਨਈਏ ਆਏ। ਹੋਇਆ ਜੰਗ ਉਬਾਈਂ ਭਾਰਾ ਬਹੁਤੇ ਮਾਰ ਖਪਾਏ॥ ਅਜ਼ੀਜ਼ਬੇਗ ਖਾਂ ਜ਼ਖਮੀ ਹੋਇਆ ਹਾਰ ਖਾਇਕੇ ਨਠਾ। ਫੇਰ ਅਦੀਨਾਬੇਗ ਭੁਲ ਮੰਨ ਸ਼ਰਨ ਸਿੰਘ ਦੀ ਢਠਾ। ਏਸੇ ਸਾਲ ਬਹਾਵਲਪੁਰ ਦੇ ਜਾਕੇ ਗਿਰਦ ਹੋਇਆ। ਭਾਰਾ ਦਲ ਸਿੰਘਾਂ ਦਾ ਲੈਕੇ ਜਾ ਝਟਾਪਟ ਢੋਇਆ। ਫਤੇ ਖਾਂ ਨਵਾਬ ਇਕ ਲਖ ਦੇ ਪਿਛਾ ਛੁਡ-ਵਾਇਆ। ਠਾਰਾਂ ਸੌ ਸੋਲਾਂ ਨੂੰ ਚੜ੍ਹਕੇ ਫੇਰ ਦੁਰਾਨੀ ਆਇਆ॥ ਦਿਲੀ|ਮਥਰਾ ਕੋਇਲ ਆਗਰਾ ਲੁਟ ਪਛਾਂਹ ਜਦ ਮੁੜਿਆ। ਜਸਾ ਸਿੰਘ ਲੁਟਿਆ ਉਸ ਨੂੰ ਬਹੁਤ ਬਾਦਸ਼ਾਹ ਕੁੜਿਆ॥ ਏਸੇ ਸਾਲ ਹੀ ਮਦਦ ਮੰਗੀ ਬੀਕਾਨੇਰੀ ਰਾਜ। ਜਸਾ ਸਿੰਘ ਪੰਥ ਲੈ ਚੜ੍ਹਿਆ ਮਾਰੇ ਹਥ ਦਰਾਜੇ॥ ਲਿਖਿਆ ਹਾਲ ਫੇਲ ਸਭ

()ਸਤਲੁਜ ਦਰਯਾ॥
੦ਇਹ ਰਾਇਕੋਟ ਦਾ ਬਖਸ਼ੀ ਸੀ॥

ਪਿਛੇ ਹਿੰਦਸਤਾਨ ਨਵਾਇਆ। ਏਸ ਹਲੇ ਵਿਚ ਜਸਾ ਸਿੰਘ ਨੇ ਬਹੁਤਾ ਜ਼ੋਰ ਵਧਾਇਆ। ਰਜਾ ਸਿੰਘ ਦਪਾਲਪੁਲੇ ਦੇ ਰਾਜਪੂਤ ਦਾ ਤਲਕਾ। ਅਧਾ ਜਸਾ ਸਿੰਘ ਦਬਕੇ ਕੀਤਾ ਉਸ ਨੂੰ ਹਲਕਾ। ਏਸੇ ਸਾਲ ਹੀ ਜੰਡਿਆਲੇ ਤੇ ਜਾ ਤੇਗਾਂ ਖੜਕਾਈਆਂ। ਮਹੰਤ ਸਿੰਘਾਂ ਨੂੰ ਨਿਤ ਫੜਾਂਦੇ ਕਸਰਾਂ ਉਹ ਕਢਾਈਆਂ॥ ਜਸਾ ਸਿੰਘ ਦਾ ਖਾਸ ਭਤੀਜਾ ਲਾਲ ਸਿੰਘ ਸੀ ਜਾਨੋ। ਫਟੜ ਹੋਯਾ ਵਿਚ ਲੜਾਈ ਹੋਰ ਭੀ ਸਿੰਘ ਪਛਾਨੋ॥ ਓੜਕ ਸ਼ਰਨਦਾਸ ਫਤ ਘਤਾ ਸਿੰਘਾਂ ਲੁਟ ਮਚਾਈ। ਅਠ ਹਜ਼ਾਰ ਕੰਨੀਓਂ ਦੇ ਕੇ ਉਹਨੇ ਜਾਨ ਛੁਡਾਈ॥ ਫੇਰ ਅਦੀਨਾਬੇਗ ਮਰੇ ਤੋਂ ਜਸਾ ਸਿੰਘ ਨੇ ਚਾਹਿਆ। ਮਲ ਪਰਗਨੇ ਲਵਾਂ ਏਸਦੇ ਜ਼ੋਰ ਓਧਰੇ ਪਾਇਆ॥ ਦੀਵਾਨ ਬਸ਼ੰਭਰ ਮਲ ਓਸਦੇ ਪਾਸ ਕਾਦੀਆਂ ਜਾਕੇ। ਕੀਤਾ ਭੇੜ ਸਿੰਘਾਂ ਨਾਲ ਡਿਗਾ ਅੰਤ ਸ਼ਹੀਦੀ ਪਾਕੇ॥ ਜਸਾ ਸਿੰਘ ਪਰਗਨੇ ਬਹੁਤੇ ਕਬਜੇ ਦੇ ਵਿਚ ਲਏ। ਸਰਦਾਰਾਂ ਨੂੰ ਪਿੰਡ ਬਥੇਰੇ ਜਾਗੀਰਾਂ ਕਰ ਦਏ॥ ਖਾਂ ਅਬਦੁਲਾ ਕਢ ਜਾਲੰਧਰੋਂ ਅਪਨੇ ਤਹਿਤ ਕਰਾਇਆ। ਚਰਨ ਦਾਸ ਨੂੰ ਵਿਚ ਜਾਲੰਧਰ ਹਾਕਮ ਕਰ ਬਠਾਇਆ॥ ਫੇਰ ਸਿੰਘਾਂ ਦਾ ਲਸ਼ਕਰ ਲੈ ਕੇ ਜਾ ਲਾਹੌਰ ਝੁਕਾਇਆ। ਤੀਸ ਹਜਾਰ ਮੁਨੀਰ ਮੁਹੰਮਦ ਦੇ ਪਿਛਾ ਛੁਡਵਾਇਆ॥ ਪੰਜਾਹ ਹਜ਼ਾਰ ਕਸੂਰੋਂ ਲਿਆ ਬਾਕੀ ਆਕੀ ਕੋਈ ਨ ਰਿਹਾ। ਦਿਨੋਂ ਦਿਨ ਸਰਦਾਰ ਬਹਾਦਰ ਜ਼ੋਰ ਬਹੁਤ ਫੜ ਲਿਆ॥

## ਸਰਦਾਰ ਜਸਾ ਸਿੰਘ ਨੂੰ ਪੰਥ ਦੀ ਜਥੇਦਾਰੀ ਮਿਲੀ

ਦੋਹਿਰਾ:–ਠਾਰਾਂ ਸੌ ਸਤਰਾਂ ਵਿਖੇ ਅਸੂ ਯਾਰਾ ਜਾਨ।
ਗਿਆ ਗੁਜ਼ਰ ਕਪੂਰ ਸਿੰਘ ਬੇ ਉਲਾਦ ਪਛਾਨ॥
ਦੋਹਿਰਾ:–ਜਸਾ ਸਿੰਘ ਨੂੰ ਜਥੇਦਾਰ ਗਿਆ ਨਵਾਬ ਬਨਾ॥
ਇਜ਼ਤ ਪਾਈ ਏਸ ਨੇ ਚੰਗਾ ਰਖ ਸੁਭਾ॥

ਏਸੇ ਸਾਲ ਜਾਕੇ ਕੋਟ ਈਸ ਖਾਂ ਦੇ ਜਸਾ ਸਿੰਘ ਨੇ ਜ਼ੋਰ ਦਖਾਯਾ ਜੀ
ਕਾਦਰ ਬਖਸ਼ ਸਰਦਾਰ ਨੂੰ ਹਾਰ ਦੇ ਕੇ ਓਹਦਾ ਤਲਕਾ ਬਹੁਤ ਦਬਾਯਾ ਜੀ
ਫੇਰ ਜਾ ਅੰਬਾਲੇ ਦੇ ਇਰਦ ਗਿਰਦੇ ਸਿਕਾ ਜ਼ੋਰ ਦੇ ਨਾਲ ਜਮਾਯਾ ਜੀ

ਨਰੈਨ ਗੜ੍ਹ ਭੜੋਗ ਨੂੰ ਫਤੇ ਕਰਕੇ ਦੋਵੇਂ ਦੇ ()ਜਵਾਈ ਨੂੰ ਆਯਾ ਜੀ
ਠਾਰਾਂ ਵਿਚ ਮੁੜ ਆਨ ਕਪੂਰਥਲੇ ਇਬਰਾਹੀਮ ਨੂੰ ਤੰਗ ਕਰਾਯਾ ਜੀ
ਇਕ ਲਖ ਹਮੇਸ਼ ਤੂੰ ਖਾਲਸੇ ਨੂੰ ਦੇਵੀਂ ਏਹ ਚਾਇ ਠਹਿਰਾਯਾ ਜੀ
ਫੇਰ ਨਾਲ ਨਕਦੀ ਸਰਦਾਰ ਲੈ ਕ ਘੋੜਾ ਝੰਗ ਸਿਆਲ ਕੁਦਾਯਾ ਜੀ
ਸੀ ਝੰਗ ਦਾ ਖਾਂ ਅਨਾਯਤੁਲਾ ਚੰਗਾ ਹੌਸਲਾ ਓਸ ਰਖਾਯਾ ਜੀ
ਧਰ ਆਨ ਦੁਰਾਨੀਆਂ ਜ਼ੋਰ ਪਾਯਾ ਓਹਨੂੰ ਛਡ ਪਛਾਂਹ ਨੂੰ ਧਾਯਾ ਜੀ
ਅੰਮ੍ਰਤਸਰੋਂ ਆ ਕਢਿਆ ਗਿਲਜਿਆਂ ਨੂੰ ਗੁਰੂ ਘਰ ਤੁਰਕਾਂ ਤੋਂ ਬਚਾਯਾ ਜੀ
ਸੂਬਾ ਖਾਨ ਜਹਾਨ ਲਾਹੌਰ ਵਾਲਾ ਜੋਸ਼ ਖਾਕੇ ਚੜ੍ਹ ਕੇ ਆਯਾ ਜੀ
ਭਾਰੀ ਜੰਗ ਅਟਾਰੀ ਦੇ ਪਾਸ ਹੋਇਆ ਸਿੰਘਾਂ ਬੜਾ ਘਮਸਾਨ ਮਚਾਯਾ ਜੀ
ਸੂਬਾ ਹਾਰ ਕ ਨਠ ਲਾਹੌਰ ਵੜਿਆ ਜਸਾ ਸਿੰਘ ਨੇ ਫਤੇ ਨੂੰ ਪਾਯਾ ਜੀ
ਜ਼ੋਰ ਹਾਕਮਾਂ ਤੋੜ ਕਰਤਾਰ ਸਿੰਘਾ, ਸਿੰਘਾਂ ਕੁਲ ਪੰਜਾਬ ਦਬਾਯਾ ਜੀ

ਜਸਾ ਸਿੰਘ ਨੇ ਸਿਕਾ ਚਲਾਇਆ

ਠਾਰਾ ਸੌ ਅਠਾਰਾਂ ਨੂੰ ਦੇ ਕੇ ਜਸਾ ਸਿੰਘ ਨੇ ਮੁਲਕ ਦਬਾਯਾ ਜੀ
ਫਤਿਆਬਾਦ ਤੇ ਤੁੰਗਾਂ ਕਪੂਰਥਲਾ ਏਹ ਤਲਕਾ ਆਪ ਰਖਾਯਾ ਜੀ
ਏਸੇ ਸਾਲ ਸਰਦਾਰ ਨੇ ਦੇਸ ਅੰਦਰ ਸਿਕਾ ਆਪਨੇ ਨਾਮ ਚਲਾਯਾ ਜੀ
ਬਾਦਸ਼ਾਹਾਂ ਵਾਲਾ ਵਡਾ ਦਿਲ ਕਰਕੇ ਏਹ ਰੁਪਯੇ ਤੇ ਬੈਂਤ ਲਖਾਯਾ ਜੀ

"ਸਿਕਾ ਜਦ ਰਰ ਜਹਾਂ ਬਫਜ਼ਲੇ ਅਕਾਲ । ਮੁਲਕ ਅਹਮ ਗ੍ਰਿਫਤ ਜਸਾ ਕਲਾਲ"

ਵੇਖ ਕਾਜ਼ੀਆਂ ਮੂਰਖਾਂ ਮੁਖਬਰਾਂ ਨੂੰ ਜੋਸ਼ ਦਿਲੀਂ ਨ ਮੂਲ ਸਮਾਯਾ ਜੀ
ਏਸ ਸਿਕੇ ਦਾ ਲੈ ਰੁਪਯਾ ਓਹਨਾਂ ਅਹਿਮਦਸ਼ਾਹ ਦੇ ਪਾਸ ਪੁਚਾਯਾ ਜੀ
ਗੁਸਾ ਖਾਕੇ ਓਹ ਵਾਰ ਅਠਵੀਂ ਤਾਂ ਝਟ ਚੜ੍ਹ ਪੰਜਾਬ ਤੇ ਆਯਾ ਜੀ
ਘਲੂਘਾਰਾ ਸੀ ਹੋਯਾ ਕਰਤਾਰ ਸਿੰਘਾ ਪਿਛ ਹਾਲ ਸਾਰਾ ਲਿਖ ਆਯਾ ਜੀ

ਹਰ ਸਾਲ

ਦੂਯਾਂ ਛੰਦ ॥ ਠਾਰਾਂ ਸੌ ਵੀਹ ਨੂੰ ਸਿੰਘਾਂ ਜਦੋਂ ਸਰਹੰਦ ਉਜਾੜੀ। ()ਚਵੀ

()ਮੁਰਾਰ ਸਿੰਘ ਤੁੰਗਾਂ ਵਾਲ ਨ ।

੦੨ ਪਿੰਡ ਇਲਾਕਾ ਹੌੜਾ ਦੇ ਜਿਨ੍ਹਾਂ ਵਿਚੋਂ ੧੨ ਪਿੰਡ ਬੁਡਾਲੀਏ ਸਰਦਾਰਾਂ ਨੂੰ ਤੇ ਚਾਰ ਪਿੰਡ ਰੁੜਕੀ ਵਾਲਿਆਂ ਨੂੰ, ਅਠ ਆਪਨੇ ਪਾਸ ਰਖ, ਜਦ ਸਰਦਾਰ ਜਸਾ ਸਿੰਘ ਏਧਰ ਆ ਗਿਆ ਤਾਂ ਪਿਛੋਂ ਮਹਾਰਾਜੇ ਅਮਰ ਸਿੰਘ ਪਟਿਆਲੀਏ ਨੇ ਦਬਾ ਲਏ, ਜਸਾ ਸਿੰਘ ਨੇ ਭੀ ਆਪਨਾ ਚੇਲਾ ਕਰਕੇ ਕੁਝ ਨਾ ਆਖਿਆ ।

ਪਿੰਡ ਜਸਾ ਸਿੰਘ ਅਪਨੇ ਕਰ ਲਏ ਇਸ ਵਾਰੀ ॥ ਇਕੀ ਨੂੰ ਚੜ੍ਹ ਨਾਲ ਪੰਥ ਦੇ ਹਿੰਦੁਸਤਾਨ ਦਬਾਯਾ।ਕਢ ਸਹਾਰਨ ਪੁਰੋਂ ਮਰੱਟੇ ()ਨਾਨੂੰ ਸਿੰਘ ਬਠਾਯਾ॥ ਰਾਇ ਮਲ ਲੰਦੌਰੀ ਦੇ ਪਾਸੋਂ ਵੀਹ ਹਜ਼ਾਰ ਚੁਕਾ ਜਾ। ਝੜ ਬੜੇ ਸ਼ਹਿਰਾਂ ਨੂੰ ਲੁਟ ਮੁੜ ਪੰਜਾਬੇ ਆਯਾ॥ ਏਸੇ ਸਾਲ ਸ਼ਾਹ ਵਲੀ ਖਾਂ ਨੂੰ ਕਰਕੇ ਕਤਲ ਜਾਲੰਧਰ। ਮਲ ਦੁਆਬਾ ਲਿਆ ਸਾਰਾ ਕੀਤਾ ਕਬਜੇ ਅੰਦਰ॥ ਅੰਮ੍ਰਤਸਰ ਦੇ ਤਾਲ ਵਿਚੋਂ ਫਿਰ ਮਿਟੀ ਚਾ ਕਢਾਈ। ਢਾਹ ਦੁਰਾਨੀ ਗਏ ਉਸਾਰੀ ਫੇਰ ਨਵੇਂ ਸਿਰ ਲਾਈ॥ ਏਸੇ ਸਾਲ ਹੀ ਅੰਮ੍ਰਤਸਰ ਵਿਚ ਕਟੜਾ ਇਕ ਵਸਾਇਆ। ਆਹਲੂਵਾਲੀਆ ਨਾਮ ਓਸਦਾ ਜਸਾ ਸਿੰਘ ਰਖਾਇਆ॥ ਬਾਹੀਵੇਂ ਸਾਲ ਜਵਾਹਰ ਮਲ ਦੀ ਮਦਦ ਉਤੇ ਗਿਆ। ਤੰਨ ਲਖ ਨਜ਼ਰਾਨਾ ਉਸ ਤੋਂ ਪਹਿਲਾਂ ਇਸ ਨੇ ਲਿਆ॥ ਸ਼ਾਹਬਾਦ ਵਿਚ ਅਹਿਮਦ ਸ਼ਾਹ ਦੇ ਲਸ਼ਕਰ ਪਈ ਬਿਮਾਰੀ। ਖਬਰ ਪਾਕੇ ਜਸਾ ਸਿੰਘ ਨੇ ਘਤੀ ਆਨ ਖਵਾਰੀ॥ ਘਲੂ ਘਾਰੇ ਦਾ ਮੁੜ ਬਦਲਾ ਚੰਗਾ ਉਸ ਤੋਂ ਲਿਆ। ਤੰਗ ਹੋ ਕੇ ਸਿੰਘਾਂ ਪਾਸੋਂ ਚਲਾ ਦੇਸ ਨੂੰ ਗਿਆ॥ ਸਾਲ ਚੌਬੀਏ ਲੈ ਪੰਥ ਨੂੰ ਜਲਾਬਾਦ ਲੋਹਾਰੀ॥ ਬਾਹਮਨੀਆਂ ਛੁਡਵਾਈਆਂ ਜਾਕੇ ਤੁਰਕਾਂ ਦੀ ਜੜ੍ਹ ਗਾਰੀ॥ ਖਬਰ ਹਾਕਪਾਂ ਦੀ ਫਿਰ ਲੈਂਦੇ ਵੜੇ ਦਿਲੀ ਵਿਚ ਜਾਕੇ। ਜੰਗੋਂ ਬਿਨਾਂ ਤਖਤ ਖੋਹ ਲਿਆ ਦਬਦਬਾ ਹੀ ਪਾਕੇ॥ ਤਖਤ ਬਠਾਵੋ ਜਸਾ ਸਿੰਘ ਨੂੰ ਪੰਥ ਸਲਾਹ ਠਹਿਰਾਈ। ਰਾਮਗੜ੍ਹੀਏ ਜਸਾ ਸਿੰਘ ਨੇ ਕੀਤੀ ਚਾ ਬੁਰਾਈ॥ ਕਈ ਸਰਦਾਰ ਓਸਨੇ ਪਾੜੇ ਲਗੀ ਹੋਣ ਲੜਾਈ। ਜਸਾ ਸਿੰਘ ਕੂਚ ਕਰ ਆਯਾ ਕੀਤੀ ਕੁਝ ਦਾਨਾਈ॥ ਵੇਖੋ ਭਾਵੀ ਏਹ ਈਸ਼ਵਰ ਦੀ ਤਖਤ ਦਿਲੀ ਹਥ ਲਗਾ। ਬੇਅਕਲੀ ਕਰਕੇ ਛਡ ਆਏ ਨਹੀਂ ਸੋਚਿਆ ਅਗਾ। ਓਥੋਂ ਉਠ ਲੋਹਾਰੂ ਗਿਰਦੇ ਆਨ ਤੇਗ ਖੜਕਾਈ। ਖਾਧੀ ਹਾਰ ਨਵਾਬ ਐਵੇਂ ਕੁਝ ਥੋੜੀ ਕਰ ਲੜਾਈ। ਵੀਹ ਹਜ਼ਾਰ ਓਸ ਤੋਂ ਲੈ ਕੇ ਚਲੇ ਵਾਏ ਨਗਾਰੇ। ਅਲਯਾਸ ਬੇਗ ਨੂੰ ਆਣ ਘੇਰਿਆ ਦੇ ਕੇ ਜੋਰ ਹਸਾਰੇ। ਕੀਤਾ ਜੰਗ ਓਸ ਭੀ ਭਾਰਾ ਅੰਤ ਹਾਰ ਚਾ

()ਨਾਨੂੰ ਸਿੰਘ ਭੰਗੀ ਨੂੰ।

ਮੰਨੀ। ਤੀਹ ਹਜ਼ਾਰ ਲਿਆ ਉਸ ਪਾਸੋਂ ਤੁਰੇ ਦੇਸ ਦੇ ਵੰਨੀ। ਠਾਰਾਂ ਸੌ ਪੰਝੀ ਨੂੰ ਪਹੁੰਚੇ ਆ ਆਨੰਦਪੁਰ ਸਾਰੇ। ਹੋਲੇ ਦਾ ਮੇਲਾ ਮਿਲ ਕੀਤਾ ਹੋਇ ਆਨੰਦ ਭਾਰੇ। ਜਸਾ ਸਿੰਘ ਬਨਵਾਈ ਬੋਲੀ ਲਖ ਰੁਪਯਾ ਲਾਯਾ। ਦੇ ਜਾਗੀਰ ਸੋਢੀਆਂ ਤਾਈਂ ਪਰਤ ਦੇਸ ਨੂੰ ਆਯਾ॥ ਇਬਰਾਹੀਮ ਕਪੂਰਥਲੇ ਨੇ ਦਿਤਾ ਨ ਨਜ਼ਾਰਾਨਾ। ਓਹ ਇਕਰਾਰੋਂ ਹੋਯਾ ਝੂਠਾ ਜਸਾ ਸਿੰਘ ਖਿਝਿਆਨਾ॥ ਟਕੇ ਲੈਣ ਮੁਰਾਰ ਸਿੰਘ ਕਪੂਰਥਲੇ ਤੇ ਚੜ੍ਹਿਆ। ਗੋਲੀ ਚਲ ਕਿਲੇ ਦੇ ਵਿਚੋਂ ਓਹ ਜਾਂਦਾ ਹੀ ਮਰਿਆ॥ ਜਸਾ ਸਿੰਘ ਨੇ ਓਹਦਾ ਤਲਕਾ ਖੋਹ ਸਾਰਾ ਹੀ ਲਿਆ। ਰਚੀ ਕਪੂਰਥਲੇ ਰਾਜਧਾਨੀ ਆਪ ਓਥੇ ਹੀ ਰਿਹਾ॥ ਰਾਮਗੜ੍ਹੀਏ ()ਜਸਾ ਸਿੰਘ ਨੂੰ ਏਸੇ ਸਾਲ ਮਝਾਰੀ। ਜਿਤ ਜੰਗ ਦੇ ਵਿਚ ਉਸ ਨੂੰ ਕਢਿਆ ਕਰ ਖਵਾਰੀ॥ ਕੀਤੇ ਕੰਮ ਪੰਥ ਵਿਚ ਜੇਹੜੇ ਗਿਣੇ ਨ ਜਾਂਦੇ ਸਾਰੇ। ਮੋਟੇ ਮੋਟੇ ਚੁਣ ਸੁਣਾਏ ਪੜ੍ਹੋ ਖਾਲਸਾ ਪਿਆਰੇ॥ ਠਾਰਾਂ ਸੌ ਠਤੀ ਨੂੰ ਮੁੜ ਕਰਤਾਰ ਪੁਰੇ ਵਿਚ ਜਾਇ। ਦੇ ਖੰਡੇ ਦਾ ਅੰਮ੍ਰਤ ਸੋਢੀ ਸਿੰਘਾਂ ਨਾਲ ਮਲਾਏ॥ ਧੀਰ ਮਲੀਆਂ ਨਾਲ ਵਰਤਨਾ ਦਸਮ ਗੁਰੂ ਬੰਦ ਕੀਤਾ। ਕਿਸੇ ਸਿੰਘ ਨੇ ਕਦੇ ਇਨ੍ਹਾਂ ਦਾ ਨਹੀਂ ਸੀ ਪਾਣੀ ਪੀਤਾ॥ ਪਰ ਸੋਢੀ ਜਦ ਛਡ ਮਾਨ ਨੂੰ ਸ਼ਰਨ ਪੰਥ ਦੀ ਆਏ। ਤਦ ਪੰਥ ਦੇ ਮੁਖੀਏ ਜਸਾ ਸਿੰਘ ਨੇ ਨਾਲ ਮਲਾਏ। ਵਿਚ ਪੰਥ ਦੇ ਪਰਗਟ ਕੀਤਾ ਇਹ ਅਮੇਦ ਮਿਲ ਗਏ। ਅੰਮ੍ਰਿਤ ਛਕ ਕੇ ਸਿੰਘ ਸਜੇ ਹੁਣ ਧੀਰ ਮਲੀ ਨਾ ਰਹੇ॥ ਜੋ ਏਹਨਾਂ ਦੇ ਵਿਚੋਂ ਖੰਡੇ ਪਾਹੁਲ ਲੈਨ ਨ ਚਾਹੇ। ਓਹੋ ਫਿਟਕਾਯਾ ਧੀਰ ਮਲੀਆ ਪੰਥ ਨ ਨਾਲ ਮਲਾਏ॥ ਫੇਰ ਜਸਾ ਸਿੰਘ ਬਾਬਲ ਪੁਰ ਤੇ ਹੋਰ ਮਾੜੀਆ ਜਾਨੋ। ਡੇਹਰਾ ਜੋ ਵਡਭਾਗ ਸਿੰਘ ਦਾ

()ਜਸਾ ਸਿੰਘ ਰਾਮਗੜ੍ਹੀਏ ਦੀ ਮੁਢੋਂ ਹੀ ਏਸ ਨਾਲ ਲਗਦੀ ਸੀ ਓਹਦੀ ਮਰਜੀ ਸੀਕਿ ਪੰਥ ਮੈਨੂੰ ਜਥੇਦਾਰ ਬਨਾਏ ਪਰ ਵਾਹਿਗੁਰੂ ਦੀ ਕ੍ਰਿਪਾ ਬਿਨਾ ਕਿਥੋਂ, ਰਾਮਗੜ੍ਹੀਏ ਨੇ ਬੜਾ ਜੋਰ ਫੜਕੇ ਸਭਨਾਂ ਨੂੰ ਤੰਗ ਕੀਤਾ ਸੀ ਤਦ ਫੇਰ ਭੰਗੀਆਂ ਤੇ ਘਨਈਆਂ ਤੇ ਆਹਲੂਵਾਲੀਆਂ ਨੇ ਮਿਲਕੇ ਓਸਨੂੰ ਪੰਜਾਬੋਂ ਕਢ ਦਿਤਾ ਜਦ ੧੮੪੨ ਨੂੰ ਘਨਈਆਂ ਤੇ ਸੁਕਰ ਚਕੀਆਂ ਦੀ ਬਿਗੜੀ ਤਾਂ ਸਰਦਾਰ ਮਹਾਂ ਸਿੰਘ ਦਾਬੂ ਲਾਯਕ ਹੋਯਾ ਫੇਰ ਜਸਾ ਸਿੰਘ ਪੰਜਾਬ ਵਿਚ ਆਯਾ।

ਦਏ()ਜਾਗੀਰ ਪਛਾਨੇ ਆਯਾ ਸਾਲ ਚਾਲੀਆਂ ਅਗੋਂ ਚੜ੍ਹਿਆ ਹੁਕਮ ਹਜ਼ੂਰੀ । ਔਧ ਹੋਈ ਕਰਤਾਰ ਸਿੰਘਾ ਹੁਣ ਜਸਾ ਸਿੰਘ ਦੀ ਪੂਰੀ ॥

ਜਸਾ ਸਿੰਘ ਦਾ ਇਲਾਕਾ

ਕਬਿਤ ॥ ਜਸਾ ਸਿੰਘ ਬਹੁਤ ਦਿਨ ਪੰਥ ਵਿਚ ਰਾਜ ਕੀਤਾ ਖਾਲਸੇ ਦਾ ਬਾਦਸ਼ਾਹ ਜ਼ਾਹਰਾ ਅਖਵਾਇਆ । ਸਤ ਕੁ ਹਜ਼ਾਰ ਸਿੰਗ ਮਿਸਲ ਦਾ ਰਿਹਾ ਸਦਾ ਦੇਸ ਵੀਹ ਲਖ ਦਾ ਸੀ ਏਸਨੇ ਦਬਾਇਆ । ਧਰਮ ਕੋਟ ਭੂੰਦੜੀ ਤੇ ਈਸੜੂ ਔ ਜਗਰਾਵਾਂ ਬਸੀਆਂ ਭੜੇਗ, ਪੁਰ ਆਲਮ ਸੁਨਾਯਾ । ਫਤੇ ਗੜ੍ਹ ਕੋਟ ਈਸੇਖਾਂ ਦਾ ਕਰਤਾਰਸਿੰਘਾ ਲਖੂ ਬਲਾਂ ਵਾਲਾ ਵਲੀ ਪੁਰ ਹੈ ਲਖਾਯਾ॥ ਕਬਿਤ ॥ ਨਰੈਣ ਗੜ੍ਹ ਆਦ ਸਤਲੁਜੋਂ ਪਾਰ ਪਰਗਣੇ ਇਹ ਮਲੇ ਸਰਦਾਰ ਸਾਹਿਬ ਜੋਰ ਨਾਲ ਮਾਨੀਏਂ । ਫਤ੍ਹਿਆਂ ਸੁ ਬਾਦ ਔ ਕਪੂਰਥਲਾ ਰਾਜਧਾਨੀ ਬੁੰਗਾ ਬਲਾ ਚੌਰ, ਤਲਵੰਡੀ ਆਦਿ ਜਾਨੀਏਂ।ਹੈਬਤ ਪੁਰ, ਪਟੀ ਸਟਿਆਲਾ ਤੇ ਜੰਡਾਲਾ ਭਾਈ ਨੂਰ ਮਹਿਲ ਚੌਲਾ ਕਾਇਮ ਪੁਰ ਪਰਮਾਨੀਏਂ ॥ ਆਦ ਸਰਿਹਾਲੀ ਏਹ ਪਰਘਣੇ ਕਰਤਾਰ ਸਿੰਘਾ ਮਾਝੇ ਤੇ ਦਵਾਬੇ ਵਿਚ ਕਾਬੂ ਕੀਤੇ ਠਾਨੀਏਂ ॥

ਸਰਦਾਰ ਜਸਾ ਸਿੰਘ ਦਾ ਚਲਾਣਾ

ਦੋਹਿਰਾ:- ਰਾਜ ਆਪਨਾ ਕਾਇਮ ਕਰ ਪੰਥ ਸੇਵ ਕਮਾਇ ।
ਜਸਾ ਸਿੰਘ ਨੇ ਜਗ ਵਿਚ ਸੋਭਾ ਲਈ ਵਡਪਾਇ॥
ਦੋਹਿਰਾ:-ਅੰਤ ਸਮਾਂ ਹੁਣ ਸਿੰਘ ਦਾ ਨੇੜੇ ਗਿਆ ਆ ।
ਅੰਮ੍ਰਿਤਸਰ ਵਿਚ ਪੰਥ ਨੂੰ ਲਿਆ ਤੁਰਤ ਬੁਲਾ ॥

ਕਬਿਤ-ਠਾਰਾਂ ਸੌ ਚਾਰ ਵਿਚ ਬੇਟਾ ਹੋ ਕੇ ਮਰ ਗਿਆ ਬੇਟੀਆਂ ਹੀ ਰਹੀਆਂ ਦੋਵੇਂ ਏਸ਼ੀਰ ਦੀ ਮਾਯਾ । ਇਕ ਸੀ ਬਿਆਹਿ ਫਤੇ ਬਾਦ ਮੋਹਰ ਸਿੰਘ ਵਲ ਦੂਸਰੀ ਮੁਰਾਰ ਸਿੰਘ ਤੁੰਗਾਂ ਦਾ ਸੁਨਾਯਾ ॥ ਬੇਟੇ ਬਿਨਾ ਵਾਰਸ ਨ ਕੋਈ ਪਿਛੇ ਨਿਗ੍ਹਾ ਆਯਾ ਗਦੀ ਤੇ ਲਤੀਜੇ ਭਾਗ ਸਿੰਘ ਨੂੰ ਬਠਾਯਾ।ਠਾਰਾਂਸੈ ਚਾਲੀ ਸਤ ਕਤਕ ਕਰਤਾਰ ਸਿੰਘਾ ਜਸਾ ਸਿੰਘ ਕੂਚ ਗੁਰ ਪੁਰੀ ਨੂੰ ਬੁਲਾਇਆ ।

()ਇਹਨਾਂ ਦੀ ਸਨਦ ੨੨ ਮਾਹ ਮੁਹਰਮ੧੧੯੯ਹਿਜਰੀ ਦੀ ਲਿਖੀ ਹੋਈ ਹੁਣ ਕਰਤਾਰਪੁਰੀਆਂ ਪਾਸਹੈ।

ਵਾਕ ਕਵੀ

ਕਬਿਤ॥ ਏਹ ਸਰਦਾਰ ਸੀ ਭਰੋਸੇ ਜਤ ਸਤ ਵਾਲਾ ਸੁੰਦਰ, ਛਬੀਲਾ ਬਾਂਕਾ ਉਜਲ ਦੀਦਾਰੀ ਸੀ॥ ਸੂਰਬੀਰ, ਜੋਧਾ, ਵਰਯਾਮ ਮੋਹਰੀ ਖਾਲਸੇ ਦਾ ਸੀਤਲ ਸਭਾਉ ਵਡਾ ਪਰ ਉਪਕਾਰੀ ਸੀ। ਮਸਤ ਹਾਥੀ ਵਾਂਗ ਮੋਹਰੇ ਜੰਗਾਂ ਵਿਚ ਜਾਂਵਦਾ ਸੀ ਬੜੇ ਬੜੇ ਜੰਗ ਏਸ ਜਿਤੇ ਕਈ ਵਾਰੀ ਸੀ। ਦਤੀ ਫਟ ਸਾਮ੍ਹਣੇ ਸੀ ਲਗੇ ਕਰਤਾਰ ਸਿੰਘਾ ਪਿਠ ਪਿਛੇ ਜ਼ਖਮ ਨਾ ਇਕ ਭੀ ਵਚਾਰੀ ਸੀ॥ ਕਬਿਤ॥ ਫਤੇ ਹਥ ਬਨ੍ਹ ਕੇ ਖੜੋਤੀ ਸਦਾ ਰਹੀ ਅਗੇ ਜਿਸ ਜੰਗ ਵਿਚ ਗਿਆ ਹਾਰ ਕੇ ਨ ਆਯਾ। ਰਾਜ ਪਰਪਾਤ ਤੇ ਵਡਾਈ ਪਿਛੇ ਲਗੀ ਫਿਰੀ ਰਾਜੇ ਮਹਾਰਾਜਿਆਂ ਨੇ ਸੀਸ ਸੀ ਝੁਕਾਯਾ॥ ਏਸ ਭੀ ਕਪੂਰ ਸਿੰਘ ਵਾਂਗ ਫਿਰ ਦੇਸ ਵਿਚ ਸਿੰਘ ਸੀ ਸਜਾਏ ਸਿਖੀ ਮੰਡਲ ਵਧਾਯਾ। ਏਸੇ ਪਿਛੇ ਕੌਮ ਇਹ ਕਲਾਲਾਂ ਕਰਤਾਰ ਸਿੰਘਾ ਪਾਈ ਵਡਿਆਈ ਆਹਲੂਵਾਲੀਏ ਸਦਾਯਾ।

ਦੋਹਿਰਾ:—ਜਸਾ ਸਿੰਘ ਦਾ ਪਿੰਡ ਸੀ ਆਹਲੂਵਾਲ ਪਛਾਨ।
ਜਿਸ ਤੋਂ ਆਹਲੂਵਾਲੀਏ ਪਰਗਟ ਭਯਾ ਜਹਾਨ॥

ਦੋਹਿਰਾ:—ਏਸੇ ਦੇ ਪਰਤਾਪ ਕਰ ਸਮਝੋ ਨਾਲ ਖਿਆਲ॥
ਆਹਲੂ ਵਾਲੀਏ ਹੈ ਬਣੀ ਸਾਰੀ ਕੌਮ ਕਲਾਲ॥

(ਸਰਦਾਰ ਭਾਗ ਸਿੰਘ)

ਕਬਿਤ॥ ਜਸਾ ਸਿੰਘ ਪਿਛੋਂ ਹੋਯਾ ਭਾਗ ਸਿੰਘ ਜਥੇਦਾਰ ਬੜੇ ਬੜੇ ਵੈਰੀ ਏਸ ਮਾਰ ਕੇ ਨਬੇੜੇ ਜੀ। ਏਹਦੀ ਰਾਮਗੜੀਆ ਦੇ ਨਾਲ ਸਦਾ ਰਹੀ ਲਗੀ ਜੋਧ ਸਿੰਘ ਨਾਲ ਹੋਏ ਕਈ ਥਾਂ ਬਖੇੜੇ ਜੀ। ਅੰਤ ਫਗਵਾੜੇ ਦੇ ਮਕਾਮ ਡਿਗਾ ਘੋੜੇ ਉਤੋਂ ਪੁਜ ਗਈ ਔਧ ਮੌਤ ਆਈ ਅਗੋਂ ਨੇੜੇ ਜੀ। ਹਾਰਾਂ ਸੌ ਠਵੰਜਾ ਸਾਲ ਸਮਝ ਕਰਤਾਰ ਸਿੰਘਾ ਕੂਚ ਕਰ ਗਿਆ ਛਡ ਜਗਤ ਦੇ ਝੇੜੇ ਜੀ॥

(ਸਰਦਾਰ ਫਤੇ ਸਿੰਘ)

ਕਬਿਤ॥ ਭਾਗ ਸਿੰਘ ਬਾਹਦ ਪਾਈ ਫਤੇ ਸਿੰਘ ਰਾਜ ਗਦੀ ਚੰਗੀ ਤਰਾਂ

ਕਾਰ ਰਾਜ ਕਾਜ ਦੀ ਚਲਾਈ ਸੀ। ਰ'ਜੇ ਰਣਜੀਤ ਸਿੰਘ ਨਾਲ ਰਿਹਾ ਮੇਲ ਚੰਗਾ ਦੋਸਤੀ ਦੀ ਪਗ ਦੋਹਾਂ ਧਿਰਾਂ ਨੇ ਵਟਾਈ ਸੀ। ਰਲ ਕੇ ਇਹ ਦੋਵੇਂ ਫਤੇ ਕਰਦੇ ਰਹੇ ਦੇਸ ਤਾਈਂ ਨੀਤ ਪ੍ਰਤੀਤ ਚੰਗੀ ਦੋਹਾਂ ਨੇ ਨਬਾਹੀ ਸੀ। ਠਾਰਾਂ ਸੌ ਚੁਰਾਨਵੇਂ ਨੂੰ ਲਿਖਯਾ ਕਰਤਾਰ ਸਿੰਘਾ ਛਡ ਰਾਜ ਭਾਗ ਹੋਯਾ ਓੜਕ ਦਾ ਰਾਹੀ ਸੀ॥

## (ਸਰਦਾਰ ਰਾਜਾ ਨਿਹਾਲ ਸਿੰਘ)

ਦੋਯਾ ਛੰਦ॥ ਫਤੇ ਸਿੰਘ ਦਾ ਬੇਟਾ ਪਿਛੇ ਸਿੰਘ ਨਿਹਾਲ ਪਛਾਨੋ। ਕਪੂਰਥਲੇ ਵਿਚ ਗਦੀ ਬੈਠਾ ਨੀਯਤ ਨੇਕ ਸਿਆਨੋ॥ ਇਸ ਦੇ ਵੇਲੇ ਨਾਲ ਸਿੰਘਾਂ ਦੇ ਅੰਗਰੇਜ਼ਾਂ ਦਾ ਭਾਰੀ। ਹੋਯਾ ਯੁਧ ਪਏ ਘਨਸਾਨੇ ਜਾਣੇ ਖਲਕਤ ਸਾਰੀ॥ ਏਸ ਰਿਆਸਤ ਦਾ ਸੀ ਹੋਯਾ ਨਾਲ ਫਰੰਗੀ ਭੇਵੇ। ਲੋੜ ਬਣੇ ਅੰਗਰੇਜ਼ਾਂ ਨੂੰ ਜਦ ਰਾਜਾ ਮਦਦ ਦੇਵੇ। ਜਦ ਸਿੰਘਾਂ ਅੰਗਰੇਜ਼ਾਂ ਦੇ ਦਲ ਜੁਟੇ ਵਿਚ ਮੈਦਾਨੋ। ਸਰਫਾ ਮੌਤ ਨ ਰਿਹਾ ਬਾਕੀ ਦਸਨ ਲੋਕ ਸਿਆਨੇ॥ ਤਦ ਅੰਗਰੇਜ਼ਾਂ ਦੀ ਮਦਦ ਤੇ ਸਿਖ ()ਰਾਜੇ ਸਭ ਆਏ। ਮਾਲ ਗੁਦਾਮ ਹੋਰ ਜੋ ਚਾਹੀਏ ਸਭ ਸਾਮਾਨ੍ਹ ਪੁਚਾਏ। ਤਦੋਂ ਨਿਹਾਲ ਸਿੰਘ ਦੇ ਭਾ ਦੀ ਬਣੀ ਮੁਸੀਬਤ ਭਾਰੀ। ਝਟ ਪਟ ਸੀ ਬਿਗੜ ਖਲੋਤੀ ਫੌਜ ਏਸ ਦੀ ਸਾਰੀ॥ ਵਜ਼ੀਰ ਗੁਲਾਮ ਮੁਹੰਮਦ ਤਾਈਂ ਕੀਤਾ ਕਤਲ ਸ਼ਤਾਬੀ। ਕੈਦਖਾਨੇ ਵਿਚ ਰਾਜਾ ਪਾਯਾ ਕੀਤੀ ਏਡ ਕਰਾਬੀ॥ ਬਖਸ਼ੀ ਹੈਦਰ ਅਲੀ ਨਾਲ ਸਤਲੁਜੋਂ ਪਾਰ ਕਨਾਰੇ ਬਦੋਵਾਲ ਤੇ ਅਲੀਵਾਲ ਜਾ ਕੀਤੇ ਜੰਗ ਕਰਾਰੇ॥ ਸਰ ਹੈਨਰੀਸਮਿਥ ਸਾਹਿਬ ਦੀ ਸੈਨਾਂ ਮਾਰ ਖਪਾਈ॥ ਗੋਰੇ ਕੈਦ ਲਏਕਰ ਬਹੁਤੇ ਡਾਢੀ ਗਰਦੀ ਪਾਈ॥ ਫਤੇ ਪਾਈ ਅੰਗਰੇਜਾਂ ਨੇ ਫਿਰ ਜੁਰਮ ਰਾਜੇ ਨੂੰ ਲਾਯਾ। ਨ ਤੂੰ ਫੌਜ ਮਦਦੇ ਭੇਜੀ ਨਹੀਂ ਗੁਦਾਮ ਪੁਚਾਯਾ॥ਏਸ ਲਈ ਸਤਲੁਜੋਂ ਪਰਲਾ ਛੇ ਲਖ ਦਾ ਤਲਕਾ। ਕੀਤਾ ਜ਼ਬਤ ਅਸਾਂ ਹੁਣ ਤੇਰਾ ਬੈਠ ਹੋਇਕੇ ਇਲਕਾਰਾਜੇ ਉਜਰ ਬਥੇਰੇ ਕੀਤੇ ਕਿਸੇ ਨ ਸੁਨਿਆਂ ਕੋਈਮੁਲਕ ਦੁਵਾਬੇ ਦਾ ਰਹਿ ਗਿਆ ਪੰਜ ਲਖ ਦਾ ਸੋਈ॥ਫੇਰ ਜੰਗ

()ਮਲਵਈ ਸਾਰੇ।

ਮੁਲਤਾਨ ਹੋਯਾ ਤੇ ਭੇੜ ਪਿਆ ਗੁਜਰਾਤੇ। ਕੀਤੀ ਸੇਵਾ ਰਾਜੇ ਬਹੁਤੀ ਗਵਰਮਿੰਟ ਦੀ ਭਾ ਤੇ। ਗਵਰਨਰ ਜਮਰਲ ਜਾਨ ਲਾਰੰਸ ਕਪੂਰਥਲੇ ਖੁਦ ਆ ਕੇ। ਧਨਯਵਾਦ ਰਾਜੇ ਦਾ ਕੀਤਾ ਬਹੁਤ ਅਹਿਸਾਨ ਜਤਾਕੇ॥ ਦੇਇ ਖਤਾਬ ਰਾਜੇ ਦਾ ਸਾਹਿਬ ਉਛ ()ਪਰਗਨਾ ਦੀਆ। ਹੋਰ ਕੀਤੀ ਵਡਿਆਈ ਚੰਗੀ ਮਾਨ ਬਥੇਰਾ ਕੀਆ। ਉੱਨੀ ਸੌ ਤੇ ਨੌਂ ਵਿਚ ਮਰਿਆ ਤਦ ਨਿਹਾਲ ਸਿੰਘ ਰਾਜਾ। ਗਦੀ ਤੇ ਕਰਤਾਰ ਸਿੰਘਾ ਫਿਰ ਸਿੰਘ ਰਣਜੀਤ ਬਿਰਾਜਾ॥

(ਰਾਜਾ ਰਣਧੀਰ ਸਿੰਘ)

ਦੂਯਾ ਛੰਦ॥ ਨਿਹਾਲ ਸਿੰਘ ਦੇ ਬਾਹਦ ਬੈਠਾ ਰਣਧੀਰ ਸਿੰਘ ਜਾ ਗਦੀ। ਉਸਦੇ ਨਾਲ ਭਰਾਵਾਂ ਕੀਤੀ ਹਿਸੇ ਉਤੋਂ ਤਦੀ॥ ਨਿਹਾਲ ਸਿੰਘ ਦੀ ਛੋਟੀ ਰਾਣੀ ਹੀਰਾਂ ਨਾਮ ਸਦਾਯਾ। ਸਦਾ ਜਾਲੰਧਰ ਦੇ ਵਿਚ ਰਹੀ ਯਸ ਵਡਾ ਜਿਸ ਪਾਯਾ। ੦ਝਗੜਾ ਹੋਯਾ ਵਲਾਇਤ ਤੋੜੀ ਬਹੁਤਾ ਧਨ ਗਵਾਯਾ। ਇਹ ਵਲੈਤੋਂ ਪਾਸ ਹੋਇ ਕੇ ਅੰਤ ਫੈਸਲਾ ਆਯਾ॥ ਬਿਕ੍ਰਮਾ ਸਿੰਘ ਸੁਚੇਤ ਸਿੰਘ ਇਹ ਦੋਵਾਂ ਭਰਾਵਾਂ ਤਾਈਂ। ਇਕ ਲਖ ਤੇ ਵੀਹ ਹਜ਼ਾਰ ਇਹ ਮਿਲੇ ਸਾਲ ਕੇ ਮਾਹੀਂ॥ ਹੀਰਾ ਮਾਤਾ ਸਣੇ ਰਹਿਨ ਇਹ ਵਿਚ ਜਾਲੰਧਰ ਜਾਕੇ। ਗਵਰਮਿੰਟ ਨੇ ਰਿਆਸਤ ਰਖੀ ਝਗੜਾ ਇਹ ਮੁਕਾਕੇ॥ ਫੇਰ ਉੱਨੀ ਸੌ ਚੌਦਾਂ ਨੂੰ ਜਾਂ ਹਿੰਦੁਸਤਾਨੀ ਵਿਗੜੇ। ਗਦਰ ਮਚਾਇਆ ਪੁਰਬੀਆਂ ਨੇ ਨਾਲ ਸ਼ਤਾਨੀ ਬਿਗੜੇ॥ ਬਣੀ ਖਵਾਰੀ

()ਸੂਰਜ ਪੁਰ ਆਦਿਕ ਪਿੰਡ ਜਾ ਜਾਲੰਧਰ ਛਾਉਣੀ ਵਿਚ ਆਗਏ ਸਨ ਓਹਨਾਂ ਬਦਲ ਪਰਗਨਾ ਉਛ ਦਾ ਦਿਤਾ।

੦ਰਾਜਾ ਨਿਹਾਲ ਸਿੰਘ ਜੋ ਰਾਣੀ ਹੀਰਾਂ ਦੇ ਵਸ ਸੀ ਗੱਦੀ ਤਾਂ ਰਿਆਸਤ ਦੇ ਕਾਨੂੰਨ ਅਨੁਸਾਰ ਵਡੇ ਪੁਤਰ ਨੂੰ ਦੇ ਗਿਆ ਪਰ ਹੀਰਾਂ ਦੇ ਦੋਹਾਂ ਪੁਤ੍ਰਾਂ (ਕੌਰ ਬਿਕ੍ਰਮਾ ਸਿੰਘ ਤੇ ਸੁਚੇਤ ਸਿੰਘ) ਨੂੰ ਇਕ ਇਕ ਲਖ ਸਾਲਾਨਾ ਦੇ ਪਰਗਨੇ ਦੇ ਗਿਆ ਤੇ ਨਾਲੇ ਲਿਖ ਗਿਆ ਕਿ ਇਹਨਾਂ ਦੋਹਾਂ ਪਾਸੇ ਸਰਕਾਰ ਅੰਗਰਜੀ ਜੇਕਰ ਕੁਝ ਨਜ਼ਰਾਨਾ ਲੈਣਾ ਚਾਹੇ ਤੇ ਇਹਨਾਂ ਨੂੰ ਰਿਆਸਤ ਵਿਚੋਂ ਜਾਗੀਰ ਹੋਰ ਦਬਾ ਦੇਵੇ, ਨਹੀਂ ਤਾਂ ਸਭ ਨੇ ਨਜ਼ਰ ਤੇ ਰਿਆਸਤ ਦੇ ਖਰਚ ਰਾਜਾ ਰਣਜੀਤ ਸਿੰਘ ਦੇ ਜੁਮੇ ਰਹਿਣ ਰਾਜੇ ਪਾਸ ਏਹ ਦੋ ਲਖ ਕਢਕੇ ਰਿਆਸਤ ਦਾ ਖਰਚ ਨਜ਼ਰਾਨਾ ਕਢ ਤਿੰਨ ਲਖ ਸਤ੍ਹ ਹਜ਼ਾਰ ਸਤ ਸੌ ਤਰੇਠ ਰੁਪਏ ਵਿਚੋਂ ਬਾਕੀ ਆਪਨੇ ਖਰਚ ਵਾਸਤੇ ਸਿਰਫ ਵੀਹ ਹਜਾਰ ਤਿੰਨ ਸ ਅਕੱਤੀ ਰੁਪਯੇ ਬਚਦੇ ਸਨ ਜਿਸ ਕਰਕੇ ਡਰ ਸੀ ਰਿਆਸਤ ਦਾ ਜਲਦੀ ਨਾਮ ਨਿਸ਼ਾਨ ਮਿਟ ਜਾਂਦਾ ਇਹਨਾਂ ਵੰਡੀਆਂ ਵਿਚੋਂ ਰਾਜੇ ਪਲੇ ਭੁਖ ਨੰਗ ਦੇਸਵਾ ਕੁਝ ਨ ਰਹਿੰਦਾ ਪਰ ਨਯਾਇਕਾਰ ਸਰਕਾਰ ਨੇ ਸੋਚ ਸਮਝਕੇ ਐਸਾ ਫੈਸਲਾ ਕੀਤਾ ਜਿਸ ਕਰਕੇ ਰਿਆਸਤ ਬਚ ਗਈ।

ਅੰਗਰੇਜਾਂ ਨੂੰ ਪਈ ਮੁਸੀਬਤ ਭਾਰੀ। ਸਿਖ ਰਾਜਿਆਂ ਨੇ ਉਸ ਵੇਲੇ ਕੀਤੀ ਮਦਦ ਜਾਹਰੀ॥ ਫਰੀਦ ਕੋਟ, ਪਟਿਆਲਾ, ਨਾਭਾ, ਜੀਂਦਕਲਸੀਆਂ ਭਾਈ। ਹੋਰ ਸਿੰਘਾਂ, ਸਰਦਾਰਾਂ ਨਿਮਕ ਹਲਾਲੀ ਕਰ ਦਖਲਾਈ॥ ਓਸ ਵੇਲੇ ਰਣਧੀਰ ਸਿੰਘ ਨੇ ਦੋਹਾਂ ਸਣੇ ਭਰਾਵਾਂ। ਵਿਚ ਦੁਵਾਬੇ ਅਮਨ ਰਖਯਾ ਅਕਲ ਨਾਲ ਕਈ ਥਾਈਂ॥ ਫੇਰ ਆਪ ਲੈ ਜੰਗੀ ਫੌਜਾਂ ਕਿਲੇ ਅਵਧ ਵਿਚ ਗਏ। ਓਥੇ ਨਾਲ ਬਾਗੀਆਂ ਵਡੇ ਕਈ ਮਾਹਰਕੇ ਪਏ॥ ਜਵਾਲਾ ਸਿੰਘ ਕਰਨੈਲ ਬਹਾਦਰ ਕੀਤੀ ਬਹੁਤ ਦਲੇਰੀ। ਬਹੁਤ ਥਾਂਈਂ ਫੌਜ ਬਾਗੀਆਂ ਉਸ ਨੇ ਮਾਰ ਨਬੇਰੀ॥ ਖਿਦਮਤ ਬਦਲੇ ਤਲਕਾ ਬੂੰਦੀ ਤੇ ਬਾਟੋਲੀ। ਦੇ ਰਾਜੇ ਰਣਧੀਰ ਸਿੰਘ ਨੂੰ ਪਿਛਲੀ ਘੁੰਡੀ ਖੋਹਲੀ। ਬਿਕ੍ਰਮਾ ਸਿੰਘ ਸੁਚੇਤ ਸਿੰਘ ਨੇ ਖਾਸ ਜਾਗੀਰਾਂ ਪਾਈਆਂ। ਅਹਿਲਕਾਰਾਂ ਨੂੰ ਦੇ ਜ਼ਮੀਨਾਂ ਇਜ਼ਤਾਂ ਖਾਸ ਵਧਾਈਆਂ ਖਰਚ ਫੌਜ ਦਾ ਦੋ ਲਖ ਦਿਤਾ ਗਵਰਮਿੰਟ ਉਪਕਾਰੀ॥ਮਹਾਰਾਜੇ ਦੀ ਪਦਵੀ ਦਿਤੀ ਖਿਅਲਤ ਪੰਜ ਹਜਾਰੀ॥ ਖਤਾਬ ਸਤਾਰਾ ਹਿੰਦ ਬਖਸ਼ਿਆ ਹੋਰ ਖੁਸ਼ੀ ਦੇ ਚਿਠੇ॥ਦੋਸਤ ਚੰਗੇ ਗਵਰਮਿੰਟ ਦੇ ਸਿੰਘ ਅਜਮਾਕੇ ਡਿਠੇ॥ ਇਸਤੋਂ ਪਿਛੋਂ ਫੇਰ ਰਾਜੇ ਨੇ ਸੈਰ ਵਲੇਤਾਂ ਚਾਹਿਆ। ਉੱਨੀ ਸੌ ਅਠਾਈ ਦੇ ਵਿਚ ਬੀੜਾ ਏਹ ਉਠਾਇਆ॥ ਅਦਨ ਪਹੁੰਚ ਮਰ ਗਿਆ ਰਾਜਾ ਦੇਸ ਪਿਛੇ ਮੁੜ ਆਈ। ਲਿਆ ਸਸਕਾਰ ੦ਨਾਸਕ ਵਿਚ ਕੀਤਾ ਬੜੀ ਸਮਾਧ ਬਨਾਈ॥ ਪਿਛੋਂ ਉਸਦੇ ਖੜਕ ਸਿੰਘ ਨੇ ਰਾਜ ਗਦੀ ਇਹ ਪਾਈ। ਥੋੜੇ ਸਾਲ ਹਕੂਮਤ ਕੀਤੀ ਸਦ ਹਜ਼ੂਰੀ ਆਈ॥ ਉੱਨੀ ਸੌ ਚੌਤੀਏਂ ਦੇ ਵਿਚ ਭੈੜੀ ਮੌਤ ਖਪਾਯਾ। ਰਾਜ ਪਿਛੋਂ ਕਰਤਾਰ ਸਿੰਘਾ ਜਗਜੀਤ ਸਿੰਘ ਨੇ ਪਾਯਾ॥

## ਮਹਾਰਾਜਾ ਰਣਜੀਤ ਸਿੰਘ

ਪੰਜ ਬਰਸ ਦੀ ਉਮਰ ਵਿਚ ਜਗਜੀਤ ਸਿੰਘ ਮਹਾਰਾਜਾ। ਰਾਜ ਭਾਗ ਦੀ ਗਦੀ ਉਪਰ ਨੀਯਤ ਨੇਕ ਬਿਰਾਜਾ॥ ਇੰਤਜ਼ਾਮ ਸਰਕਾਰ ਚਲਾਯਾ

੦ਨਾਸਕ ਸ਼ਹਿਰ ਗੋਦਾਵਰੀ ਦੇ ਕੰਢੇ ਜਿਥੇ ਮਹਾਰਾਣੀ ਜਿੰਦ ਕੌਰਾਂ (ਨਭਾਗੀ ਮਹਾਰਾਜੇ ਦਲੀਪ ਸਿੰਘ ਦੀ ਮਾਈ ਦੀ ਸਮਾਧ ਹੈ।

ਕੁਲ ਰਿਆਸਤ ਵਾਲਾ । ਗਵਰਮਿੰਟ ਨੇ ਪਰਜਾ ਤਾਈਂ ਕੀਤਾ ਬਹੁਤ ਸੁਖਾਲਾ ॥ ਰਾਜਾ ਸਾਹਿਬ ਵਿਦਯਾ ਪੜ੍ਹ ਕੇ ਚੰਗੇ ਲਾਇਕ ਹੋਏ। ਸੁੰਦਰ ਸੋਹਣਾ ਰੂਪ ਸੁਸ਼ੀਲਾ ਐਬ ਨ ਆਹਾ ਕੋਏ॥ ਚਵੀ ਨੁਅੰਬਰ ਸੰਨ ਠਾਰਾਂ ਸੌ ਨੱਬੇ ਉਪਰ ਜਾਨੋਂ । ਕੁਲ ਅਖਤਯਾਰ ਰਾਜ ਦੇ ਪਾਏ ਗਵਰਮਿੰਟ ਤੋਂ ਮਾਨੋ॥ ਸ਼ੌਕ ਸੈਰ ਦਾ ਬਹੁਤ ਇਨ੍ਹਾਂ ਨੂੰ ਹੋ ਵਲੈਤੀ ਆਏ। ਦੇਸ ਫਰਾਂਸ ਵ੍ਵਿਚੋਂ ਇਕ ਸੁੰਦਰ ਮੇਮ ਸਾਹਿਬ ਲੈ ਆਏ॥ ਕੋਠੀ ਉਸਦੇ ਲਈ ਪਵਾਈ ਬਹੁਤ ਅਜਾ-ਇਬ ਸੋਹਣੀ। ਜਿਸਦੇ ਵਰਗੀ ਕਿਸੇ ਰਾਜੇ ਦੀ ਨਹੀਂ ਦੂਸਰੀ ਹੋਣੀ॥ ਅਖੀਂ ਜਾਕੇ ਦੇਖੀ ਹੈ ਮੈਂ ਬਹੁਤ ਅਜਾਇਬ ਬਨਾਈ । ()ਤੀਹ ਲਖ ਹੈ ਉਸਦੇ ਉਪਰ ਸੁਣਿਆਂ ਲਾਗਤ ਆਈ॥ ਸਭੇ ਗੁਣਾਂ ਵਿਚ ਏਹ ਪੂਰਾ ਹੈ ਮਹਾਰਾਜਾ ਭਾਈ। ਇੰਤਜ਼ਾਮ ਬਹੁ ਸੋਹਣੇ ਕਰਦਾ ਪਰਜਾ ਨੂੰ ਸੁਖਦਾਈ ॥ ਪਰ ਸਿਖੀ ਦੇ ਰਸਤੇ ਵਿਚੋਂ ਪੈਰ ਪਿਛਾਹਾਂ ਕਢੇ। ਕੇਸਾਂ ਦੀ ਬੇ ਅਦਬੀ ਕਰ ਅਸੂਲ ਸਭੇ ਹੀ ਛਡੇ॥ ਕਿਰਪਾ ਕਰਕੇ ਆਪ ਵਾਹਿਗੁਰੂ ਫੇਰ ਸੁਮਤੇ ਲਾਵੇ। ਜਸਾ ਸਿੰਘ ਦੀ ਏਹ ਨਸ਼ਾਨੀ ਨਜਰ ਸਿਖੀ ਵਿਚ ਆਵੇ॥ ਏਹ ਰਿਆਸਤ ਗੁਰਸਿਖੀ ਦੀ ਸਤਿਗੁਰੂ ਮਿਹਰ ਕਰਾਕੇ। ਵਲ ਸਿਖੀ ਦੇ ਫੇਰ ਪਰੇਰਨ ਵਡੀ ਦਯਾ ਕਮਾਕੇ॥ ਨਾਮ ਧਰੀਕ ਰਿਆਸਤ ਸਿਖਾਂ ਏਹ ਭੀ ਰਹੀ ਪਛਾਨੋਂ । ਕਰਤਾਰ ਸਿੰਘਾ ਜਸਾ ਸਿੰਘ ਬਦਲੇ ਲਿਖ ਦਿਤੀ ਹੈ ਮਾਨੋਂ ॥

ਦੋਹਿਰਾ:-ਨਾਮ ਮਾਤਰ ਹੈ ਰਹਿ ਗਈ ਇਹ ਭੀ ਮਿਸਲ ਪਛਾਨ।
ਹੋਈ ਓਹ ਕਰਤਾਰ ਸਿੰਘ ਜੋ ਭਾਵੀ ਭਗਵਾਨ॥

### ੧੨-ਮਿਸਲ ਸ਼ੁਕਰਚਕੀਆਂ

ਦੋਹਿਰਾ:-ਸੁਕ੍ਰਚਕੀਆਂ ਮਿਸਲ ਇਹ ਭਾਈ ਬਾਹਰਵੀਂ ਧਾਰ।
ਜਿਸਦੇ ਵਿਚ ਰਣਜੀਤ ਸਿੰਘ ਹੋਯਾ ਸਮ ਅਵਤਾਰ॥

ਚੌਪਈ॥ ਏਸ ਮਿਸਲ ਦੀ ਸੁਣੋ ਕਹਾਣੀ। ਆਦਿ ਅੰਤ ਸਜਨ ਗੁਣ ਖਾਨੀ॥ ਭਟੀ ਰਾਜਪੂਤਾਂ ਦੇ ਨਾਲ। ਪਿਛਾ ਇਸ ਦਾ ਮਿਲੇ ਸੰਭਾਲ॥

()ਕਈਆਂ ਪਾਸੋਂ ਇਸ ਤੋਂ ਭੀ ਜ਼ਿਆਦਾ ਸੁਨਿਆ ਹੈ।

ਸਾਲਬਾਹਨ ਜੋ ਹੋਯਾ ਰਾਜਾ। ਬੜਾ ਬਲੀ ਪ੍ਰਤਾਪ ਦਰਾਜਾ॥ ਜਿਸ ਦੇ ਘਰ ਪੂਰਨ ਪੁਤ ਜਾਯਾ। ਦੂਆ ਰਸਾਲੂ ਆਖ ਸੁਨਾਯਾ॥ ਧਰਮਾ, ਜੂੰਧਰ, ਰੂਪਾ, ਸੁੰਦਰ ()ਸੋਲਾਂ ਪੁਤ੍ਰ ਥੇ ਜਗ ਅੰਦਰ॥ ਸਾਲਬਾਹਨ ਦੀ ਪੀੜੀ ਚਾਲੀ। ਰਾਜ ਭਾਗ ਤੇਜ ਬਲਵਾਲੀ॥ ੦ਸ੍ਯਾਲਕੋਟ ਇਨਕੀ ਰਾਜਧਾਨੀ। ਪਹਿਲੇ ੧ਸਿਧ ਪੁਰਾ ਲਿਓ ਜਾਨੀ॥ ਇਕ ਇਨ੍ਹਾਂ ਵਿਚ ਹੋਯਾ ਸੁਹਾਂਦਾ। ਰਾਜ ਰਿਹਾ ਉਸ ਪਾਸੋਂ ਜਾਂਦਾ। ਭਜ ਦੁਸ਼ਮਨਾਂ ਤੋਂ ਓਹ ਗਿਆ। ਵਖਤ ਰਾਣੀਆਂ ਨੂੰ ਬਹੁ ਪਿਆ॥ ਗਰਭ ਵਾਲੀ ਸੀ ਰਾਣੀ ਇਕ। ਓਹ ਤਾਂ ਹੋਈ ਬਹੁਤ ਹੀ ਦਿਕ॥ ਭਜ ਸਾਂਹਸੀਆਂ ਡੇਰੇ ਆਈ। ਓਹਨਾਂ ਜਾਣ ਰਾਣੀ ਅਟਕਾਈ॥ ਉਸਦੇ ਘਰ ਫਿਰ ਬੇਟਾ ਜਾਯਾ। ਤਦ ਨਸੀਬਾਂ ਮੋੜਾ ਪਾਯਾ ਫਿਰ ਸੁਹਾਂਦੇ ਦੇ ਦਿਨ ਆਕੇ। ਪਾਸ ਮਜੀਠੇ ਦੇ ਲਾਕੇ। ਕੁਝ ਪਰਗਨ ਲਏ ਦਬਾਈ। ਰਾਣੀ ਪੁਤ ਸਣੇ ਘਰ ਆਈ॥ ਉਸਦਾ ਨਾਮ ਸਹੰਸਰਾਂ ਭਟ। ਰਾਜ ਨੇ ਰਖਵਾਯਾ ਝਟ॥ ਲੋਕ ਓਸਨੂੰ ਸਾਹਸੀ ਕਹਿੰਦੇ। ਨਾਮ ਸਹਸਰਾਂ ਭਟ ਨ ਲੈਂਦੇ॥ ਥੇਹ ਸੁਹਾਂਦੇ ਇਕ ਵਸਾਖਾ। ਨਾਮ ਸੁਹਾਂਦਾ ਉਸ ਦਾ ਪਾਯਾ॥ ਅੰਮ੍ਰਤਸਰ ਤੋਂ ਨੇੜੇ ਜਾਨੋਂ। ਉਤਰ ਪਛਮ ਦਿਸ਼ਾ ਪਛਾਨੋਂ॥ ਕ੍ਰਿਤੂ ਸਹੰਸਰਾ ਭਟ ਦਾ ਬੇਟਾ। ਹੋਯਾ ਬਲੀ ਜਵਾਨ ਅਮੇਟਾ॥

ਦੋਹਿਰਾ:—ਉਸਨੇ ਪਿਓ ਦੇ ਨਾਮ ਤੇ ਇਕ ਵਸਾਯਾ ਗਾਉਂ।
ਨੇੜੇ ਅੰਮ੍ਰਤਸਰ ਦੇ ਹੈ ਸਹੰਸਰਾ ਨਾਉਂ॥

ਦੋਹਿਰਾ:—ਕ੍ਰਿਤੂ ਤਾਈਂ ਸਭ ਆਖਦੇ ਰਾਜਾ ਸਾਂਹਸੀ ਜਾਨ।
ਕ੍ਰਿਤੂ ਕੋਈ ਨ ਸਦ ਦਾ ਲੋਕਾਂ ਫੜੀ ਜ਼ਬਾਨ॥

ਦ੍ਵੈਯਾ ਛੰਦ॥ ਕ੍ਰਿਤੂ ਆਪਨੇ ਨਾਂ ਤੇ ਦੂਜਾ ਨਗਰ ਹੋਰ ਵਸਾਯਾ। ਰਾਜੇ ਸਾਂਹਸੀ ਦਾ ਨਗਰ ਲੋਕਾਂ ()ਰਾਜਾ ਸਾਂਹਸੀ ਪਾਯਾ॥ ਬਿਧ੍ਯਾ ਮਲ ਓਸ ਦਾ ਬੇਟਾ ਹੋ ਗਿਆ ਕੁਝ ਹੋਲਾ। ਬਾਦਸ਼ਾਹੀ ਸੀ ਸ਼ਾਹ ਜਹਾਂ ਦੀ ਤੁਰਕਾਂ ਦਾ ਸੀ ਰੌਲਾ॥ ਭਾਗ ਨਾਲ ਮੜ ਉਸ ਦਾ ਬੇਟਾ ਚੋਧਰੀ ਅਖਵਾਯਾ। ਮਾਲ ਗੁਜ਼ਾਰ।

()ਰਸਾਲੂ ਦੇ। ੦ਸਿਆਲਕੋਟ ਨੂੰ ਬਿਕ੍ਰਮਾਜੀਤ ਤੋਂ ਪਹਿਲਾਂ ੩੩੪੩ ਬਰਸ ਮਲ ਰਾਜ ਨੇ ਬਸਾਯਾ ਸੀ। ੧ਦਖਣ ਗੁਜਰਾਤ ਦੇਸ ਵਿਚ।

()ਯੂਸਫਪੁਰ ਦੀ ਖਿਲਅਤ ਸ਼ਾਹ ਤੋਂ ਪਾਯਾ ॥ ਹਰਗੋਬਿੰਦ ਗੁਰ ਜੀ ਦੀ ਕੀਤੀ ਬਹੁਤ ਏਸ ਨੇ ਸੇਵਾ। ਤੀਜੀ ਪੀਹੜੀ ਪਾਯਾ ਉਸਦੀ ਕੁਲ ਨੇ ਚਗਾ ਮੇਵਾ ॥ ਸਤਰਾਂ ਸੌ ਪੈਂਤੀ ਨੂੰ ਬੇਟਾ ਭਾਗ ਮਲ ਘਰ ਜਾਯਾ। ਬੁਢਾ ਉਸ ਦਾ ਨਾਮ ਰਖਯਾ ਤੇਜ ਮਥੇ ਤੇ ਛਾਯਾ ॥ ਦਸਮ ਗੁਰੂ ਤੋਂ ਅੰਮ੍ਰਿਤ ਛਕਕੇ ०ਬੁਢਾ ਸਿੰਘ ਅਖਵਾਯਾ। ਸਿਦਕ ਭਰੋਸੇ ਵਾਲਾ ਭਾਰਾ ਸਿਖੀ ਪਦ ਇਸ ਪਾਯਾ ॥ ਬੜਾ ਬਹਾਦਰ ਬਲੀ ਸੂਰਮਾ ਕਰਦਾ ਕੰਮ ਚੰਗੇਰੇ। ਨਾਲ ਇਸ ਦੇ ਰਹਿਨ ਚੌਣਵੇਂ ਹੋਰ ਜਵਾਨ ਬਬੇਰੇ। ਵੈਰੀ ਧਰਮ ਦਿਆਂ ਦੇ ਤਾਂਈ ਘਰ ਪਹੁੰਚਕੇ ਲੈਂਦਾ। ਬੇਇਨਸਾਫ ਜ਼ਾਲਮਾਂ ਉਤੇ ਜਾਨ ਹੀਲ ਕੇ ਪੈਂਦਾ ॥ ਆਨੰਦਪੁਰ ਦੇ ਜੰਗਾਂ ਦੇ ਵਿਚ ਸੰਗ ਗੁਰਾਂ ਦੇ ਰਿਹਾ। ਮੁੜ ਬੰਦੇ ਦੇ ਨਾਲ ਹੋ ਕੇ ਜੰਗੀ ਹਿਸਾ ਲਿਆ ॥ ਨੌਧ ਸਿੰਘ ਚੰਦਾ ਸਿੰਘ ਤੇ ਇਹ ਬੁਢਾ ਸਿੰਘ ਦੇ ਬੇਟੇ। ਬਲੀ ਬਹਾਦਰ ਹੋਇ ਸੂਰਮੇ ਸਿਖੀ ਸਿਦਕ ਲਪੇਟੇ ॥ ਰਸੂਲ ਨਗਰੀ ਸੁਲਤਾਨ ਖਾਂ ਨੇ ਛੇ ਸਿੰਘਾਂ ਨੂੰ ਫੜਿਆ। ਜ਼ੋਰੀ ਮੁਸਲਮਾਨ ਚਾ ਕੀਤਾ ਰਤੀ ਨਹੀਂ ਓਹ ਡਰਿਆ ॥ ਨੌਧ ਸਿੰਘ ਤੇ ਚੰਦਾ ਸਿੰਘ ਨੇ ਕੈਦੀ ਸਿੰਘ ਛੁਡਾਏ। ਮਾਰ ਚਠੇ ਨੂੰ ਸਿੰਘ ਉਹ ਸਾਰੇ ਸਿੰਘਾਂ ਨਾਲ ਰਲਾਏ॥ ਏਸੇ ਤਰ੍ਹਾਂ ਸ਼ਹਾਬੁਦੀਨ ਫਰੋਜ਼ ਵਾਲੇ ਦੇ ਭਟੀ। ਸਿੰਘ ਫੜ ਕਤਜਾਲੋਂ ਤਦੀ ਨਾਲ ਉਨ੍ਹਾਂ ਦੇ ਠਟੀ ॥ ਓਹ ਸਿੰਘਾਂ ਦੇ ਦਲ ਵਿਚੋਂ ਕਿਸੇ ਕੰਮ ਘਰ ਆਏ। ਫੜ ਜ਼ਾਲਮ ਨੇ ਉਨ੍ਹਾਂ ਤਾਈਂ ਬਹੁਤ ਦੁਖ ਪਹੁੰਚਾਏ॥ ਚੜ੍ਹਤ ਸਿੰਘ ਨੇ ਨੌਧ ਸਿੰਘ ਨੇ ਏਸੇ ਦੁਖੋਂ ਚੜ੍ਹ ਕੇ। ਸਿੰਘ ਛੁਡਾਏ ਘਰੀਂ ਪੁਚਾਏ ਮਾਰਯਾ ਜ਼ਾਲਮ ਫੜਕੇ। ਸੂਬੇ ਖਾਨ ਬਹਾਦਰ ਨੇ ਜਾਂ ਤੇਗ ਸ਼ਰ੍ਹਾ ਦੀ ਚੁਕੀ। ਜ਼ੋਰੀ ਦੀਨ ਮਨਾਵਣ ਲਗਾ ਪਰਜਾ ਉਸ ਤੋਂ ਅਕੀ॥ ਬੁਢਾ ਸਿੰਘ ਉਸ ਰੌਲੇ ਦੇ ਵਿਚ ਟਬਰ ਤਾਈਂ ਛਪਾਕੇ। ਰਾਜੇ ਸਾਂਹਸੀ ਛਡ ਵਸਿਆ ਸੁਕ੍ਰਚਕ ਉਹ ਜਾ ਕੇ ॥ ਏਸੇ ਲਈ ਏਹ ਸੁਕ੍ਰਚਕੀਏ ਸਿੰਘਾਂ ਵਿਚ ਅਖਵਾਏ। ਨੌਧ ਸਿੰਘ ਦੇ ਬੇਟੇ ਦੇ ਫਿਰ ਦਿਵਸ ਜਵਾਨੀ ਆਏ॥

()ਤਹਿਸੀਲ ਤਰਨਤਾਰਨ। ०ਬੁਢਾ ਸਿੰਘ ਪਾਸ ਇਕ ਘੋੜੀ ਸੀ ਜਿਸਦਾ ਨਾਮ ਦੇ ਸੀਸੀ, ਜੋ ਏਸ ਨੂੰ ਵੈਰੀਆਂ ਦੇ ਘੇਰੇ ਵਿਚੋਂ ਅਫੇਕ ਹੀ ਕਢਕੇ ਲੈ ਜਾਂਦੀ ਸੀ ਪੰਜਾਹ ੨ ਕੋਸਕਤ ਇਕਦਮ ਰਖਕੇ ਚਲੀ ਜਾਂਦੀ ਸ਼ੀ ਏਸ ਵਾਸਤੇ ਏਸਦਾ ਨਾਮ ਬੁਢਾ ਸਿੰਘ ਸੀਸੀ ਪੈ ਗਿਆ ਸੀ।

ਬੁਢਾ ਸਿੰਘ ਤੇ ਨੌਧ ਸਿੰਘ ਇਹ ਪਾਸ ਮਜੀਠੇ ਜਾਨੋਂ । ਨਾਲ ਪਠਾਨਾਂ ਲੜ ਕੇ ਗਏ ਪਾ ਸ਼ਹੀਦੀ ਮਾਨੋਂ ॥ ਨੌਧ ਸਿੰਘ ਦਾ ਬੇਟਾ ਹੋਯਾ ਚੜ੍ਹਤ ਸਿੰਘ ਬਲ ਭਾਰੀ। ਸਿੰਘਾ ਦੇ ਦਲ ਵਿਚ ਮਿਲਯਾ ਜੰਗੀ ਰੀਤ ਸੰਭਾਰੀ॥ ਚੰਦਾ ਸਿੰਘਾਂ ਦੀ ਸੀ ਉਲਾਦ ਓਹ ()ਸੰਧਾਵਾਲੀਏ ਭਾਈ। ਜਿਨ੍ਹਾ ਬਾਦਸ਼ਾਹੀ ਸਿੰਘਾਂ ਦੀ ਹਥੀਂ ਆਪ ਗਵਾਈ॥ ਚੜ੍ਹਤ ਸਿੰਘ ਨੇ ਵਿਚ ਸਿੰਘਾਂ ਦੇ ਜਿਤ੍ਹੇਂ ਸਰਦਾਰੀ ਪਾਈ। ਥੋੜੀ ਥੋੜੀ ਸਭ ਵਾਰਤਾ ਪਿਛੇ ਲਿਖ ਸੁਨਾਈ॥ ਜਿਵੇਂ ਚੜ੍ਹਤ ਸਿੰਘ ਗਿਆ ਮਾਰਯਾ ਓਹ ਭੀ ਸੁਣੋ ਕਹਾਣੀ। ਖਾਧੇ ਮੌਤ ਬੀਰਬਡ ਜੋਧੇ ਅਜੇ ਨਾ ਹੈ ਮਨ ਮਾਣੀ॥ ਏਸ ਵਾਸਤੇ ਓਹ ਪਰਸੰਗ ਨ ਏਥੇ ਲਿਖ ਵਧਾਵਾਂ। ਜਿਤ੍ਹੇਂ ੦ਚੜ੍ਹਤ ਸਿੰਘ ਗਿਆ ਮਾਰਯਾ ਸਾਰਾ ਹਾਲ ਸੁਨਾਵਾਂ॥ ਜੰਮੂ ਦੇ ਰਣਜੀਤ ਦੇਉ ਨੇ ਝਗੜਾ ਘਰ ਵਧਾਯਾ। ਬੜੇ ਬੇਟੇ ਬਿਰਾਜਰਾਜ ਦੇਉ ਨੂੰ ਗਦੀ ਨਹਿ ਬਠਾਯਾ॥ ਛੋਟੇ ਪੁਤ ਦਲੇਲ ਸਿੰਘ ਨੂੰ ਗਦੀ ਦੇਨੀ ਚਾਹੀ। ਏਸ ਗਲੋਂ ਬਿਰਾਜਰਾਜ ਦੇਉ ਨੇ ਉਲਟ ਕਲਾ ਭਵਾਈ॥ ਚੜ੍ਹਤ ਸਿੰਘ ਸਰਦਾਰ ਅਪਨੀ ਮਦਦੇ ਓਸ ਬੁਲਾਯਾ। ਨਾਲ ਲੈ ਸਰਦਾਰ ਘਨਈਏ ਚੜ੍ਹਤ ਸਿੰਘ ਝਟ ਧਾਯਾ॥ ਇਹ ਗਲ ਸੁਣ ਰਣਜੀਤ ਦੇਉ ਨੇ ਝਟ ਵਜ਼ੀਰ ਦੁੜਾਏ ॥ ਉਹ ਆਪਨੀ ਮਦਦ ਉਤੇ ਭੰਗੀ ਚਾੜ੍ਹ ਲਿਆਏ॥ ਏਹਨਾਂ ਦੁਹਾਂ ਮਿਸਲਾਂ ਦਾ ਆਹਾ ਆਪਸ ਵਿਚ ਦੁਫੇੜਾ। ਝੰਡਾ ਸਿੰਘ ਦਾ ਨਾਲ ਚੜ੍ਹਤ ਸਿੰਘ ਲਗਾ ਮੁਢੋਂ ਝੇੜਾ ॥ ਓੜਕ ਦੋਵੇਂ ਮਿਸਲਾਂ ਲੈਕੇ ਆਪੋ ਆਪਨ ਸੰਗੀ। ਵਾਗਾਂ ਚਾਈਆਂ ਵਲ ਜੰਮੂ ਦੇ ਲਗੀ ਹੋਣ ਕੁਵੰਗੀ॥ ਵੇਖ ਕਹੇ ਕਰਤਾਰ ਸਿੰਘ ਹੁਣ ਹਥ ਪਹਾੜੀਆਂ ਲਾਏ। ਨਾਲ ਲੋਹੇ ਦੇ ਤੋੜ ਲੋਹੇ ਨੂੰ ਸਿੰਘਾ ਲੜਾ ਖਪਾਏ॥

---

()ਸੰਧਾਵਾਲੀਏ ਹੀ ਲਹਿਣਾ ਸਿੰਘ ਤੇ ਜੀਤ ਸਿੰਘ ਨੇ ਰਾਜੇ ਧਿਆਨ ਦੇ ਆਖੇ ਲਗਕੇ ਮਹਾਰਾਜ ਸ਼ੇਰ ਸਿੰਘ ਤੇ ਉਸ ਦਾ ਇਕ ਲੜਕਾ ਇਕ ਪਲ ਵਿਚ ਦਗੇ ਨਾਲ ਮਾਰਕੇ ਅਪਨੀ ਬੇੜੀ ਵਿਚ ਵਟ ਪਾ ਕੇ ਡੋਬ ਲਈ। ੦ਏਹ ਸਰਦਾਰ ਹਮੇਸ਼ਾਂ ਸਿੰਘਾਂ ਦੇ ਦਲ ਨਾਲ ਰਿਹਾ ਪਿਛੈਂ ਸਿਦਕ ਖਾਲਸੇ ਤੇ ਇਸ ਹਿਸੇ ਵਿਚ ਸਰਦਾਰ ਦੀਆਂ ਕਰਨੀਆਂ ਦੇ ਪ੍ਰਸੰਗ ਥਾਂ ਥਾਂ ਆ ਚੁਕੇ ਹਨ, ਹੁਣ ਦੁਬਾਰਾ ਲਿਖਨ ਤੋਂ ਪੁਸਤਕ ਦੇ ਵਧ ਜਾਣ ਦਾ ਡਰ ਹੈ। ਵਿਸਥਾਰ ਲਈ ਸਿਦਕ ਖਾਲਸਾ ਮੰਗਵਾਕੇ ਪੜੋ।

ਦੋਹਿਰਾ:-()ਇਧਰੋਂ ਚੜ੍ਹਿਆ ਚੜ੍ਹਤ ਸਿੰਘ ਲੈਕੇ ਬਹੁ ਸਰਦਾਰ।
ਓਧਰੋਂ ਭੰਗੀ ਚੜ੍ਹ ਪਏ ਕਰਕੇ ਮਾਰੋ ਮਾਰ॥

ਕੋਰੜਾ ਛੰਦ

ਜ਼ਫਰਵਾਲ ਪ੍ਰਗਨੇ ਦੇ ਪਿੰਡ ਜਾਨੀਏਂ। ਉਧੋਚਕ, ਦੇਸੂ ਤੇ ਸੁਹਾਵਾ ਮਾਨੀਏਂ॥ ਬਸੰਤਰ ਨਦੀ ਦੇ ਕੰਢੇ ਦੋਹਾਂ ਫੌਜਾਂ ਦਾ। ਮੇਲ ਪਿਆ ਹੈ ਦਰਜਾਈ ਮੌਜਾਂ ਦਾ॥ ਭੰਗੀ ਸੁਕ੍ਰਚਕੀਆਂ ਦਾ ਹੋਯਾ ਟਾਕਰਾ। ਆਪ ਤਾਈਂ ਜਾਣੇ ਇਕ ਦੂਜਾ ਆਕਰਾ॥ ਛੇੜ ਲਿਆ ਦੋਹਾਂ ਓਥੇ ਹੀ ਕੁਪੱਤ ਜੀ। ਵੇਖੋ ਏਹ ਖਾਲਸੇ ਦੀ ਭੈੜੀ ਮਤ ਜੀ॥ ਪਹਾੜੀਆਂ ਦੇ ਉਤੋਂ ਆਪੋ ਵਿਚ ਲੜ ਪਏ। ਤੇਗਾਂ ਤੇ ਬੰਦੂਕਾਂ ਆਨ ਤੀਰ ਵਰ੍ਹ ਪਏ॥ ਖਾਲਸੇ ਨੇ ਓਥੇ ਭੜਥੂ ਮਚਾਯਾ। ਆਪਨੇ ਭਰਾਵਾਂ ਦਾ ਹੀ ਘਾਣ ਲਾਹਯਾ॥ ਰਹੀ ਦੋਹਾਂ ਧਿਰਾਂ ਦੀ ਲੜਾਈ ਤੁਲ ਦੀ। ਪਵੇਗੀ ਇਹ ਜੰਮੂ ਵਾਲੀ ਲੁਟ ਮੁਲ ਦੀ॥ ਵੀਰਾਂ ਦੀ ਹੀ ਵੀਰਾਂ ਨੇ ਡੁਲ੍ਹਾਈ ਰਤ ਜੀ। ਵੇਖੋ ਖਾਲਸੇ ਦੀ ਏਹ ਭੈੜੀ ਮਤ ਜੀ॥ ਨਹੀਂ ਸੀ ਕੋਈ ਦੋਹਾਂ ਪਾਸਿਆਂ ਤੋਂ ਹਾਰਯਾ। ਮੌਤ ਚੜ੍ਹਤ ਸਿੰਘ ਤੇ ਹੋਈ ਸਵਾਰ ਆ॥ ਆਪਨੀ ਬੰਦੂਕ ਹਥ ਵਿਚੋਂ ਫਟ ਗਈ। ਨਿਕਲਦੀ ਗੋਲੀ ਆ ਕਲੇਜਾ ਚਟ ਗਈ॥ ਜੈ ਸਿੰਘ ਘਨਈਏ ਹੌਸਲਾ ਨ ਹਾਰਿਆ। ਡਟਕੇ ਲੜਾਏ ਸਿੰਘ ਜ਼ੋਰ ਧਾਰਿਆ॥ ਜੈ ਸਿੰਘ ਨੇ ਕੀਤਾ ਹੋਰ ਹੀ ਕੁਸਤ ਜੀ। ਵੇਖੋ ਖਾਲਸੇ ਦੀ ਇਹ ਭੈੜੀ ਮਤ ਜੀ॥ ਭੰਗੀਆਂ ਦੀ ਮਿਸਲ ਦੇ ਇਕ ਦੂਜੇ ਤੋਂ। ਝੰਡਾ ਸਿੰਘ ਤਾਈਂ ਮਰਵਾਇਆ ਮੂੜ੍ਹੇ ਤੋਂ॥ ਧਿਨਾਂ ਸਰਦਾਰ ਫੇਰ ਕੌਣ ਲੜ ਜੀ। ਭੰਗੀ ਭਜ ਗਏ ਜੰਗਲੀਂ ਜਾ ਵੜੇ॥ ਦੋਹਾਂ ਮਿਸਲਾਂ ਦੇ ਸਿਰਤਾਜ ਮਰ ਗਏ। ਵੈਰੀਆਂ ਦੇ ਕੋਲੋਂ ਸਹਿਜੇ ਕੰਮ ਸਰ ਗਏ॥ ਰਹੀ ਏਹ ਅਵਿਦਯਾ ਸੀ ਘਾਟੇ ਘਤ ਜੀ। ਵੇਖੋ ਖਾਲਸੇ ਦੀ ਏਹ ਭੈੜੀ ਮਤ ਜੀ॥

ਦੋਹਿਰਾ:-ਝਗੜਾ ਦੂਜੇ ਘਰ ਦਾ ਲਿਆ ਆਪਨੇ ਪਾ।
ਠੰਡੇ ਹੋਕੇ ਬਹਿ ਗਏ ਜਾਣਾਂ ਬਹੁਤ ਗਵਾ॥

---

()੧੮੨੩ ਬਿਕ੍ਰਮੀ ਨੂੰ।

ਦੋਹਿਰਾ:—ਕਚੇ ਮਾਹਣੂ ()ਡੋਗਰੇ ਕਹਿਨ ਜਿਨ੍ਹਾਂ ਨੂੰ ਨਿਤ।
ਹਥ ਉਨ੍ਹਾਂ ਨੇ ਵੇਖ ਲੌ ਕੈਸੇ ਲਾਏ ਮਿਤ॥

ਕਬਿਤ॥ ਆਪੋ ਵਿਚ ਸਿੰਘ ਲੜ ਮਰ ਗਏ ਬਹੁਤ ਓਥੇ ਜਿਤ ਗਏ ਘਨਈਏ ਘਾਟਾ ਭੰਗੀਆਂ ਨੂੰ ਆਯਾ। ਸੁਣ ਕੇ ਇਹ ਗਲ ਸਲ ਆਨ ਪਿਆ ਰਾਜੇ ਤਾਈਂ ਸਿੰਘ ਬੁਰੀ ਕਰਨ ਜੇ ਪੈਰ ਏਥੇ ਪਾਯਾ॥ ਏਸ ਗਲੋਂ ਡਰ ਫੇਰ ਉਸ ਬ੍ਰਿਜਰਾਜ ਤਾਈਂ ਸੁਲ੍ਹਾ ਤੇ ਸਫਾਈ ਕਰ ਗਦੀ ਤੇ ਬਠਾਯਾ। ਸਵਾ ਲਖ ਦੇ ਕੇ ਰੁਪਯਾ ਕਰਤਾਰ ਸਿੰਘਾ ਜੈ ਸਿੰਘ ਨੂੰ ਓਸੇ ਥਾਓਂ ਪਿਛਾਂ ਪਰਤਾਯਾ।

ਦੋਹਿਰਾ:—ਭੰਗੀ ਸੁਕ੍ਰਚਕੀਏ ਲੜ ਲੜ ਮੋਏ ਸਿਆਨ।
ਜੈ ਸਿੰਘ ਗਫਾ ਲੈ ਕੇ ਬੈਠਾ ਘਰ ਵਿਚ ਆਨ॥

ਦੋਹਿਰਾ:—੦ਏਹਨਾਂ ਮਿਸਲਾਂ ਦੋਹਾਂ ਦਾ ਵਧਣਾ ਸੀ ਕੁਪਤ।
ਜਸਾ ਸਿੰਘ ਵਿਕ ਆਣਕੇ ਸੁਲ੍ਹਾ ਕਰਾਈ ਝਟ॥

ਕਬਿਤ॥ ਚੜ੍ਹਤ ਸਿੰਘ ਪਿਛੋਂ ਦੋ ਬੇਟੇ ਇਹਦੇ ਥਾਂ ਰਹੇ ਮਹਾਂ ਸਿੰਘ ਸਹਿਜ ਸਿੰਘ ਬੇਟੀ ਰਾਜ ਕੌਰ ਜੀ। ਰਾਜ ਕੌਰ ਵਿਆਹੀ ਗੁਜਰਾਤ ਵਾਲੇ ਗੁਜਰ ਸਿੰਘ ਹੋਯਾ ਜਿਧੀ ਕੁਖ ਵਿਚੋਂ ਸਾਹਿਬ ਸਿੰਘ ਕੌਰ ਜੀ॥ ਚੜ੍ਹਤ ਸਿੰਘ ਪਿਛੋਂ ਗਦੀ ਸਾਂਭ ਲਈ ਮਹਾਂ ਸਿੰਘ ਜੈ ਸਿੰਘ ਨੇ ਬਾਂਹ ਫੜੀ ਰਖੀ ਭਲ ਤੌਰ ਜੀ। ਠਾਰਾਂ ਸੌ ਅਕੱਤੀ ਨੂੰ ਵਿਆਹਿਆ ਕਰਤਾਰ ਸਿੰਘ ਜੀਂਦ ਵਾਲੇ ਰਾਜੇ ਘਰ ਜਾਕੇ ਭਲੀ ਤੌਰ ਜੀ॥ ਕਬਿਤ॥ ਦੇਸ ਮਹਾਂ ਸਿੰਘ ਸਾਰਾ ਆਪਣਾ ਸੰਭਾਲ ਲਿਆ ਚੰਗੀ ਤਰ੍ਹਾਂ ਕਾਰਬਾਰ ਆਪਨੇ ਚਲਾਏ ਸਭ। ਜੰਮੂ ਵਾਲੇ ਰਾਜੇ ਨਾਲ ਦੋਸਤੀ ਬਣਾਈ ਚੰਗੀ ਹੋਰ ਵੈਰੀ ਆਪਨੇ ਜੋ ਮਾਰਜੇ ਉਡਾਏ ਸਭ॥ ਗੰਡਾ ਸਿੰਘ ਭੰਗੀ ਪਿਛੋਂ ਦੇਸੂ ਸਿੰਘ ਗਦੀ ਬੈਠਾ ਓਸਦੀ ਨਲੈਕੀ ਜੋਰ ਮਿਸਲ ਗਵਾਏ ਸਭ। ਭਟੀਆਂ ਦੀ ਪਿੰਡੀ ਈਸਾਖੇਲ, ਸਾਹੀਵਾਲ ਝੰਗ ਪਰਗਨੇ ਏਹ ਮਹਾਂ ਸਿੰਘਓਹਨਾਂ ਦੇ ਦਬਾਏ ਸਭ॥ ਕਬਿਤ॥ ਠਾਰਾਂ ਸੌ ਚੌਤੀ

---

()ਏਹ ਕੁਝ ਕੁਦਰਤ ਵਲੋਂ ਹੀ ਕੰਮ ਹੋ ਰਹੇ ਸਨ ਡੋਗਰੇ ਸਿੰਘਾਂ ਪਾਸੋਂ ਹਮੇਸ਼ਾਂ ਫੈਦਾ ਉਠਾਂਦੇ ਤ ਨੁਕਸਾਨ ਪੁਚਾਂਦੇ ਰਹੇ ਜਿਸਦਾ ਪੂਰਾ ਨਕਸ਼ਾ ਚੌਥੇ ਹਿਸੇ ਵਿਚ ਅਛੀ ਤਰ੍ਹਾਂ ਵਰਨਣ ਕੀਤਾ ਹੋਇਆ ਹੈ॥
੦ਭੰਗੀਆਂ ਸੁਕ੍ਰਚਕੀਆਂ ਦਾ।

ਵਿਚ ਅੰਮ੍ਰਿਤਸਰ ਆਕੇ ਅਪਨੇ ਹੀ ਨਾਮ ਉਤੇ ਕਟੜਾ ਵਸਾਯਾ ਜੀ। ਏਸੇ ਸਾਲ ਚੜ੍ਹ ਸਲਕੋਟ ਦੇ ਇਰਦ ਗਿਰਦ ਮਹਾਂ ਸਿੰਘ ਗੁਮਾਨ ਵਿਚ ਘੋੜਾ ਜਾ ਫਰਾਯਾ ਜੀ ॥ ੦ਚੜ੍ਹ ਸਿੰਘ ਬਾਜਵੇ ਵਡਾਲੇ ਵਾਲੇ ਮਨਸਾ ਸਿੰਘ ਰੂਪਾ ਸਿੰਘ ਆਦ ਰਲ ਜੰਗ ਏਹਨਾ ਪਾਯਾ ਜੀ। ਦੋ ਮਹੀਨੇ ਜੰਗ ਹੁੰਦੇ ਕਰਤਾਰ ਸਿੰਘ ਓੜਕ ਨੂੰ ਮਹਾਂ ਸਿੰਘ ਹਟ ਪਿਛਾਂ ਆਯਾ ਜੀ ॥

ਦਵੈਯਾ ਛੰਦ

()ਸੀ ਮੁਲਤਾਨ ਤਕਲਮ ਖਾਂ ਜਦ ਚੜ੍ਹ ਕਾਬਲੋਂ ਆਯਾ। ਸੂਬੇ ਗੰਡਾ ਸਿੰਘ ਭੰਗੀ ਨੂੰ ਮਦਦ ਲਈ ਬੁਲਾਯਾ ॥ ਗੰਡਾ ਸਿੰਘ ਮਹਾਂ ਸਿੰਘ ਦੋਵੇਂ ਪਹੁੰਚੇ ਜਾ ਸ਼ਤਾਬੀ। ਖਾਂ ਤਕੱਲਮ ਹਟ ਗਿਆ ਜਦ ਡਿਠੀ ਹੋਈ ਖਰਾਬੀ ॥ ਗੰਡਾ ਸਿੰਘ ਤਾਂ ਵਿਚ ਕਿਲੇ ਪ੍ਰਹਿਲਾਦ ਭਗਤ ਦੀ ਜਾਗਾ। ਦਖਨ ਗਿਆ ਕਿਲ੍ਹਾ ਮਲ ਬੈਠਾ ਬੜਾ ਫਰੇਬੀ ਸਾਗਾ ॥ ਮਹਾਂ ਸਿੰਘ ਮੁੜ ਆਉਂਦੀ ਵਾਰੀ ਅਹਿਦਾਂਬਾਦ ਨੂੰ ਆਯਾ। ਉਸ ਥਾਂ ਦੇ ਅਹਿਮਦ ਖਾਂ ਨੂੰ ਐਵੇਂ ਹੀ ਧਮਕਾਯਾ ॥ ਘੋੜੇ ਕਈ ਤੋਪ ਇਕ ਚੰਗੀ ਨਜ਼ਰ ਓਸ ਤੋਂ ਲਈ। ਰਸੂਲ ਨਗਰੀਏ ਪੀਰ ਮੁਹੰਮਦ ਤਾਈ ਅਮਾਨਤ ਦਈ। ਮੁੜ ਮੰਗੀ ਜਾਂ ਮਹਾਂ ਸਿੰਘ ਨੇ ਹੋਇਆ ਓਹ ਇਨਕਾਰੀ। ਗੁਸਾ ਖਾ ਰਸੂਲ ਨਗਰ ਤੇ ਜਾਂ ਉਸ ਫੌਜ ਉਤਾਰੀ ॥ ਤਿੰਨ ਮਹੀਨੇ ਹੋਈ ਲੜਾਈ ਫਤੇ ਸਿੰਘ ਨੇ ਪਾਈ। ਓਸੇ ਵੇਲੇ ਮਹਾਂ ਸਿੰਘ ਨੂੰ ਪਹੁੰਚੀ ਇਹ ਵਧਾਈ ॥ ਵਾਹਿਗੁਰੂ ਨੇ ਬੇਟਾ ਦਿਤਾ ਤੈਨੂੰ ਭਾਗਾਂ ਵਾਲਾ। ਜੰਮਦਿਆਂ ਹੀ ਫਤੇ ਦਵਾਈ ਕੀਤਾ ਕੰਮ ਸੁਖਾਲਾ ॥ ਸੰਮਤ ਠਾਰਾਂ ਸੌ ਸੈਂਤੀ ਮੰਗਲ ਵਾਰ ਪਛਾਨੋ। ਦੋ ਮਘਰ ਨੂੰ ਰਾਜਕੌਰ ਦੀ ਕੁਖੋਂ ਹੋਇਆ ਮਾਨੋ ॥ ਏਸ ਖੁਸ਼ੀ ਵਿਚ ਮਹਾਂ ਸਿੰਘ ਨੇ ਬਹੁਤਾ ਧਨ ਵੰਡਾਇਆ॥ਬੇਟੇ ਦਾ ਨਾਮ ਰਣਜੀਤ ਸਿੰਘਨਾਂ ੦ਸੰਤਾਂ

ਏਹ ਸਰਦਾਰ ਬਾਜਵ ਗਤ ਦਾ ਬੜਾ ਸੂਰਬੀਰ ਕਲਾਲ ਵਾਲੇ "ਜਿਸ ਦਾ ਨਾਮ ਹੁਣ ਕਲਾਸ ਵਾਲਾ ਹੈ" ਦ ਰਹਿਨ ਵਾਲਾ ਹੈ ' ਦੇ ਰਹਿਨ ਵਾਲਾ ਸੀ। ()ਤਕਲਮ ਖਾਂ ਮੁਲਤਾਨ ਦਾ ਸੂਬਾ ਬਣਕੇ ਆਯਾ ਤਾਂ ਮੁਲਤਾਨ ਦੇ ਪਹਿਲੇ ਹਾਕਮ ਗੰਡਾ ਸਿੰਘ ਨੂੰ ਆਪਨੀ ਮਦਦ ਵਾਸਤੇ ਬੁਲਾਯਾ।

੦ਭਾਈ ਅਬਨਾਸ਼ਾ ਸਿੰਘ ਵਜ਼ੀਰਾਬਾਦੀਏ ਸਤ ਨੇ ਸ: ਮਹਾਂ ਸਿੰਘ ਦੇ ਲੜਕੇ ਦਾ ਨਾਮ ਰਣਜੀਤ ਸਿੰਘ ਰਖਿਆ ਕਿਉਂਕਿ ਜਦ ਬਾਲਕ ਪੈਦਾ ਹੋਯਾ ਸੀ ਤਦੋਂ ਰਸੂਲ ਨਗਰ ਤੇ ਮਹਾਂ ਸਿੰਘ ਨੇ ਫਤ੍ਹਾ ਪਾ ਲਈ ਸੀ ਸੋ ਰਣ ਦੀ ਜਿਤ ਹੋਣ ਕਰਕੇ ਰਣਜੀਤ ਸਿੰਘ ਨਾਮ ਰਖਾਯਾ।

ਤੋਂ ਰਖਵਾਇਆ ॥ ਰਸੂਲ ਨਗਰ ਨੂੰ ਰਾਮ ਨਗਰ ਤੇ ਅਲੀਗੜ੍ਹ ਦੇ ਤਾਈਂ। ਲਿਖਿਆ ਨਾਮ ਅਕਾਲਗੜ੍ਹ ਏਸ ਯਾਦਗੀਰੀ ਜਗਮਾਹੀਂ ॥

## ਮਾਂਹ ਸਿੰਘ ਨੇ ਜੰਮੂ ਲੁਟਿਆ

ਕਬਿਤ ॥ ਜੰਮੂ ਵਾਲੇ ਰਾਜੇ ਬ੍ਰਿਜਰਾਜ ਦੇਉ ਫਰੇਬ ਕਰ ਫੜਿਆ ਦਲੇਲ ਸਿੰਘ ਆਪਨੇ ਹੀ ਭਾਈ ਨੂੰ। ਓਹਨੂੰ ਕੇਦ ਕਰ ਤੰਗ ਕੀਤਾ ਅਹਿਲਕਾਰਾਂ ਤਾਈਂ ਲੁਟ ਪੁਟ ਲਏ ਸਾਰੇ ਕਰ ਚਤਰਾਈ ਨੂੰ ॥ ਠਾਰਾਂ ਸੌ ਅਠਤੀ ਰਲ ਅਹਿਲਕਾਰਾਂ ਸਾਰਿਆਂ ਨੇ ਲਿਖਿਆ ਘਨਈਏ ਵਲ ਆਕਰ ਧਾਈਂ ਤੂੰ। ਹਕੀਕਤ ਸਿੰਘ ਕੀਤੀਆਂ ਤਯਾਰੀਆਂ ਕਰਤਾਰ ਸਿੰਘਾ ਮਹਾਂ ਸਿੰਘ ਤਾਈਂ ਕਹਿਆ ਕਰ ਆ ਚੜ੍ਹਾਈ ਤੂੰ ॥ ਕਬਿਤ ॥ ਮਹਾਂ ਸਿੰਘ ਝਟ ਪਟ ਜਾਇ ਚਪਰਾੜ ਲਥਾ ਰਾਜੇ ਦੀ ਤਾਂ ਦੋਸਤੀ ਨੂੰ ਖੂਹ ਵਿਚ ਸਟ ਕਰ। ਜ਼ਫਰਵਾਲ ਪਾਸ ਆ ਘਨਈਆਂ ਦਾ ਭੀ ਦਲ ਪੁਜਾ ਸੁਣ ਬ੍ਰਿਜਰਾਜ ਦੇਉ ਡਰ ਗਿਆ ਘਟ ਕਰ ॥ ਜੰਮੂ ਤਾਈਂ ਛਡ ਕਸ਼ਮੀਰ ਵਲ ਨਠ ਗਿਆ ਮਹਾਂ ਸਿੰਘ ਓਸੇ ਵੇਲੇ ਦਿਤਾ ਧਾਵਾ ਝਟ ਕਰ। ਲੁਟ ਪੁਟ ਜੰਮੂ ਤਾਈਂ ਧਨ ਲੈ ਕਰਤਾਰ ਸਿੰਘਾ ਗੁਜਰਾਂ ਸੁ ਵਾਲੇ ਮਹਾਂ ਸਿੰਘ ਗਿਆ ਹਟ ਕਰ ॥ ਕਬਿਤ ॥ ਹਕੀਕਤ ਮ੍ਰਗੇਸ਼ ਗਿਆ ਓਸੇ ਥਾਉਂ ਪਿਛਾਂ ਮੁੜ ਜੈ ਸਿੰਘ ਤਾਈਂ ਸਾਰਾ ਹਾਲ ਚਾ ਸੁਨਾਯਾ ਜੀ। ਸੁਣ ਏਹ ਚਲਾਕੀ ਮਹਾਂ ਸਿੰਘ ਦੀ ਤੇ ਗੁਸੇ ਹੋਯਾ ਜੈ ਸਿੰਘ ਨੇ ਓਸੇ ਵੇਲੇ ਆਦਮੀ ਭਜਾਯਾ ਜੀ ॥ ਜੰਮੂ ਵਾਲੀ ਦੌਲਤ ਦੇ ਹਿਸੇ ਚਾਰ ਕਰ ਦਿਹੋ ਇਕ ਦਿਹੋ ਹਕੀਕਤ ਮਰਗੇਸ਼ ਨੂੰ ਸੁਨਾਯਾ ਜੀ। ਇਕ ਦਰਬਾਰ ਸਾਹਿਬ ਦਿਹੋ ਕਰਤਾਰ ਸਿੰਘਾ ਦੇ ਆਪ ਸਾਂਭ ਲਵੇ ਠੀਕ ਸਮਝਾਯਾ ਜੀ ॥

## ਘਨਈਆਂ ਦੀ ਤੇ ਸੁਕ੍ਰਚਕੀਆਂ ਦੀ ਦੁਫੇੜ

ਦੋਹਿਰਾ:—ਮਨੀ ਨ ਗਲ ਮਹਾਂ ਸਿੰਘ ਦਿਤਾ ਠੋਕ ਜਵਾਬ।
ਜਿਸ ਤੋਂ ਗੁਸੇ ਹੋ ਕੇ ਜੈ ਸਿੰਘ ਕਰ ਸ਼ਤਾਬ ॥
ਦੋਹਿਰਾ:—ਰਸੂਲ ਨਗਰ ਦਾ ਪਰਗਨਾ ਤੇ ਮੰਡਲਾਯਾ ਜਾਨ।

ਲੁਟ ਪੁਟ ਕੇ ਲੈ ਗਿਆ ਪੂਰਾ ਕਰ ਨੁਕਸਾਨ ॥

### ਸਰਦਾਰ ਜੈ ਸਿੰਘ ਤੇ ਸਰਦਾਰ ਮਹਾਂ ਸਿੰਘ ਦੀ ਖਟਪਟੀ

ਠਾਰਾਂ ਸੌ ਅਕਤਾਲੀ ਨੂੰ ਦੀਪਮਾਲਾ ਮਹਾਂ ਸਿੰਘ ਸੁਧਾਸਰ ਆਯਾ ਜੀ
ਜੈ ਸਿੰਘ ਤਾਈਂ ਜਦੋਂ ਮਿਲਨ ਗਿਆ ਓਸ ਏਸ ਨੂੰ ਮੂੰਹ ਨ ਲਾਯਾ ਜੀ
ਹੋਈ ਵੇਖ ਨਿਆਦਰੀ ਤੜਫ ਪਿਆ ਮਹਾਂ ਸਿੰਘ ਭੀ ਜੋਸ਼ ਜਤਾਯਾ ਜੀ
ਏਸੇ ਗਲੋਂ ਆਪੋ ਵਿਚ ਲੜ ਪਏ ਦੋਹਾਂ ਮਿਸਲਾਂ ਵੈਰ ਵਧਾਯਾ ਜੀ
ਫੇਰ ਪਾਸ ਮਜੀਠੇ ਦੇ ਜਟ ਪਏ ਜੈ ਸਿੰਘ ਦੇ ਤਾਈਂ ਭਜਾਯਾ ਜੀ
ਓਹ ਟਪ ਬਿਆਸਾ ਨੂੰ ਪਾਰ ਹੋਇਆ ਹਾਜੀ ਪੁਰ ਜਾਕੇ ਡੇਰਾ ਲਾਯਾ ਜੀ
ਓਥੇ ਫੇਰ ਘਨਈਆ ਨੇ ਕਠ ਕੀਤਾ ਮਹਾਂ ਸਿੰਘ ਤੋਂ ਬਦਲਾ ਚਾਯਾ ਜੀ
ਪਤਾ ਲਗ ਗਿਆ ਮਹਾਂ ਸਿੰਘ ਤਾਈਂ ਓਸ ਹੋਰ ਹੀ ਢਬ ਬਨਾਯਾ ਜੀ
ਜਸਾ ਸਿੰਘ ਸਰਦਾਰ ਜੋ ਰਾਮਗੜ੍ਹੀਆ ਓਹਨੂੰ ਮਦਦੇ ਚਾ ਬੁਲਾਯਾ ਜੀ
ਫੜ੍ਹਾ ਹੋਈ ਤੂੰ ਆਪਨਾ ਦੇਸ ਸਾਂਭੀ ਲੋਕ ਦਿਲ ਓਹਦੇ ਏਹ ਪਾਯਾ ਜੀ
ਜਸਾ ਸਿੰਘ ਮਾਰੂ ਜੈ ਸਿੰਘ ਦਾ ਸੀ ਓਹ ○ਮਾਲਵੇ ਹੋ ਝਟ ਧਾਯਾ ਜੀ
ਹੋਇਆ ਪਾਸ ਨੁਸ਼ਹਿਰੇ ਦੇ ਜੰਗ ਭਾਰਾ ਜੈ ਸਿੰਘ ਨੂੰ ਦੋਹਾਂ ਹਰਾਯਾ ਜੀ
ਨੂਰਪੁਰ ਓਹ ਭਜਕੇ ਜਾ ਵੜਿਆ ਦੀਨਾ ਨਗਰ ਏਹਨਾਂ ਡੇਰਾ ਲਾਯਾ ਜੀ
ਜੈ ਸਿੰਘ ਦਾ ਮਰ ਗਿਆ ਲਾਇਕ ਬੇਟਾ ਓਸ ਮਨ ਦਾ ਹੌਸਲਾ ਢਾਇਆ ਜੀ
ਜਿਨੂੰ ਰਬ ਘਟਾਏ ਕਰਤਾਰ ਸਿੰਘਾ ਓਹਨੂੰ ਕਿਸ ਨੇ ਫੇਰ ਵਧਾਯਾ ਜੀ

### ਸ: ਮਹਾਂ ਸਿਘ ਨੇ ਕਿਲੇ ਕਾਂਗੜੇ ਤੇ ਫੌਜ ਚਾੜ੍ਹਨੀ

ਮਹਾਂ ਸਿੰਘ ਨੂੰ ਰਾਜੇ ਕਟੋਚੀਏ ਨੇ ਆਨ ਆਖਯਾ ਕੰਮ ਬਨਾ ਦਿਹੋ
ਕਿਲ੍ਹਾ ਕਾਂਗੜੇ ਦਾ ਜੈ ਸਿੰਘ ਪਾਸੋਂ ਮੇਰੇ ਮਦਦੀ ਬਣ ਛੁਡਾ ਦਿਹੋ
ਦੋ ਲਖ ਰੁਪਯਾ ਮੈਂ ਨਕਦ ਦੇਵਾਂ ਮੇਰਾ ਕਿਲੇ ਤੇ ਦਖਲ ਕਰਾ ਦਿਹੋ
ਮਹਾਂ ਸਿੰਘ ਨੇ ਇਕ ਹਜ਼ਾਰ ਜੋਧਾ ਚੁਣ ਕਹਿਆ ਵਹੀਰ ਚਾ ਪਾ ਦਿਹੋ
ਅਹਿਮਦ ਸਾਲਿਹਾ ਤੇ ਦਯਾਰਾਮ ਤਾਈਂ ਕੀਤੀ ਪਕੀ ਏਹ ਕਿਲ੍ਹਾ ਦਵਾ ਦਿਹੋ

---

○ਜਸਾ ਸਿੰਘ ਰਾਮਗੜ੍ਹੀ ਨੂੰ ਜਸਾ ਸਿੰਘ ਆਹਲੂਵਾਲੀਏ ਤੇ ਜੈ ਸਿੰਘ ਘਨਈਏ ਤੇ ਹੋਰ ਸਰਦਾਰਾਂ ਨੇ ਰਲਕੇ ਦੇਸੋਂ ਕਢ ਛਡਿਆ ਸੀ ਤੇ ਓਹ ਪਟਿਆਲੇ ਜਾ ਰਿਹਾ ਸੀ (ਦੇਖੋ ਮਿਸਲ ਰਾਮਗੜ੍ਹੀਆਂ) ਮਹਾਂ ਸਿੰਘ ਨੇ ਜਸਾ ਸਿੰਘ ਨੂੰ ਜੈ ਸਿੰਘ ਦਾ ਵੈਰੀ ਸਮਝ ਕੇ ਆਪਨੀ ਮਦਦ ਵਾਸਤੇ ਬੁਲਾ ਲਿਆ ॥

ਬਧੇ ਮੋਰਚੇ ਜਾ ਕਰਤਾਰ ਸਿੰਘਾ ਕਹਿਆ ਰਾਜੇ ਨੂੰ ਖਰਚ ਪੁਚਾ ਦਿਹੋ

ਮਹਾਂ ਸਿੰਘ ਦੀ ਫੌਜ ਨੇ ਖਰਚੋਂ ਤੰਗ ਆਕੇ ਪਿਛਾਂ ਹਟ ਆਉਣਾ

ਮਹਾਂ ਸਿੰਘ ਨੇ ਰਾਜੇ ਦੀ ਆਸ ਉਤੇ ਪਿਛੋਂ ਖਰਚ ਨ ਕੁਝ ਪੁਚਾਯਾ ਜੀ
ਮੁਕ ਗਿਆ ਜ਼ਖੀਰਾ ਜੋ ਪਾਸ ਹੈਸੀ ਅਗੋਂ ਰਾਜੇ ਨ ਕੁਝ ਦਵਾਯਾ ਜੀ
ਖਰਚ ਰਾਜੇ ਤੋਂ ਮੰਗਯਾ ਫੌਜ ਨੇ ਜਾਂ ਓਸ ਸਾਫ ਜਵਾਬ ਸੁਣਾਯਾ ਜੀ
ਜਿੰਨਾ ਚਿਰ ਛੁਡਾ ਨ ਦਿਹੋ ਕਿਲ੍ਹਾ ਕੌਡੀ ਦਿਆਂ ਨ ਠੂਠ ਚੁਮਾਯਾ ਜੀ
ਏਸ ਗਲ ਤੋਂ ਵਧ ਫਸਾਦ ਗਿਆ ਦੋਹਾਂ ਧਿਰਾਂ ਨੇ ਜੰਗ ਮਚਾਯਾ ਜੀ
ਮੁਹੰਮਦ ਸਾਲਿਹ ਮਾਰਯਾ ਗਿਆ ਓਥੇ ਭੁਖੀ ਫੌਜ ਨੇ ਦੁਖ ਉਠਾਯਾ ਜੀ
ਜੈ ਸਿੰਘ ਦਾ ਮਦਦੀ ਰਬ ਹੋਯਾ ਆਪੋ ਵਿਚ ਓਹਨਾਂ ਘਾਨ ਲਾਹਯਾ ਜੀ
ਭੁਖੀ ਮਰਦੀ ਫੌਜ ਪਿਛਾਂ ਮੁੜੀ ਏਹ ਵੀ ਦਾ ਰਾਜੇ ਚਗਾ ਲਾਯਾ ਜੀ
ਮਹਾਂ ਸਿੰਘ ਬਥੇਰੇ ਹੀ ਦੰਦ ਪੀਸੇ ਰਾਜਾ ਦਾ ਦੇ ਹੇਠ ਨ ਆਯਾ ਜੀ
ਨਹੀਂ ਪਹਾੜੀਏ ਮਿਤ ਕਰਤਾਰ ਸਿੰਘਾ ਏਹਨਾਂ ਲੋੜ ਨੂੰ ਮੁਖ ਰਖਾਯਾ ਜੀ

ਜੈ ਸਿੰਘ ਤੋਂ ਸੰਸਾਰ ਚੰਦ ਕਟੋਚਾਏ ਨੇ ਕਿਲ੍ਹਾ ਕਾਂਗੜਾ ਧੋਖੇ ਨਾਲ ਲੈ ਲੈਣਾ

ਦੋਹਿਰਾ:—ਰਾਜੇ ਨੇ ਜੈ ਸਿੰਘ ਨੂੰ ਮੁੜ ਏਹ ਲਾਯਾ ਦਾ।
ਮਹਾਂ ਸਿੰਘ ਤੋਂ ਦੇਸ ਸਭ ਤੇਰਾ ਦਿਆਂ ਛੁਡਾ॥
ਦੋਹਿਰਾ:—ਕਿਲ੍ਹਾ ਕਾਂਗੜਾ ਦੇ ਦੇਹ ਮੈਨੂੰ ਤੂੰ ਸ਼ਤਾਬ।
ਜਸਾ ਸਿੰਘ ਨੂੰ ਰਲਕੇ ਕਰਾਂਗੇ ਫੇਰ ਖਰਾਬ॥
ਦੋਹਿਰਾ:—ਕਿਲ੍ਹਾ ਕੰਗੜਾ ਓਸਨੇ ਖਾਲੀ ਦਿਤਾ ਕਰ।
ਮਦਦ ਤੋਂ ਇਨਕਾਰ ਕਰਯਾ ਵੜਿਆ ਓਹ ਘਰ॥
ਦੋਹਿਰਾ:—ਠਾਰਾਂ ਸੌ ਚੁਤਾਲੀਏਂ ਜਾ ਮੰਗੀ ਇਮਦਾਦ।
ਏਹ ਜਵਾਬ ਸੁਨਾਯਾ ਉਸ ਮੂਰਖ ਬੇ ਦਾਦ॥
ਤਥਾ—"ਪਹਾੜੀਏ ਮਿਤ੍ਰ ਕਿਸਕੇ, ਕੰਮਕਢਿਆ ਤਾਂਖਿਸਕੇ"।
ਦੋਹਿਰਾ—ਉਹ ਵਿਚਾਰਾ ਜੈ ਸਿੰਘ ਹਥੋਂ ਕਿਲ੍ਹਾ ਗਵਾ।
ਮੁਠ ਮੀਟਕੇ ਬਹਿ ਗਿਆ ਚਲੇ ਨ ਕੁਝ ਵਾਹ॥

ਸਰਦਾਰ ਮਹਾਂ ਸਿੰਘ ਨੇ ਜੰਮੂ ਲੁਟਆ

ਦੂਯਾ ਛੰਦ॥ ਮਹਾਂ ਸਿੰਘ ਨੇ ਇਕ ਦਿਨ ਸੁਣਿਆ ਜੰਮੂ ਵਾਲੇ ਰਾਜੇ॥

ਕਈ ਸਿੰਘਾਂ ਦੇ ਕੇਸ ਮੁੰਨਕੇ ਕੀਤੇ ਹੈਨ ਕੁਕਾਜੇ॥ ਨਾਲੇ ਦੌਲਤ ਲੁਟਨ ਖਾਤਰ ਨਾਲੇ ਏਹ ਬਹਾਨਾ। ਪੰਜ ਹਜਾਰ ਸੂਰਬੀਰ ਲੈ ਜੰਮੂ ਵਲ ਸਧਾਨਾ ਰਾਤੋ ਰਾਤ ਧਾਈ ਕਰ ਲੰਮੀ ਜਾ ਸ਼ਹਿਰ ਵਿਚ ਵੜਿਆ। ਲੁਟ ਮਚਾਈ ਵਿਚ ਜੰਮੂ ਦੇ ਰਾਜੇ ਤਾਈਂ ਫੜਿਆ॥ ਮਾਲ ਕਰੋੜਾਂ ਦਾ ਮਹਿਲਾਂ ਤੋਂ ਮਹਾਂ ਸਿੰਘ ਕਢਵਾਯਾ। ਧਨਵਾਨਾਂ ਤੋਂ ਦੇ ਕਸੀਸਾਂ ਦਬਿਆ ਭੀ ਪੁਟਵਾਯਾ॥ ਨਕਦੀ ਜੇਵਰ ਸੋਨਾ ਚਾਂਦੀ ਹੀਰਾ, ਮੋਤੀ ਭਾਰਾ। ਫੜ ਰਾਣੀਆਂ ਤੋਂ ਖੋਹ ਲਿਆ ਮਾਲ ਕੀਮਤੀ ਸਾਰਾ॥ ਬਾਹਰ ਕਢ ਰਾਜੇ ਦੇ ਤਾਈਂ ਡਾਢੀ ਲੁਟ ਮਚਾਈ। ਫੇਰ ਬਾਰੂਦ ਖਾਨੇ ਦੇ ਤਾਈਂ ਤੁਰਤ ਹੀ ਅਗ ਲਗਾਈ॥ ਬਹੁਤਾ ਸ਼ਹਿਰ ਗਿਆ ਉਠ ਏਵੇਂ ਦੁਖ ਰਾਜੇ ਨੇ ਪਾਯਾ। ਮਹਾਂ ਸਿੰਘ ਕਰਤਾਰ ਸਿੰਘਾ ਮੁੜ ਗੁਜਰਾਂ ਵਾਲੇ ਆਯਾ॥

### ਸਰਦਾਰ ਰਣਜੀਤ ਸਿੰਘ ਨੂੰ ਸੀਤਲਾ ਨਿਕਲੀ

ਦੋਹਿਰਾ:—ਠਾਰਾਂ ਸੌ ਪੰਤਾਲੀਏਂ ਸਮਝੋ ਚਾਰ ਸੁਜਾਨ।
ਮਹਾਂ ਸਿੰਘ ਦੇ ਪੁਤ ਨੂੰ ਚੀਚਕ ਨਿਕਲੀ ਆਨ॥
ਦੋਹਿਰਾ:—ਪੁੰਨ ਦਾਨ ਬਹੁਤੇ ਕੀਤੇ ਕੀਤੀ ਬਹੁਤੀ ਰਖ।
ਭਾਵੀ ਮਿਟ ਨ ਸਕਦੀ ਮਾਰੀ ਗਈ ਇਕ ਅਖ॥

### ਸਰਦਾਰ ਰਣਜੀਤ ਸਿੰਘ ਦੀ ਕੁੜਮਾਈ

ਕਬਿਤ॥ ਠਾਰਾਂ ਸੌ ਛਤਾਲੀਏ ਨੂੰ ਜੈਸਿੰਘ ਦੀ ਪੋਤਰੀ ਦਾਸਾਕ ਰਣਜੀਤਸਿੰਘ ਤਾਈਂ ਚਾ ਭਿਜਾਯਾ। ਡਰਦਿਆਂ ਵੈਰੀਆਂ ਤੋਂ ਓਸ ਸਰਦਾਰ ਬੁਢੇ ਮਹਾਂ ਸਿੰਘ ਤਾਈਂ ਠੀਕ ਮਦਦੀ ਬਨਾਯਾ॥ ਏਸੇ ਗਲੋਂ ਵਿਟਰ ਕੇ ਜਸਾ ਸਿੰਘ ਰਾਮਗੜ੍ਹੀ ਜੋਧ ਸਿੰਘ ਕਲਾਸਵਾਲੇ ਵਾਲੇ ਨੂੰ ਰਲਾਯਾ। ਮਹਾਂ ਸਿੰਘ ਦੇ ਗਲ ਜਾਕੇ ਪਏ ਇਹ ਕਰਤਾਰ ਸਿੰਘਾ ਰਾਮਨਗਰ ਪਾਸ ਜਾਕੇ ਜੰਗ ਸੀ ਮਚਾਯਾ।

### ਮਹਾਂ ਸਿੰਘ ਨੇ ਆਪਣੇ ਸਕੇ ਭਣੇਵੇਂ ਦਾ ਦੇਸ ਦਬਾ ਲੈਣਾ

ਕਬਿਤ॥ ਏਸੇ ਸਾਲ ਵਿਚ ਗਿਆ ਗੁਜ਼ਰ ਸੋ ਗੁਜਰ ਸਿੰਘ ਸਕਾ ਭਨਵਜਾ ਮਹਾਂ ਸਿੰਘ ਦਾ ਵਚਾਰੀਏ। ਸਾਹਿਬ ਸਿੰਘ ਬੇਟਾ ਓਹਦਾ ਕਬਜ਼ਾ ਲਾਹੌਰ ਕਰਨ ਗਿਆ ਪਿਛੋਂ ਮਹਾਂ ਸਿੰਘ ਨੌ ਖੋਟੀ ਨੀਤ ਧਾਰੀਏ॥ ਸੋਦਰੇ ਦੇ ਪਾਸ

ਜਾਕੇ ਆਪਨੀ ਉਤਾਰੀ ਫੌਜ ਛੇੜ ਦਿਤਾ ਜੰਗ ਗਲ ਕੀਤੀ ਏਹ ਨਕਾਰੀਏ। ਭੈਣ ਦਾ ਲਿਹਾਜ਼ ਭੀ ਨ ਕੀਤਾ ਕਰਤਾਰ ਸਿੰਘਾ ਲਜ ਲਾਹ ਗਜ ਪਿਛੇ ਖੂਹ ਵਿਚ ਡਾਰੀਏ॥ ਕਬਿਤ॥ ਮਹਾਂ ਸਿੰਘ ਤਾਂ ਹੋ ਕੇ ਬੀਮਾਰ ਪਿਛਾਂ ਮੁੜ ਆਯਾ ਦਲ ਸਿੰਘ ਰਿਹਾ ਰਣਜੀਤ ਸਿੰਘ ਨਾਲ ਜੀ। ਵੇਖ ਇਹ ਅਨੀਤੀ ਭੈੜੀ ਜੋਧ ਸਿੰਘ ਕਰਮ ਸਿੰਘ ਜਸਾ ਸਿੰਘ ਆਦ ਚੜ੍ਹ ਆਏ ਤਾਂ ਉਤਾਲ ਜੀ॥ ਸਾਹਿਬ ਸਿੰਘ ਮਦਦ ਇਨ੍ਹਾਂ ਦੀ ਨਾਲ ਸ਼ੇਰ ਹੋਯਾ ਮਹਾਂ ਸਿੰਘ ਦੀ ਫੌਜ ਦੀ ਤਰਟੀ ਦਿਤੀ ਗਾਲ ਜੀ। ੦ਮਰੂਜਕੇ ਦੇ ਪਾਸ ਜੰਗ ਹੋਯਾ ਕਰਤਾਰ ਸਿੰਘਾ ਮੁਕਿਆ ਬਖੇੜਾ ਨ ਏਹ ਰਿਹਾ ਓਸੇ ਢਾਲ ਜੀ॥

ਦੋਹਿਰਾ:—ਓਧਰ ਮਹਾਂ ਸਿੰਘ ਹੋਜ਼ਾ ਬਹੁਤਾ ਆਨ ਬੀਮਾਰ।
ਮੁੜ ਪਿਛਾਂ ਰਣਜੀਤ ਸਿੰਘ ਗਿਆ ਹੈ ਲਾਚਾਰ॥

ਦੋਹਿਰਾ:—ਠਾਰਾਂ ਸੌ ਸੰਤਾਲੀਏਂ ਪੰਜ ਵਸਾਖੋਂ ਜਾਨ।
ਛਡ ਗਿਆ ਸੰਸਾਰ ਨੂੰ ਮਹਾਂ ਸਿੰਘ ਬਲਵਾਨ॥

ਦੋਹਿਰਾ:—ਪਿਛੇ ਮਾਲਕ ਮੁਲਕ ਦਾ ਰਿਹਾ ਓਸਦਾ ਪੂਤ।
ਮਹਾਰਾਜਾ ਰਣਜੀਤ ਸਿੰਘ ਇਕੋ ਪੂਤ ਸਪੂਤ॥

ਵਾਕ ਕਵੀ

ਦੋਹਿਰਾ:—ਬਾਰਾਂ ਮਿਸਲਾਂ ਲਿਖੀਆਂ ਰਖੀ ਸਤਿਗੁਰ ਲਾਜ।
ਸੁਣੋ ਅਗੇ ਰਣਜੀਤ ਸਿੰਘ ਕਿਵੇਂ ਕਮਾਂਦਾ ਰਾਜ॥

ਦੋਹਿਰਾ:—ਏਹ ਹਿਸਾ ਹੁਣ ਏਸ ਥਾਂ ਕਰ ਦੇਂਦਾ ਹਾਂ ਬੰਦ।
ਹੁਣ ਅਗੇ ਕਰਤਾਰ ਸਿੰਘਾ ਵੇਖੋ ਰਾਜ ਅਨੰਦ॥

ਵਾਕ ਕਵੀ

ਗਿਆ ਟੁਟ ਤੁਰਕਾਂ ਵਾਲਾ ਜੋਰ ਸਾਰਾ ਲਿਆ ਖਾਲਸੇ ਮੁਲਕ ਸੰਭਾਲ ਬੇਲੀ
ਮਿਟੀ ਖੁਰਕ ਸੀ ਕੁਲ ਹੀ ਹਾਕਮਾਂ ਦੀ ਸਿੰਘਾਂ ਧਕ ਕਢੇ ਜੋਰ ਡਾਲ ਬੇਲੀ
ਗੰਗਾ ਜਮਨਾ ਤੇ ਅਟਕ ਵਿਚ ਘਾਰਲਾ ਜੋ ਦੇਸ ਵਸਦਾ ਬੜਾ ਵਸਾਲ ਬੇਲੀ
ਤਾਬੇ ਖਾਲਸੇ ਦੀ ਗਿਆ ਹੋ ਸਾਰਾ ਕਿਲੇ ਕੋਟ ਤੇ ਦੰਗ ਦਵਾਲ ਬੇਲੀ

੦ਇਹ ਕਿਲ੍ਹਾ ਕਲਾਸ ਵਾਲੀਏ ਸਰਦਾਰਾਂ ਦੇ ਕਬਜੇ ਵਿਚ ਸੀ।

ਠਾਣੇ ਛਡਕੇ ਕਾਬਲੀ ਭਜ ਗਏ ਮੁੜ ਆਉਨ, ਨ ਰਹੀ ਮਜਾਲ ਬੇਲੀ
ਸ਼ਾਹ ਜ਼ਮਾਨ ਢਿਲਾ ਹੋਕੇ ਬੈਠ ਗਿਆ ਭੁਲ ਗਈ ਜ਼ਹਾਦ ਦੀ ਚਾਲ ਬੇਲੀ
ਦਿਲੀ ਹੋ ਢਿਲੀ ਦੜ ਵਟ ਬੈਠੀ ਨ ਰਿਹਾ ਪੰਜਾਬ ਦਾ ਖਿਆਲ ਬੇਲੀ
ਹਾਕਮ ਮੂੰਹ ਨ ਕਰਨ ਪੰਜਾਬ ਵਲੇ ਦਿਤੀ ਸਿੰਘਾਂ ਨੇ ਗਲਨ ਨ ਦਾਲ ਬੇਲੀ
ਜ਼ੋਰ ਸ਼ਰ੍ਹਾ ਦਾ ਉਠਿਆ ਦੇਸ ਵਿਚੋਂ ਧਕਾ, ਜ਼ੁਲਮ ਗਿਆ ਉਠ ਨਾਲ ਬੇਲੀ
ਲੂਟਾਂ ਭਾਜੜਾਂ, ਭਾਜੜਾਂ, ਕਰ ਗਈਆਂ ਲਗੇ ਲੋਕ ਵਸਨ ਖੁਸ਼ਹਾਲ ਬੇਲੀ
ਦੌਰ ਖਾਲਸੇ ਦਾ ਫਿਰਿਆਦੇਸ ਅੰਦਰ ਰੌਨਕ ਵਧਣ ਲਗੀਆਏਸਾਲ ਬੇਲੀ
ਹਿੰਦੂ ਫੇਰ ਆਰਾਮ ਦੇ ਨਾਲ ਵਸੇ ਪਰਜਾ ਹੋਣ ਲਗੀ ਮਾਲਾ ਮਾਲ ਬੇਲੀ
ਤੇਜੀ ਤੁਰਕਾਂ ਵਾਲੀ ਘਟ ਗਈ ਸਾਵੇਂ ਹੋ ਗਏ ਸ਼ਾਹ ਕੰਗਾਲ ਬੇਲੀ
ਹੋਯਾ ਸਿੰਘਾਂ ਦਾ ਰਾਜ ਕਰਤਾਰ ਸਿੰਘਾ ਸ਼ਰ੍ਹਾ ਖਾਲਸੇ ਦਈ ਉਠਾਲ ਬੇਲੀ

ਤਥਾ

ਨਿਰੇ ਜੰਗ ਭਰੇ ਹਿਸੇ ਏਸ ਅੰਦਰ ਸਿੰਘਾਂ ਤੇਗ ਵਾਹੀ ਕਿਸੇ ਕਾਨ ਬਦਲੇ
ਅਧੀ ਸਦੀ ਤੋਂ ਵਧ ਤਾਂ ਰਹੇ ਲੜਦੇ ਕੀਤੇ ਜੰਗ ਵਡੇ ਕਿਸੇ ਆਨ ਬਦਲੇ
ਦੂੰਹ ਬਾਦਸ਼ਾਹਾਂ ਦੇ ਦੰਦ ਭੰਨ ਸੁਟੇ ਝਲੇ ਦੁਖ ਕਿਸੇ ਨੁਕਸਾਨ ਬਦਲੇ
ਸਿੰਘਾਂਏਡੀਆਂ ਘਾਲਨਾਂ ਘਾਲੀਆਂਏਹ ਜੁਲਮ,ਜੋਰਦੇ ਸਿਰਫ ਉਠਾਨ ਬਦਲੇ
ਸਦੀਆਂ ਦੁਖ ਝਲੇ ਆਪ ਖਾਲਸੇ ਨੇ ਦੇਸ ਨਾਲ ਆਰਾਮ ਵਸਾਨ ਬਦਲੇ
ਜਾਨਾਂ ਵਿਚ ਮੈਦਾਨ ਦੇ ਦੇਂਵਦੇ ਰਹੇ ਦੁਖੀ ਲੋਕਾਂ ਦੀ ਜਾਨ ਛੁਡਾਨ ਬਦਲੇ
ਸੁਖ ਆਪਨੇ ਕਰ ਕੁਰਬਾਨ ਛਡੇ ਦੇਸੀ ਭਾਈਆਂ ਨੂੰ ਸੁਖ ਪੁਚਾਨ ਬਦਲੇ
ਆਪ ਜੰਗਲਾਂ ਦੇ ਵਿਚ ਰਹੇ ਰੁਲਦੇ ਲੋਕ ਮੰਗਲਾਂ ਵਿਚ ਵਸਾਨ ਬਦਲੇ
ਰਹੇ ਵਿਛੜੇ ਆਪਣੇ ਟਬਰਾਂ ਤੋਂ ਲੋਕ ਟਬਰਾਂ ਵਿਚ ਬਠਾਣ ਬਦਲੇ
ਬਚੇ, ਬਚੀਆਂ ਆਪਨੇ ਵਾਰ ਸੁਟੇ ਦੇਸੀ ਬਚਿਆਂ ਤਾਈਂ ਬਚਾਨ ਬਦਲੇ
ਖੇਡ ਆਪ ਤਲਵਾਰ ਪੀ ਖੇਡਦੇ ਰਹੇ ਖੇਡ ਲੋਕਾਂ ਨੂੰ ਖੁਸ਼ੀ ਖਡਾਨ ਬਦਲੇ
ਦੁਖ ਭੁਖ ਦੇ ਝਲਦੇ ਆਪ ਰਹੇ, ਦੁਖ ਭੁਖ ਲੋਕਾਂ ਦੀ ਮਟਾਨ ਬਦਲੇ
ਖੂਨ ਨਾਲ ਚਪਾ ਚਪਾ ਜ਼ਿਮੀਂ ਸਿੰਜੀ ਜ਼ੁਲਮੀਠਾਣਿਆਂ ਤਾਈਂਚੁਕਾਨ ਬਦਲੇ
ਟੋਟੇ ਵਿਚ ਮੈਦਾਨਾਂ ਦੇ ਹੋਂਵਦੇ ਰਹੇ ਟੁਟੇ ਦੇਸ ਦੇ ਭਾਗ ਮਲਾਨ ਬਦਲੇ

ਆਪ ਸੂਲੀਆਂ ਤੇ ਚੜ੍ਹ ਦੁਖ ਸਹੇ ਅਨਿਯਾਏ ਦੀ ਸੂਲ ਪੁਟਾਨ ਬਦਲੇ
ਬਾਦਸ਼ਾਹਾਂ ਦੇ ਕੈਹਰ ਨੂੰ ਝਲਦੇ ਰਹੇ ਏਸ ਦੇਸ ਨੂੰ ਲਹਿਰ ਵਖਾਣ ਬਦਲੇ
ਹਿੰਦੂ ਗਊ ਸੀ ਬੇ ਤਰਾਨ ਹੋਈ ਪੰਜੇ ਸ਼ੇਰਾਂ ਦੇ ਵਿਚੋਂ ਕਢਾਨ ਬਦਲੇ
ਪੰਜੇ ਮੌਤ ਦੇ ਵਿਚ ਜਾ ਫਸਦੇ ਰਹੇ ਵਡਾ ਪਰ ਉਪਕਾਰ ਕਮਾਨ ਬਦਲੇ
ਗਲਾਂ ਕੇਹੜੀਆਂ ਅਜਮੈਂ ਗਿਣਦਸਾਂ ਸਿੰਘਾਂ ਕੀਤੀਆਂ ਜੋ ਹਿੰਦੁਸਤਾਨ ਬਦਲੇ
ਸਚ ਛਪਦਾ ਨਹੀਂ ਕਰਤਾਰਸਿੰਘਾ ਲਿਖੀਆਂਨਹੀਂ ਅਹਿਸਾਨ ਜਤਾਨ ਬਦਲੇ

## ਅਕਾਲ ਪੁਰਖ ਅਗੇ ਬੇਨਤੀ (ਵਾਕ ਕਵੀ)

ਜ਼ੁਲਮ ਜ਼ਾਲਮਾਂ ਦੇ ਪੜ੍ਹ ਚਿਤ ਕੰਬੇ ਰਬਾ ਫੇਰ ਓਹ ਦਿਨ ਦਖਾਈਂ ਨ ਤੂੰ
ਤੁਰਕੀ ਹਾਕਮਾਂ ਜੋ ਦੇਸ ਨਾਲ ਕੀਤੀ ਭੈੜੀ ਸੋ ਓਹ ਕੰਨੀਂ ਸੁਣਾਈਂ ਨ ਤੂੰ
ਰਖੀਂ ਉਨ੍ਹਾਂ ਨੂੰ ਡਕ ਕੰਧਾਰ ਵਲੇ ਏਧਰ ਉਨ੍ਹਾਂ ਦਾ ਪੈਰ ਪਵਾਈਂ ਨ ਤੂੰ
ਬੜੇ ਚਿਰ ਪਿਛੋਂ ਮੁੜੇ ਭਾਗ ਜਾਗੇ ਓਹ ਅਭਾਗ ਦਿਹਾੜੇ ਲਿਆਈਂ ਨ ਤੂੰ
ਦੇਸ ਵਸਿਆ ਨਾਲ ਆਰਾਮ ਮਸਾਂ ਉਹ ਬਘਿਆੜ ਤੁਰਕੀਹੁਨ ਪਾਈਂ ਨ ਤੂੰ
ਹਰਾ ਭਰਾ ਹੋਯਾ ਬਾਗ ਹਿੰਦ ਵਾਲਾ ਛਡ ਕਾਬਲੀ ਹਰਨ ਚੁਗਾਈਂ ਨ ਤੂੰ
ਮਸਾਂ ਜਹੇ ਅਬਾਦੀਆਂ ਫੇਰ ਹੋਈਆਂ ਹੜ ਸ਼ਰ੍ਹਾ ਦਾ ਫੇਰ ਚੜ੍ਹਾਈਂ ਨ ਤੂੰ
ਆਈ ਦੇਸ ਨੂੰ ਹੋਸ਼ ਹੈ ਕੁਝ ਅਜੇ ਮੁੜ ਤੁਰਕ ਗਰਦੀ ਰਬਾ ਪਾਈਂ ਨ ਤੂੰ
ਗਵਰਮਿੰਟ ਦੀ ਗੋਦ ਵਿਚ ਘੂਕ ਸੁਤੇ ਸਾਨੂੰ ਚੋਂਭੜਾਂ ਦੇ ਜਗਾਈਂ ਨ ਤੂੰ
ਰਖੀਂ ਰਾਜ ਸਰਕਾਰ ਦਾ ਸਦਾ ਕਾਇਮ ਸਿਰੋਂ ਸੁਖਦਾਸਾਯਾ ਉਠਾਈਂ ਨ ਤੂੰ
ਬਹੁਤ ਮੁਦਤਾਂ ਏਸ ਨੇ ਦੁਏ ਭੋਗੇ ਸੁਖ ਲੈਨ ਦਈਂ ਉਲਟ ਚਾਹੀਂ ਨ ਤੂੰ
ਸਾਡੀ ਸੁਣੀਂ ਪੁਕਾਰ ਦਾਤਾਰ ਸਵਾਮੀ ਏਸ ਪਰਜਾ ਦਾ ਸੁਖ ਗਵਾਈਂ ਨ ਤੂੰ
ਦਿਨੋਂ ਦਿਨ ਮਲਕਾ ਮਹਾਰਾਨੀ ਜੀ ਦਾ ਵਡਾ ਵਧੇ ਪਰਵਾਰ ਘਟਾਈਂ ਨ ਤੂੰ
ਅਸੀਂ ਸੁਖ ਦੇ ਦਿਨ ਗੁਜ਼ਾਰ ਜਾਈਏ ਭੈੜੇ ਪਿਛਲੇ ਸਮੇਂ ਵਖਾਈਂ ਨ ਤੂੰ
ਗਵਰਮਿੰਟ ਤੇ ਪਰਜਾ ਪਿਆਰ ਵਧੇ ਰਖੀਂ ਰਹਿਮ ਏਹ ਗਲ ਭੁਲਾਈਂ ਨ ਤੂੰ
ਸੁਖ ਦਿਨੋਂ ਦਿਨ ਵਧਨ ਕਰਤਾਰ ਸਿੰਘਾ ਫੁਟ ਈਰਖਾਤਾਈਂ ਵਧਾਈਂ ਨ ਤੂੰ

## ਵਾਕ ਕਵੀ

ਏਸ ਹਿਸੇ ਨੂੰ ਪੜ੍ਹਕੇ ਦੇਖ ਲਿਆ ਤੁਰਕ ਰਾਜ ਗਰਦੀ ਕੀਹ ਸੀ ਪਾਈ ਲੋਕੋ

ਹਿੰਦੂ ਹੋ ਰਹੇਸੀ ਭੇਡ ਬਕਰੀ ਜਿਉਂ ਹਾਕਨ ਸਮਝ ਲੌ ਸੀ ਉਸ ਕਸਾਈ ਲੋਕੋ
ਕੀਹ ਦੇ ਭਾ ਦੀ ਬੀਤਦੀ ਸੀ ਪਰਜਾ ਸ਼ਾਮਤਾਂ ਮੂੰਹ ਸੀ ਆਈ ਲੋਕੋ
ਪੈ ਰਿਹਾ ਸੀ ਅੰਧ ਅੰਧੇਰ ਸਾਰੇ ਘਟਾ ਜੁਲਮ ਚੁਫੇਰੇ ਸੀ ਛਾਈ ਲੋਕੋ
ਘਰੀਂ ਤੁਰਕਾਂ ਦੇ ਨਿਤ ਸ਼ਾਦੀਆਂ ਸਨ ਅਤੇ ਹਿੰਦੂਆਂ ਘਰੀਂ ਦੁਹਾਈ ਲੋਕੋ
ਕੀਤਾ ਦੇਸ ਬਰਬਾਦ ਸੀ ਜ਼ਾਲਮਾਂ ਨੇ ਵਾੜ ਖੇਤ ਨੂੰ ਜਾਂਦੀ ਸੀ ਖਾਈ ਲੋਕੋ
ਨਾ ਆਰਾਮ, ਨ ਦੌਲਤਾਂ, ਖੁਸ਼ੀ ਹੈਸੀ, ਹੈਸੀ ਭਾਜੜਾਂ ਲੁਟ ਸਦਾਈ ਲੋਕੋ
ਏਹ ਦਿਨ ਨਸੀਬ ਨ ਕਿਸੇ ਨੂੰ ਸਨ ਹੈ ਬਾਹਰ ਜੇਹੜੀ ਹੁਨ ਆਈ ਲੋਕੋ
ਭਾਗਾਂ ਦੇਸ ਦਿਆਂ ਬਾਹਦ ਮੁਦਤਾਂ ਦੇ ਵਾਂਗ ਖੁਸ਼ੀ ਦੇ ਵਲ ਪਰਤਾਈ ਲੋਕੋ
ਹੋਯਾ ਰਾਜ ਅੰਗ੍ਰੇਜ਼ ਦਾ ਭਾਗ ਭਰਿਆ ਜੋਰ, ਜੁਲਮ ਦੀ ਸਫਾ ਉਠਾਈ ਲੋਕੋ
ਦੇਸ ਨਾਲ ਆਰਾਮ ਦੇ ਵਸ ਪਿਆ ਉੱਠ ਗਏ ਠਾਣੇ ਦੁਖਦਾਈ ਲੋਕੋ

ਤਬਾ

ਮੰਗੋ ਰਬ ਤੋਂ ਏਹ ਦੁਆ ਸਾਰੇ ਕਰ ਦਿਲਾਂ ਦੀ ਖੂਬ ਸਫਾਈ ਲੋਕੋ
ਸਾਡੇ ਸਿਰਾਂ ਤੇ ਸੁਖਾਂ ਦਾ ਰਹੇ ਸਾਯਾ ਕਾਇਮ ਸਦਾ ਬਾਦਸ਼ਾਹੀ ਲੋਕੋ
ਸੁਖ ਲੋੜਦੇ ਸਭ ਕਰਤਾਰ ਸਿੰਘਾ ਭਠ ਪਏ ਸੋਨਾ ਦੁਖਦਾਈ ਲੋਕੋ
ਘਰ ਤੁਰਕਾਂ ਦੇ ਰਬ ਨੇ ਸ਼ਾਹੀ ਬਖਸ਼ੀ ਮਰਜ਼ੀ ਆਈ ਜੋ ਉਨ੍ਹਾ ਦੀ ਕਰ ਗਏ
ਉਨ੍ਹਾਂ ਆਪਨੇ ਵਲੋਂ ਨ ਬੁਰਾ ਕੀਤਾ ਅਬ ਸਿਰ ਸਵਾਬ ਦੇ ਧਰ ਗਏ
ਦੀਨ ਆਪਨੇ ਦਾ ਵਾਧਾ ਕਰਨ ਬਦਲੇ ਏਹ ਕੰਮ ਓਹਨਾਂ ਪਾਸੋਂ ਸਰ ਗਏ
ਜੋ ਕਰ ਗਏ ਵਾਹ ਵਾਹ ਕਰ ਗਏ ਨੇਕੀ, ਬਦੀ ਜਹਾਨ ਮੇਂ ਭਰ ਗਏ
ਸਾਰੇ ਮਜ਼ਬ ਦੇ ਸਿਰ ਹੁਣ ਦੋਸ਼ ਕੀਹਏ ਜਿਦੋਂ ਵੈਰ ਕਾਹਨੂੰ ਕਰ ਘਰ ਗਏ
ਸਭੇ ਮਿਲ ਬੈਠੋ ਕਰਤਾਰ ਸਿੰਘਾ ਹੈ ਚਿਰ ਹੋਯਾ ਜ਼ਾਲਮ ਮਰ ਗਏ

ਬੇਨਤੀ

ਬਾਰ ਬਾਰ ਕਰਤਾਰ ਦਾ ਸ਼ੁਕਰ ਕਰਾਂ ਹਿਸਾ ਤੀਸਰਾ ਤੋੜ ਚੜ੍ਹਾ ਦਿਤਾ
ਜਿਵੇਂ ਹਾਲ ਲਿਖੇ ਵਿਚ ਤਵਾਰੀਖਾਂ ਸਚੋ ਸਚ ਓਹ ਕਢ ਲਿਖਾ ਦਿਤਾ
ਤਵਾਰੀਖਾਂ ਨੇ ਜੋ ਗਵਾਹੀ ਦਿਤੀ ਸਾਰਾ ਲਿਖ ਪਰਸੰਗ ਸੁਨਾ ਦਿਤਾ
ਮੈਨੂੰ ਦੋਸ਼ ਨ ਕਿਸੇ ਨੇ ਦੇਵਨਾ ਜੀ ਮੈਂ ਨ ਘਰੋਂ ਫਕਵੰਜ ਬਣਾ ਦਿਤਾ

ਕਲਮ ਪਹਿਲਿਆਂ ਦੀ ਜੋ ਲਿਖ ਗਈ ਓਹੋ ਮੈਂ ਅਗ੍ਹਾਂ ਚਲਾ ਦਿਤਾ
ਮੇਰਾ ਕਿਸੇ ਦੇ ਨਾਲ ਨਹੀਂ ਵੈਰ ਝਗੜਾ ਇਕੋ ਜਹੇ ਸਾਰੇ ਮੈਂ ਬਤਾ ਦਿਤਾ
ਜ਼ੁਲਮ ਹਾਕਮਾਂ ਦੇ ਸਿਦਕ ਖਾਲਸੇ ਦਾ ਦੁਖ ਹਿੰਦੂਆਂ ਫੋਲ ਫੁਲਾ ਦਿਤਾ
ਕਰ ਅਸਲ ਤੋਂ ਨਕਲ ਵਿਖਾਲਿਆ ਮੈਂ ਦਿਲੋਂ ਆਪ ਨਾ ਕੁਝ ਰਲਾ ਦਿਤਾ
ਮੈਨੂੰ ਬਖਸ਼ਨਾ ਮੈਂ ਤਾਂ ਬਰੀ ਵਿਚੋਂ ਦੇਖ ਪੂਰਨਾ, ਪੂਰਨਾ ਪਾ ਦਿਤਾ
ਪੜ੍ਹ ਦਸਿਓ ਦਿਆਂਗਾ ਕਢ ਓਹਨੂੰ ਜੇਹੜਾ ਝੂਠ ਮੈਂ ਆਪ ਵਧਾ ਦਿਤਾ
ਮੈਂ ਭੁਲਾ ਹਾਂ ਭੁਲੇ ਨੂੰ ਬਖਸ਼ਨਾ ਜੀ ਅਗੇ ਸਭ ਦੇ ਸੀਸ ਝੁਕਾ ਦਿਤਾ
ਲੌ ਪੜ ਆਨੰਦ ਕਰਤਾਰ ਸਿੰਘਾ ਜਿਵੇਂ ਸਰਿਆ ਤਿਵੇਂ ਬਨਾ ਦਿਤਾ

## ਕਵੀ ਵਲੋਂ ਚਿਤਾਵਨੀ

ਹਕ ਕਾਪੀ ਰਾਇਟ ਵਿਤਾ ਚਤਰ ਸਿੰਘ ਨੂੰ ਹਕ ਏਸ ਤੇ ਕੋਈ ਜਮਾਏ ਨਾਹੀਂ
ਮੇਰੇ ਪੁਸਤਕ ਬਣੇ ਓਹੋ ਛਾਪਦਾ ਏ ਹੋਰ ਕੋਈ ਐਵੇਂ ਹਥ ਪਾਏ ਨਾਹੀਂ
ਮੇਰੇ ਲਿਖੇ ਨੂੰ ਰਖਣਾ ਯਾਦ ਧਾਈ ਏਹਨੂੰ ਕੋਈ ਵਧਾਏ ਘਟਾਏ ਨਾਹੀਂ
ਲਧਾ ਸਿੰਘ ਲਿਨਾ ਏਸ ਗ੍ਰੰਥ ਤਾਈਂ ਹਰਜਾ ਕੋਈ ਛਪਵਾ ਉਠਾਏ ਨਾਹੀਂ
ਉਰਦੂ ਗੁਰਮੁਖੀ ਨਾਗਰੀ ਵਿਚ ਹਿੰਦੀ ਵਿਚ ਕਿਸੇ ਹਰਫਾਂ ਉਲਟਾਏ ਨਾਹੀਂ
ਬਾਰ ਬਾਰ ਤਾਕੀਦ ਕਰਤਾਰ ਸਿੰਘਾ ਕੋਈ ਲਿਖੇ ਦੇ ਉਲਟ ਕਰਾਏ ਨਾਹੀਂ

## ਕਵੀ ਦਾ ਪਤਾ

ਨਥ ਬੰਦਿਆਂ ਦੀ ਹਥ ਖਸਮ ਦੇ ਹੈ ਜਿਥੇ ਰਖੇ ਓਸਦੇ ਅਖਤਿਆਰ ਭਾਈ
ਮੇਰਾ ਜਨਮ ਤਾਂ ਹੋਯਾ ਕਲਾਸਵਾਲੇ ਜਥੇ ਬਾਜਵੇ ਖਾਸ ਸਰਦਾਰ ਭਾਈ
ਹੈ ਠਾਣਾ ਤਹਸੀਲ ਪਸਰੂਰ ਦਾ ਜੀ ਜ਼ਿਲਾ ਠੀਕ ਸਲਕੋਟ ਵਿਚਾਰ ਭਾਈ
ਪਲਟਣ ਨੰਬ੍ਰ ਸੰਤਾਲੀ ਦੇ ਵਿਚ ਸਮਝੋ ਏਸੇ ਵੇਲੇ ਨੌਕਰ ਸਰਕਾਰ ਭਾਈ
ਗੁਰਦਵਾਰੇ ਦਾ ਖਾਸ ਢੌਂ ਟੈਹਲੀਆ ਹਾਂ ਕਰਦਾ ਹਾਂ ਗ੍ਰੰਥੀ ਦੀ ਕਾਰ ਭਾਈ
ਨਹੀਂ ਘੜੀ ਦਾ ਪਤਾ ਕਰਤਾਰ ਸਿੰਘਾ ਕੀਹ ਜ਼ਿੰਦਗੀ ਦਾ ਇਤਬਾਰ ਭਾਈ

---

ਦੋਹਿਰਾ—ਉਨੀ ਸੰ ਉਨ੍ਹਤੀਏਂ ਮਾਹ ਹਾੜ ਦਾ ਜਾਨ। ਸੰਨ ਉਨੀ ਸੌ ਬਾਹਰਵਾਂ ਜੂਨ ਸੋ ਮਾਸ ਪਛਾਨ ॥
ਦੋਹਿਰਾ—ਵਿਚ ਜਾਲੰਧਰ ਛਾਉਣੀ ਪੂਰਨ ਹੋਇਆ ਆ। ਕਰਾਂ ਸਮਾਪਤ ਸਜਨੋਂ ਸਭ ਨੂੰ ਸੀਸ ਝੁਕਾ ॥
ਦੋਹਿਰਾ—ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਫਤ੍ਹੇ ਬੁਲਾਇ।ਹਿਸਾ ਤੀਜਾ ਪੰਥਦੀ ਭੇਟਾ ਕਰਾਂ ਸੁਭਾਇ॥

ਜੋਹਿਰ ਖਾਲਸਾ ਦੇ ਪੂਰੇ ਹੋ ਗਏ ਵਖੋ ਵਖ ਹਿਸੇ ਸੋਹਣੇ ਚਾਰ ਭਾਈ
ਪੈਹਲਾ ਬੰਦਾ ਬਹਾਦਰ ਹੈ ਸਮਝ ਲੈਣਾ ਸਿਦਕ ਖਾਲਸਾਦੂਸਰਾ ਧਾਰ ਭਾਈ
ਤੇਗ ਖਾਲਸਾ ਤੀਸਰਾ ਹੈ ਹਿਸਾ ਰਾਜ ਖਾਲਸਾ ਚੌਥਾ ਵਿਚਾਰ ਭਾਈ
ਬੜੀਆਂ ਮੇਹਨਤਾਂ ਦੇ ਨਾਲ ਹੋਏ ਪੂਰੇ ਕੀਤੀ ਦਯਾਬੜੀ ਕਰਤਾਰ ਭਾਈ
ਮੇਰੇ ਪਾਸ ਸੀ ਏਹਨਾਂ ਦੇ ਹਕ ਪਹਿਲਾਂ ਸਮਝ ਲੋ ਕਾਨੂੰਨ ਅਨੁਸਾਰ ਭਾਈ
ਹੁਣ ਦੇ ਦਿਤੇ ਚਤਰ ਸਿੰਘ ਤਾਈਂ ਲੈ ਲਿਆ ਹੈ ਇਕ ਹਜ਼ਾਰ ਭਾਈ
ਹਕ ਕਾਪੀ ਰਾਈਟ ਸਾਰਾ ਦੇ ਦਿਤਾ ਕਰ ਰਜਿਸਟਰੀ ਵਿਚ ਸਰਕਾਰ ਭਾਈ
ਸਾਰੇ ਹਕ ਹੁਣ ਇਨ੍ਹਾਂ ਤੇ ਚਤਰਸਿੰਘ ਦੇ ਛਾਪੇ ਵੇਚੇ ਓਹਦੇ ਅਖਤਯਾਰ ਭਾਈ
ਨਾ ਵਧਾ ਘਟਾ ਅਖਤਿਆਰ ਮੇਰੇ ਇਹ ਕਰ ਲਿਆ ਇਕਰਾਰ ਭਾਈ
ਕਾਇਮ ਰਹੇ ਹੈਸੀਅਤ ਏਸੇ ਤਰਾਂ ਪਾਵੇ ਰਤੀ ਨ ਕੋਈ ਵਿਗਾੜ ਭਾਈ
ਚਾਰ ਇਹ ਗਰੰਥ ਪ੍ਰਹਿਲਾਦ ਨਾਲੇ ਉਰਦੂ ਗੁਰਮੁਖੀ ਨਢੇ ਦੀ ਮਾਰ ਭਾਈ
ਦਿਤਾ ਬੀਰ ਸਪੁਤ੍ਰ ਵਿਚ ਦੋਸਤੀ ਦੇ ਜੌਹਰ ਜਿਸਦੇ ਅਪਰ ਅਪਾਰ ਭਾਈ
ਹਕ ਸਭਨਾ ਤੇ ਹੋਇਆ ਚਤਰ ਸਿੰਘ ਦਾ ਮੈਂ ਸੁਣਾ ਦਿਤਾ ਹੈ ਪੁਕਾਰ ਭਾਈ
ਕੋਈ ਦੂਸਰਾ ਸ਼ਖਸ ਨ ਹਥ ਪਾਵੇ ਨਫਾ ਖਟਣੇ ਦਾ ਲੋਭ ਧਾਰ ਭਾਈ
ਉਰਦੂ, ਨਾਗਰੀ, ਗੁਰਮੁਖੀ ਕਿਸੇ ਹਰਫਾਂ ਵਿਚ ਛਾਪੇ ਨ ਛਾਪਨੇਹਾਰ ਭਾਈ
ਜਹੜਾ ਕਰੇਗਾ ਉਲਟ ਨੁਕਸਾਨ ਪਾਸੀ ਹੋ ਕਾਨੂੰਨ ਦਾ ਚੋਰ ਬੁਰਯਾਰ ਭਾਈ
ਜਿਸਨੂੰ ਲੋੜ ਲਵੇ ਚਤਰ ਸਿੰਘ ਪਾਸੋਂ ਜਿਨੇ ਚਾਹੇ ਗਰੰਥ ਵਿਹਾਰ ਭਾਈ
ਮੈਂ ਇਹ ਲਿਖ ਦਿਤਾ ਕਰਤਾਰ ਸਿੰਘਾ ਸੋਚ ਸਮਝ ਲੈਣਾ ਸਮਝਦਾਰ ਭਾਈ

ਕਵੀ ਵਲੋਂ ਢੰਡੋਰਾ !

ਸਾਫ ਸ਼ੁਧ ਵਿਚਾਰ ਫਰੇਬ ਬਿਨਾ ਖਰੀਦਾਰਾਂ ਦੇ ਹੁਕਮ ਬਜਾਏ ਸੋਹਣੇ
ਚੋਦਾ ਸਾਲ ਤੋਂ ਨਾਲ ਵਿਹਾਰ ਮੇਰੇ ਡਿਠਾ ਆਪਣੇ ਕੰਮ ਨਬਾਏ ਸੋਹਣੇ
ਅਜ ਤਕ ਮੈਂ ਜਿਨੇ ਗਰਥ ਰਚੇ ਚਤਰ ਸਿੰਘ ਸਾਰੇ ਛਪਵਾਏ ਸੋਹਣੇ
ਮੈਂ ਠੇਕ ਵਜ਼ਾ ਵਿਹਾਰ ਪਾਇਆ ਗੁਣ ਕਈ ਅਛੇ ਅਜ਼ਮਾਏ ਸੋਹਣੇ
ਅੰਦਰ ਬੈਠ ਮੇਰੇ ਨਾਲ ਸੁਖਨ ਕੀਤੇ ਅਜ ਤਕ ਉਹ ਤੜ ਚੜ੍ਹਾਏ ਸੋਹਣੇ
ਕੀਤਾ ਮੈਂ ਨਾ ਫਰਕ ਕਰਤਾਰ ਸਿੰਘਾ ਕਤਰੇ ਖੂਨ ਚੋਕੇ ਝੋਲੀ ਪਾਏ ਸੋਹਣੇ

— ਇਤਿ —

ਕ੍ਰਿਪਾਲਤਾ ਸਾਹਿਬ ਪ੍ਰਿੰਟਰਜ਼, ਅੰਮ੍ਰਿਤਸਰ

